Unedited Version
Not for Legal/Official Use

# PUNJAB VIDHAN SABHA

***SPECIAL SESSION***

Tuesday, the 20th October, 2020

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Rana Kanwar Pal Singh) in the Chair.*

-----

## LEGISLATIVE BUSINESS

**ਮਾਨਯੋਗ ਸਪੀਕਰ:** ਵਿਧਾਨਕ ਕੰਮ-ਕਾਰ। ਮਾਨਯੋਗ ਮੁੱਖ ਮੰਤਰੀ ਜੀ ਬਿਲ ਪੇਸ਼ ਕਰਨ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਬਿਲ ਪੇਸ਼ ਕਰਨ ਤੋਂ ਪਹਿਲਾਂ ਮੈਂ ਤੁਹਾਡੀ ਇਜਾਜ਼ਤ ਮੰਗਦਾ ਹਾਂ ਕਿ ਮੈਂ ਆਪਣੇ ਹਾਊਸ ਨੂੰ ਥੋੜ੍ਹਾ ਐਡਰੈਸ ਕਰ ਸਕਾਂ।

**ਮਾਨਯੋਗ ਸਪੀਕਰ:** ਹਾਂ ਜੀ, why not.

**ਮੁੱਖ ਮੰਤਰੀ:** ਇਹ ਜਿਹੜਾ ਮਸਲਾ ਹੈ, ਇਹ ਬਹੁਤ ਗੰਭੀਰ ਮਸਲਾ ਹੈ। ਇਹ ਕਿਸਾਨੀ ਦਾ ਭਵਿੱਖ ਹੈ, ਪੰਜਾਬ ਦਾ ਭਵਿੱਖ ਹੈ। ਹਿੰਦੁਸਤਾਨ ਵਿੱਚ 85 ਫੀਸਦੀ ਲੋਕ ਜੋ ਪਿੰਡਾਂ ਵਿੱਚ ਰਹਿੰਦੇ ਹਨ ਜੋ ਖੇਤੀਬਾੜੀ ਤੇ ਨਿਰਭਰ ਕਰਦੇ ਹਨ, ਇਹ ਉਨ੍ਹਾਂ ਦਾ ਮਸਲਾ ਹੈ ਤੇ ਸਾਨੂੰ ਇਸ ਬਾਰੇ ਬੜੀ ਗੰਭੀਰਤਾ ਨਾਲ ਸੋਚਣਾ ਚਾਹੀਦਾ ਹੈ। ਮੈਂ ਇਸ ਲਈ ਕਹਿ ਰਿਹਾ ਹਾਂ ਕਿ ਕੱਲ੍ਹ ਥੋੜ੍ਹਾ ਬਹੁਤ frivolous attitude ਕੁਝ ਲੋਕਾਂ ਨੇ ਦਿਖਾਇਆ ਹੈ। ਇਸ ਬਿਲ ਦੀ ਡਿਸਕਸ਼ਨ ਵਿੱਚ ਮੇਰੀ ਬੇਨਤੀ ਹੈ ਕਿ ਹਾਊਸ ਨੂੰ smooth ਰਹਿਣ ਦਿਓ। ਅੱਜ ਕੋਈ ਟ੍ਰੈਕਟਰ ਤੇ ਆ ਜਾਂਦੇ ਹਨ, ਪੁਲੀਟੀਕਲ ਖੇਡਾਂ ਖੇਡਦੇ ਹਨ, ਕੋਈ ਤੁਸੀਂ ਕਾਲੇ ਚੋਗੇ ਪਾ ਕੇ ਰਾਤ ਦੇ ਬਾਰ੍ਹਾਂ ਵਜੇ ਤੱਕ ਬੈਠੇ ਰਹਿੰਦੇ ਹੋ। ਆਪਾਂ ਬੜੇ ਗੰਭੀਰ ਮਸਲੇ ਨੂੰ ਐਡਰੈਸ ਕਰ ਰਹੇ ਹਾਂ, ਪੰਜਾਬ ਦੇ ਕਿਸਾਨੀ ਦੇ ਭਵਿੱਖ ਨੂੰ ਐਡਰੈਸ ਕਰ ਰਹੇ ਹਾਂ। ਇਸ ਨੂੰ ਆਪਾਂ ਪੁਲੀਟੀਕਲ ਗੱਲ ਨਾ ਬਣਾਈਏ। ਅਸੀਂ ਹਾਊਸ ਵਿੱਚ unanimity ਚਾਹੁੰਦੇ ਹਾਂ। Unanimity ਦਾ ਮਤਲਬ ਕਿ ਅਸੀਂ ਸਾਰੇ ਇੱਕ ਆਵਾਜ਼ ਨਾਲ ਬੋਲੀਏ। ਮੈਨੂੰ ਪਤਾ ਹੈ ਕਿ ਕਈਆਂ ਨੂੰ ਫੀਲਿੰਗ ਹੈ ਕਿ ਬਿਲ ਪਹਿਲਾਂ ਨਹੀਂ ਆਇਆ। ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਦੇ-ਕਦੇ ਜਦੋਂ ਕਈ ਗੱਲਾਂ ਦੇ ਇਮਰਜੈਂਟ ਸੈਸ਼ਨ ਹੁੰਦੇ ਹਨ ਤਾਂ ਉਹ ਇਮਰਜੈਂਟ ਸੈਸ਼ਨਜ਼ ਵਿੱਚ ਕੁਝ ਗੱਲਾਂ ਵਿੱਚ ਡਿਲੇਅ ਹੋ ਜਾਂਦੀ ਹੈ। ਮਿਸਾਲ ਦੇ ਤੌਰ ਤੇ ਮੇਰੇ ਕੁਝ ਸਾਥੀ ਜੋ ਅਕਾਲੀ ਸੀਟਾਂ ਤੇ ਬੈਠੇ ਹਨ, ਇਹ ਜਾਣਦੇ ਹਨ ਕਿਉਂਕਿ ਇਹ ਤਾਂ ਪਹਿਲਾਂ ਵੀ ਸੀ, ਆਮ ਆਦਮੀ ਪਾਰਟੀ ਪਹਿਲਾਂ ਨਹੀਂ ਸੀ ਕਿ ਜਦੋਂ

ਅਸੀਂ ਟਰਮੀਨੇਸ਼ਨ ਐਗਰੀਮੈਂਟ ਐਕਟ ਲੈ ਕੇ ਆਏ ਸੀ ਤਾਂ ਕੈਬਨਿਟ ਵਿੱਚ ਉਸ ਦੀ ਬੜੀ ਡਿਸਕਸ਼ਨ ਨਹੀਂ ਚੱਲ ਪਾਈ ਸੀ। International lawyers, national level lawyers ਨਾਲ ਅਸੀਂ ਹੁਣ ਵੀ ਡਿਸਕਸ ਕੀਤਾ ਹੈ ਪਰ ਉਦੋਂ ਡਿਸਕਸ ਨਹੀਂ ਕਰ ਪਾਏ ਸੀ ਔਰ ਸਿਰਫ ਜਿਸ ਦਿਨ ਬਿਲ ਪੇਸ਼ ਹੋਇਆ ਸੀ ਉਸ ਦਿਨ ਸਵੇਰੇ 9 ਵਜੇ ਕੈਬਨਿਟ ਦੀ ਮੀਟਿੰਗ ਹੋਈ ਸੀ, ਉਸ ਤੋਂ ਬਾਅਦ 11.30 ਵਜੇ ਜਦੋਂ ਅਸੀਂ ਤਿਆਰ ਸੀ ਔਰ ਆਪਣੇ ਕੰਮਾਂ ਵਿੱਚ ਬਿਲ ਵਗੈਰਾ ਬਣਾਉਣ ਵਿੱਚ, ਛਪਵਾਉਣ ਵਿੱਚ ਸਾਰੀ ਵਿਧਾਨ ਸਭਾ ਲੱਗੀ ਹੋਈ ਸੀ, ਹੋਰ ਵੀ ਕਈ ਪ੍ਰੋਬਲਮਜ਼ ਹੁੰਦੀਆਂ ਹਨ, ਉਦੋਂ ਮੈਂ ਲੀਡਰ ਆਫ ਦਿ ਆਪੋਜ਼ੀਸ਼ਨ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨਾਲ ਮੀਟਿੰਗ ਕੀਤੀ ਤੇ ਮੈਂ ਕਿਹਾ ਕਿ ਇਹ ਬਿਲ ਹੈ ਜਿਹੜਾ ਅਸੀਂ ਪ੍ਰਪੋਜ਼ ਕਰ ਰਹੇ ਹਾਂ ਕੀ ਤੁਸੀਂ ਸਾਡੇ ਨਾਲ ਹੋ? ਉਨ੍ਹਾਂ ਨੇ ਕਿਹਾ ਕਿ ਅਸੀਂ ਤੁਹਾਡੇ ਨਾਲ ਹਾਂ। 12 ਵਜੇ ਅਸੀਂ ਬਿਲ ਪਾਸ ਕਰ ਦਿੱਤਾ ਸੀ। ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਕਦੇ-ਕਦੇ ਜੋ ਇਮਰਜੈਂਟ ਸੈਸ਼ਨਜ਼ ਹੁੰਦੇ ਹਨ, ਉਨ੍ਹਾਂ ਵਿੱਚ ਟਾਈਮ ਲੱਗ ਜਾਂਦਾ ਹੈ। ਔਰ ਇਹ ਡਿਮਾਂਡ ਕਰਨੀ ਕਿ ਸਾਨੂੰ ਅੱਜ ਹੀ ਬਿਲ ਦਿਓ, 14 ਦਿਨ ਪਹਿਲੇ ਬਿਲ ਦਿਓ ਜਾਂ ਹੁਣ ਦਿਓ, ਅਸੀਂ ਕਿਵੇਂ ਦੇਈਏ? We have to address this issue. ਇੱਥੇ ਇਹ ਮੁੱਕਣਾ ਨਹੀਂ ਹੈ। ਇੱਥੇ ਤਾਂ ਪਾਸ ਹੁੰਦਾ ਹੈ। ਲੇਕਿਨ ਇਹ ਫਿਊਚਰ ਲੀਗਲ ਮੈਟਰ ਵਾਸਤੇ ਇੱਕ ਬੁਨਿਆਦ ਬਣ ਜਾਣੀ ਹੈ, ਜੋ ਲੀਗਲ ਇਨਵਾਇਰਮੈਂਟ ਵਿੱਚ ਜਾਣਾ ਹੈ। ਹਾਈਕੋਰਟ ਜਾਣਾ ਹੈ ਜਾਂ ਸੁਪਰੀਮ ਕੋਰਟ ਜਾਣਾ ਹੈ, ਉਹ ਤਾਂ ਸਾਡੇ ਵਕੀਲਾਂ ਦੀ ਟੀਮ ਦੱਸੇਗੀ ਲੇਕਿਨ ਸ਼ੁਰੂਆਤ ਇੱਥੋਂ ਹੋ ਜਾਣੀ ਹੈ। ਇਸੇ ਕਰਕੇ ਅਸੀਂ ਬੜੀ ਗੰਭੀਰਤਾ ਨਾਲ ਕਈ ਵਕੀਲਾਂ ਨਾਲ ਨੈਸ਼ਨਲ ਲੈਵਲ ਤੇ ਅਸੀਂ ਡਿਸਕਸ ਕੀਤੇ ਹਨ ਅਸੀਂ ਇਹ ਇੱਕ lawyer ਜੋ ਯੂ.ਕੇ. ਵਿੱਚ ਬੈਠੇ ਹਨ, ਉਨ੍ਹਾਂ ਨਾਲ ਵੀ ਡਿਸਕਸ ਕੀਤਾ ਹੈ। ਸਾਰਿਆਂ ਨਾਲ ਡਿਸਕਸ ਕਰਕੇ ਫਿਰ ਡਰਾਫਟ ਬਣਾਉਣੇ ਪੈਂਦੇ ਹਨ ਫਿਰ ਰੀ-ਡਰਾਫਟ ਕਰਨਾ ਪੈਂਦਾ ਹੈ। ਇਸ ਤੇ ਟਾਈਮ ਲੱਗ ਜਾਂਦਾ ਹੈ। ਇਹ ਬਿਲ ਫਾਈਨਲੀ ਮੈਂ ਕੱਲ੍ਹ ਰਾਤ ਨੂੰ 9.30 ਵਜੇ ਸਾਈਨ ਕੀਤਾ ਹੈ। ਇਨ੍ਹਾਂ ਨੂੰ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਦੇ ਹੋਏ) ਇਸ ਬਾਰੇ ਨਹੀਂ ਪਤਾ ਲੇਕਿਨ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਦੇ-ਕਦੇ ਇਮਰਜੈਂਸੀ ਮੈਟਰਜ਼ ਹੁੰਦੇ ਹਨ, ਇਮਰਜੈਂਸੀ ਗੱਲਾਂ ਹੋ ਜਾਂਦੀਆਂ ਹਨ। ਮੈਂ ਉਮੀਦ ਕਰਦਾ ਹਾਂ ਕਿ ਉਸੇ ਸਪੀਰਿਟ ਵਿੱਚ ਪੰਜਾਬ ਦੀ ਕਿਸਾਨੀ ਦੇ ਭਵਿੱਖ ਵਾਸਤੇ, ਪੰਜਾਬ ਦੇ ਭਵਿੱਖ ਵਾਸਤੇ ਆਪਣੀਆਂ ਗੱਲਾਂ ਅੱਜ ਇਹ ਕਰਨਗੇ। ਇਸ ਤੋਂ ਪਹਿਲਾਂ ਕਿ ਮੈਂ ਹੋਰ ਕੁਝ ਕਹਾਂ।

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ): ਜਾਰੀ....** ਇਸ ਤੋਂ ਪਹਿਲਾਂ ਕਿ ਮੈਂ ਹੋਰ ਕੁਝ ਕਹਾਂ, ਮੈਂ ਇੱਕ ਆਫੀਸ਼ੀਅਲ ਰੈਜ਼ੋਲਿਊਸ਼ਨ ਰੱਖਣਾ ਚਾਹੁੰਦਾ ਹਾਂ, ਜੋ ਮੈਂ ਆਸ ਕਰਦਾ ਹਾਂ ਕਿ ਆਪੋਜ਼ੀਸ਼ਨ ਮੈਂਬਰਜ਼ ਵੀ ਔਰ ਸਾਰੇ ਮੈਂਬਰਜ਼ ਇਸ ਨੂੰ ਸੁਣ ਕੇ ਇਸ ਤੇ ਵਿਚਾਰ ਕਰ ਲੈਣ। ਉਹ ਰੈਜ਼ੋਲਿਊਸ਼ਨ ਇਹ ਹੈ ਕਿ:

Unedited Version
Not for Legal/Official Use

## Official Resolution

**Chief Minister (Captain Amarinder Singh):**

Sir, I beg to move that The State Legislative Assembly deeply regrets the callous and inconsiderate attitude of the Government of India in attending to the concerns of the farming community on recent allegedly farm legislation enacted by them. The Assembly, in its resolution on 28th August, 2020, had urged upon the Government of India to reconsider and withdraw the following three Ordinances and the proposed Electricity (Amendment) Bill, 2020 forthwith:-

- The Farmers' Produce Trade and Commerce (Promotion and Facilitation) Ordinance, 2020
- The Farmers (Empowerment and Protection) Agreement on Price Assurance and Farm Services Ordinance, 2020; and
- The Essential Commodities (Amendment) Ordinance, 2020.

Even though the concerns and sentiments of the House were conveyed to the Prime Minister of India through Three Letters, which I addressed to the Prime Minister ਪਹਿਲਾਂ ਮੈਂ ਚਿੱਠੀ ਲਿਖੀ ਜੂਨ ਦੇ ਵਿੱਚ ਕਿ ਇਹ ਸਾਡੇ ਵਿਊਜ਼ ਹਨ, ਇਹ ਨਹੀਂ ਹੋਣਾ ਚਾਹੀਦਾ, ਆਰਡੀਨੈਂਸ ਵਿਦਡਰਾਅ ਕਰੋ। ਜੁਲਾਈ ਵਿੱਚ ਹਾਊਸ ਦੀ ਸੀਟਿੰਗ ਤੋਂ ਬਾਅਦ ਮੈਂ ਹਾਊਸ ਦੀ ਵਿਊਜ਼ ਉਨ੍ਹਾਂ ਨੂੰ ਦੱਸੀਆਂ ਔਰ ਤੀਸਰੀ ਸਤੰਬਰ ਦੇ ਵਿੱਚ ਮੈਂ ਇੱਕ ਹੋਰ ਚਿੱਠੀ ਉਨ੍ਹਾਂ ਨੂੰ ਲਿਖੀ ਕਿ ਆਹ ਤੁਸੀਂ ਨਹੀਂ ਕਰ ਰਹੇ, ਇਸ ਦੇ ਨਾਲ ਪੰਜਾਬ ਔਰ ਦੇਸ਼ ਦੇ ਵਿੱਚ ਹਾਲਾਤ ਅੱਛੇ ਨਹੀਂ ਹੋਣਗੇ through letter no. so and so ਜਿਹੜਾ ਮੈਂ as Chief Minister of Punjab, I wrote to him The Government of India converted these ordinances into Acts and notified the same as following:- ਫਿਰ ਉਨ੍ਹਾਂ ਨੇ ਆਪਣੇ ਤਿੰਨ ਬਿਲ ਬਣਾ ਦਿੱਤੇ।

These three legislations alongwith the proposed Electricity (Amendment) Bill, 2020 are clearly against the interests of farmers and

landless workers, and time-tested agriculture marketing system established not only in Punjab but also in original green revolution areas of Punjab, Haryana and Western UP. Clearly, the Government of India has enacted trade legislations and not farm legislations. These are also against the Constitution of India (Entry 14 List-II), which comprises agriculture as a subject of the State. These legislations are a direct attack, and use of subterfuge to encroach upon the functions and the powers of the States, as enshrined in the country's Constitution.

In the aforesaid background, the Assembly is constrained to unanimously reject these three legislations and the proposed Electricity (Amendment) Bill, 2020. It once again urges upon the Government of India, to not only to annul these legislations but also promulgate a fresh ordinance making the procurement of food grains on the Minimum Support Price, a statutory right of the farmers and continue with procurement by Government of India through FCI and other such agencies.

ਇਹ ਮੈਂ ਸਿਰਫ ਇੱਕ ਰੈਜ਼ੋਲਿਊਸ਼ਨ ਰੱਖਣਾ ਚਾਹੁੰਦਾ ਹਾਂ for discussion at any time. ਤੁਸੀਂ ਹੁਣ ਕਿਹਾ ਹੈ ਕਿ ਮੈਂ ਬਿਲ ਪੇਸ਼ ਕਰਾਂ।

**ਮਾਨਯੋਗ ਸਪੀਕਰ:** ਮੈਂ ਇਸ ਨੂੰ ਪੇਸ਼ ਕਰਵਾ ਲਵਾਂ।

**ਮੁੱਖ ਮੰਤਰੀ:** ਠੀਕ ਹੈ ਜੀ।

**ਮਾਨਯੋਗ ਸਪੀਕਰ:** ਸਰਕਾਰੀ ਮਤਾ। ਪ੍ਰਸਤਾਵ ਪੇਸ਼ ਕੀਤਾ ਗਿਆ:

ਕਿ ਰਾਜ ਦੀ ਵਿਧਾਨ ਸਭਾ ਭਾਰਤ ਸਰਕਾਰ ਵੱਲੋਂ ਹੁਣੇ ਜਿਹੇ ਘੜੇ ਕਥਿਤ ਖੇਤੀ ਕਾਨੂੰਨ ਬਾਰੇ ਕਿਸਾਨਾਂ ਦੀਆਂ ਚਿੰਤਾਵਾਂ ਦੇ ਹੱਲ ਨੂੰ ਲੈ ਕੇ ਅਪਣਾਏ ਕਠੋਰ ਤੇ ਬੇਤਰਕ ਵਤੀਰੇ ਪ੍ਰਤੀ ਡੂੰਘਾ ਖੇਦ ਪ੍ਰਗਟ ਕਰਦੀ ਹੈ। ਵਿਧਾਨ ਸਭਾ ਨੇ ਮਿਤੀ 28 ਅਗਸਤ, 2020 ਨੂੰ ਇੱਕ ਮਤੇ ਰਾਹੀਂ ਭਾਰਤ ਸਰਕਾਰ ਨੂੰ ਜ਼ੋਰ ਦੇ ਕੇ ਕਿਹਾ ਸੀ ਕਿ ਉਹ ਨਿਮਨਲਿਖਤ ਆਰਡੀਨੈਂਸਾਂ ਅਤੇ ਪ੍ਰਸਤਾਵਿਤ ਬਿਜਲੀ ਸੋਧ ਬਿਲ, 2020 ਨੂੰ ਮੁੜ ਵਿਚਾਰ ਕੇ ਤੁਰੰਤ ਵਾਪਸ ਲਵੇ।

1. The Farmers Produce Trade and Commerce Ordinance, 2020

2. The Farmers Empowerment and Protection Agreement on Price Assurance and Farm Services Ordinance, 2020 and

3. The Essential Commodities Amendment Ordinance, 2020

ਭਾਵੇਂ ਕਿ ਪੰਜਾਬ ਵਿਧਾਨ ਸਭਾ ਦੇ ਇਸ ਸਦਨ ਦੀਆਂ ਚਿੰਤਾਵਾਂ ਅਤੇ ਜਜ਼ਬਾਤਾਂ ਤੋਂ ਭਾਰਤ ਦੇ ਪ੍ਰਧਾਨ ਮੰਤਰੀ ਜੀ ਨੂੰ ਮੁੱਖ ਮੰਤਰੀ, ਪੰਜਾਬ ਵੱਲੋਂ ਉਨ੍ਹਾਂ ਦੇ ਪੱਤਰ ਨੰ. ਸੀ.ਐਮ.ਓ. ਕਾਨਫੀ2020/635 ਮਿਤੀ 14 ਸਤੰਬਰ, 2020 ਰਾਹੀਂ ਜਾਣੂ ਕਰਵਾਇਆ ਗਿਆ ਸੀ। ਫਿਰ ਵੀ ਭਾਰਤ ਸਰਕਾਰ ਨੇ ਉਪਰੋਕਤ ਆਰਡੀਨੈਂਸਾਂ ਨੂੰ ਕਾਨੂੰਨਾਂ ਵਿੱਚ ਤਬਦੀਲ ਕਰਕੇ ਹੇਠ ਅਨੁਸਾਰ ਅਧਿਸੂਚਿਤ ਕਰ ਦਿੱਤਾ।

**ਮਾਨਯੋਗ ਸਪੀਕਰ:** ਫਿਰ ਵੀ ਭਾਰਤ ਸਰਕਾਰ ਨੇ ਉਪਰੋਕਤ ਆਰਡੀਨੈਂਸਾਂ ਨੂੰ ਕਾਨੂੰਨਾਂ ਵਿੱਚ ਤਬਦੀਲ ਕਰਕੇ ਹੇਠ ਅਨੁਸਾਰ ਅਧਿਸੂਚਿਤ ਕਰ ਦਿੱਤਾ। ...............24 ਸਤੰਬਰ 2020 The Farmer Empowerment Act ............ 2020 , 24 ਸਤੰਬਰ 2020 and ...... 26 ਸਤੰਬਰ 2020 ਪ੍ਰਸਤਾਵਿਤ ਬਿਜਲੀ ਸੋਧ ਬਿਲ 2020 ਸਮੇਤ ਇਹ ਤਿੰਨੇ ਕਾਨੂੰਨ ਸਾਫ ਤੌਰ ਤੇ ਕਿਸਾਨਾਂ, ਬੇਜ਼ਮੀਨਾਂ, ਕਾਮਿਆਂ ਦੇ ਹਿੱਤਾਂ ਅਤੇ ਨਾ ਕੇਵਲ ਪੰਜਾਬ ਬਲਕਿ ਮੁੱਢਲੀ ਹਰੀ ਕ੍ਰਾਂਤੀ ਦੇ ਪੰਜਾਬ ਹਰਿਆਣਾ ਅਤੇ ਪੱਛਮੀ ਉੱਤਰ ਪ੍ਰਦੇਸ਼ ਦੇ ਖਿੱਤਿਆਂ ਵਿੱਚ ਚਿਰਾਂ ਤੋਂ ਸਾਬਿਤ ਖੇਤੀਬਾੜੀ ਮੰਡੀਕਰਨ ਪ੍ਰਣਾਲੀ ਦੇ ਵੀ ਵਿਰੁੱਧ ਹਨ। ਪ੍ਰਤੱਖ ਤੌਰ ਤੇ ਭਾਰਤ ਸਰਕਾਰ ਨੇ ਵਪਾਰਕ ਕਾਨੂੰਨ ਘੜੇ ਹਨ ਨਾ ਕਿ ਖੇਤੀ ਨਾਲ ਸਬੰਧਤ ਕਾਨੂੰਨ। ਇਹ ਭਾਰਤ ਦੇ ਸਿਧਾਂਤ ਐਂਟਰੀ 14 ਲਿਸਟ 2 ਜਿਸ ਅਨੁਸਾਰ ਖੇਤੀਬਾੜੀ ਰਾਜ ਦਾ ਇੱਕ ਵਿਸ਼ਾ ਹੈ ਦੇ ਵੀ ਖਿਲਾਫ ਹਨ। ਇਹ ਕਾਨੂੰਨ ਦੇਸ਼ ਦੇ ਸੰਵਿਧਾਨ ਵਿੱਚ ਦਰਜ ਰਾਜ ਦੇ ਕਾਰਜਾਂ ਅਤੇ ਸ਼ਕਤੀਆਂ ਤੇ ਇੱਕ ਸਿੱਧਾ ਹਮਲਾ ਹਨ ਅਤੇ ਉਨ੍ਹਾਂ ਨੂੰ ਸ਼ਲਾਵੇ ਨਾਲ ਹਥਿਆਉਣ ਦਾ ਯਤਨ ਹੈ। ਉਪਰੋਕਤ ਪਿਛੋਕੜ ਵਿੱਚ ਵਿਧਾਨ ਸਭਾ ਇਨ੍ਹਾਂ ਕਾਨੂੰਨਾਂ ਅਤੇ ਪ੍ਰਸਤਾਵਿਤ ਬਿਜਲੀ ਸੋਧ ਬਿਲ 2020 ਨੂੰ ਸਰਬਸੰਮਤੀ ਨਾਲ ਖਾਰਜ ਕਰਨ ਲਈ ਮਜਬੂਰ ਹੈ। ਇਹ ਸਦਨ ਇੱਕ ਵਾਰ ਫਿਰ ਭਾਰਤ ਸਰਕਾਰ ਨੂੰ ਜ਼ੋਰ ਦਿੰਦਾ ਹੈ ਕਿ ਉਹ ਨਾ ਕੇਵਲ ਇਨ੍ਹਾਂ ਕਾਨੂੰਨਾਂ ਨੂੰ ਰੱਦ ਕਰੇ ਬਲਕਿ ਅਨਾਜ ਦੀ ਘੱਟੋਂ ਘੱਟ ਸਮਰਥਨ ਮੁੱਲ ਤੇ ਖਰੀਦ ਨੂੰ ਕਿਸਾਨਾਂ ਦਾ ਕਾਨੂੰਨੀ ਅਧਿਕਾਰ ਬਣਾਉਣ ਅਤੇ ਭਾਰਤੀ ਖਾਧ ਨਿਗਮ ਅਤੇ ਅਜਿਹੇ ਹੋਰ ਅਦਾਰਿਆਂ ਰਾਹੀਂ ਖਰੀਦਦਾਰੀ ਰੱਖਣ ਲਈ ਨਵੇਂ ਆਰਡੀਨੈਂਸ ਜਾਰੀ ਕਰੇ। ਹਾਂ ਜੀ, ਸੀ.ਐਮ. ਸਾਹਿਬ।

**ਕੈਪਟਨ ਅਮਰਿੰਦਰ ਸਿੰਘ:** ਸਪੀਕਰ ਸਾਹਿਬ, ਮੈਂ ਆਪ ਜੀ ਨੂੰ ਬੇਨਤੀ ਕਰਦਾ ਹਾਂ ਕਿ ਮੈਂ 3 ਬਿਲ ਹਾਊਸ ਵਿੱਚ ਲੈ ਕੇ ਆਉਣਾ ਚਾਹੁੰਦਾ ਹਾਂ। ਪਹਿਲਾ ਹੈ,............... ਦੂਜਾ.................. ਤੀਸਰਾ..................। ਮੈਂ ਆਪ ਜੀ ਨੂੰ ਇਹ ਵੀ ਬੇਨਤੀ ਕਰਦਾ ਹਾਂ ਕਿ ਇਹ ਬਿਲ ਤੁਰੰਤ ਪਾਸ ਕੀਤੇ ਜਾਣ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ):** ਸਪੀਕਰ ਸਾਹਿਬ, ਜਿਹੜੇ ਸੀ.ਐਮ. ਸਾਹਿਬ ਨੇ ਤਿੰਨ ਬਿਲ introduce ਕੀਤੇ ਹਨ,

**ਮਾਨਯੋਗ ਸਪੀਕਰ:** ਹਾਂ ਜੀ, I know, i know, i know ਉਹ ਇਨ੍ਹਾਂ ਦੇ ਨਾਲ ਹੀ ਰਿਲੇਟਿਡ ਹਨ। ਉਹ ਤੁਸੀਂ ਪੇਸ਼ ਕਰ ਦਿਓ।........... ਤੇ ਤੁਰੰਤ ਵਿਚਾਰ ਕੀਤਾ ਜਾਵੇ। ਹਾਂ ਜੀ, ਸਰਦਾਰ ਮਨਪ੍ਰੀਤ ਸਿੰਘ ਜੀ।

**ਮੰਤਰੀ:** ਸਪੀਕਰ ਸਾਹਿਬ, I present the code of Civil Procedure .......

**ਮਾਨਯੋਗ ਸਪੀਕਰ:** ਪ੍ਰਸਤਾਵ ਪੇਸ਼ ਕੀਤਾ ਗਿਆ

ਦਿ ਕੋਡ ਆਫ ਸਿਵਲ ਪ੍ਰੋਸੀਜਰ (ਪੰਜਾਬ ਸੋਧਨਾ) ਬਿਲ 2020 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਮੇਰੀ ਹੁਣ ਹਾਊਸ ਨੂੰ ਪ੍ਰਾਰਥਨਾ ਹੈ ਕਿ ਇੱਕ ਰੈਜ਼ੋਲਿਊਸ਼ਨ ਆਇਆ ਤੇ 4 ਐਕਟ ਆਏ ਹਨ। ਇਹ same ਹੀ ਹਨ ਅਤੇ ਮੁੱਦਾ ਇੱਕ ਹੀ ਹੈ। ਜਿਹੜਾ ਰੈਜ਼ੋਲਿਊਸ਼ਨ ਸਰਕਾਰ ਲੈ ਕੇ ਆਈ ਹੈ ਅਤੇ ਜਿਹੜੇ 4 ਐਕਟ ਹਨ ਉਹ ਵੀ same ਹੈ। ਜੇ ਸਦਨ ਦੀ ਸਹਿਮਤੀ ਹੋਵੇ, ਅਸੀਂ ਚਾਹੁੰਦੇ ਹਾਂ ਕਿ ਜਿਹੜੀ ਇਸ ਤੇ ਬਹਿਸ ਕਰਨੀ ਹੈ ਉਹ ਚਾਰਾਂ ਨੂੰ ਇਕੱਠਾ ਕਰ ਲਿਆ ਜਾਵੇ।

(ਆਵਾਜ਼ਾਂ- ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ:** ਥੈਂਕ ਯੂ।

**ਮਾਨਯੋਗ ਸਪੀਕਰ :** ਜਾਰੀ.... ਜਿਹੜੀ ਇਸ ਤੇ ਬਹਿਸ ਕਰਨੀ ਹੈ, ਉਨ੍ਹਾਂ ਚਾਰਾਂ ਨੂੰ ਇਕੱਠਾ ਹੀ ਟੇਕਅੱਪ ਕਰ ਲਿਆ ਜਾਵੇ।

ਅਵਾਜ਼ਾਂ : ਠੀਕ ਹੈ ਜੀ।

**Mr. Speaker :** Thank you. ਸੀ.ਐਮ. ਸਾਹਿਬ।

**ਸਰਦਾਰ ਕੁਲਤਾਰ ਸਿੰਘ ਸੰਧਵਾਂ : (ਬੈਠੇ-ਬੈਠੇ)** ਸਪੀਕਰ ਸਾਹਿਬ, ਸਮਾਂ ਦਿਉਗੇ ਜੀ।

**ਮੁੱਖ ਮੰਤਰੀ :** ਹਾਂ ਜੀ, ਬਿਲਕੁਲ।

**ਮਾਨਯੋਗ ਸਪੀਕਰ :** ਹਾਂ ਜੀ, ਬਿਲਕੁਲ ਜੀ। ਤੁਸੀਂ ਆਪਣੀ ਲਿਸਟ ਭੇਜੋ ਜੀ। ਤੁਹਾਡੀ ਲਿਸਟ ਨਹੀਂ ਆਈ।

**ਸਰਦਾਰ ਕੁਲਤਾਰ ਸਿੰਘ ਸੰਧਵਾਂ :** ਨਹੀਂ ਸਰ। ਸਾਨੂੰ ਤਿਆਰੀ ਕਰਨ ਵਾਸਤੇ ਸਮਾਂ ਤਾਂ ਚਾਹੀਦਾ ਹੈ ਜੀ। ਅੱਧਾ ਘੰਟਾ ਤਾਂ ਤਿਆਰੀ ਕਰਨ ਵਾਸਤੇ ਚਾਹੀਦਾ ਹੈ ਜੀ।

**ਮਾਨਯੋਗ ਸਪੀਕਰ :** ਅੱਧਾ ਘੰਟਾ ਤਾਂ ਤੁਹਾਨੂੰ ਸਾਰਿਆਂ ਨੂੰ ਬੋਲਦੇ ਵੈਸੇ ਹੀ ਹੋ ਜਾਣਾ ਹੈ ਜੀ। ਤੁਹਾਨੂੰ ਜਿਹੜਾ ਸਮਾਂ ਦੇਣਾ ਹੈ, ਅੱਧੇ ਘੰਟੇ ਤੋਂ ਜ਼ਿਆਦਾ ਸਮਾਂ ਦੇ ਦਿੰਦੇ ਹਾਂ। ਤੁਹਾਡੇ ਬੁਲਾਰੇ ਜ਼ਿਆਦਾ ਬੁਲਾ ਦਿੰਦੇ ਹਾਂ। ਕੋਈ ਗੱਲ ਨਹੀਂ ਹੈ ਜੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ :** ਸਪੀਕਰ ਸਾਹਿਬ, ਤੁਸੀਂ ਹਾਊਸ ਨੂੰ ਅੱਧੇ ਘੰਟੇ ਵਾਸਤੇ ਐਡਜਰਨ ਕਰ ਦਿਓ ਜੀ।

**ਮਾਨਯੋਗ ਸਪੀਕਰ :** ਨਹੀਂ, ਨਹੀਂ ਇਸ ਤਰ੍ਹਾਂ ਨਹੀਂ ਹੋ ਸਕਦਾ। ਤੁਸੀਂ ਇਸ ਰੈਜ਼ੋਲਿਊਸ਼ਨ ਨੂੰ ਪੜ੍ਹ ਲਓ। ਓਨੀ ਦੇਰ ਤੱਕ ਬਾਕੀ ਮੈਂਬਰਜ਼ ਬੋਲ ਲੈਂਦੇ ਹਨ। (ਵਿਘਨ)

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਹਰਪਾਲ ਸਿੰਘ ਚੀਮਾ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਪਰਮਿੰਦਰ ਸਿੰਘ ਪਿੰਕੀ ਆਪਣੀ ਸੀਟ ਤੇ ਖੜ੍ਹੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ।)

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ):** ਸਪੀਕਰ ਸਾਹਿਬ, ਤੁਸੀਂ ਇਸ ਤਰ੍ਹਾਂ ਕਰੋ ਕਿ ਪਹਿਲਾ ਪੌਣਾ ਘੰਟਾ ਟਰੈਜ਼ਰੀ ਬੈਂਚਿਜ਼ ਨੂੰ ਦੇ ਦਿਓ। ਇੰਨੇ ਸਮੇਂ ਵਿੱਚ ਆਪੋਜੀਸ਼ਨ ਦੀ ਤਿਆਰੀ ਹੋ ਜਾਵੇਗੀ ਪਰ ਹਾਊਸ ਨੂੰ ਬੰਦ ਨਾ ਕਰੋ। ਨਹੀਂ ਤਾਂ ਸ਼ਾਮ ਹੀ ਹੋ ਜਾਣੀ ਹੈ।

**ਮਾਨਯੋਗ ਸਪੀਕਰ :** ਸੀ.ਐਮ. ਸਾਹਿਬ। (ਵਿਘਨ) ਚੀਮਾ ਜੀ ਤੁਸੀਂ ਪਲੀਜ਼ ਬੈਠੋ। ਇਹ ਬੜਾ ਹੀ ਸੈਂਸੇਟਿਵ ਇਸ਼ੂ ਹੈ। ਤੁਸੀਂ ਪਲੀਜ਼ ਬੈਠ ਜਾਓ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਗੱਲ ਕਦੋਂ ਤੋਂ ਇਹ ਗੱਲ ਚੱਲ ਰਹੀ ਹੈ। ਮੇਰਾ ਖਿਆਲ ਹੈ ਕਿ ਕਈ ਸਾਲ ਹੋ ਗਏ ਹਨ। ਜਿਸ ਤਰੀਕੇ ਨਾਲ ਇਹ ਡਿਸਕਸ਼ਨ ਚੱਲ ਰਹੀਆਂ ਹਨ। ਜਦੋਂ ਇਹ ਬਿਲਜ਼ ਬਣਦੇ ਹਨ। ਇਹ Swaminathan Commission ਤੋਂ ਸ਼ੁਰੂ ਹੁੰਦਾ ਹੈ। ਸਭ ਤੋਂ ਪਹਿਲਾਂ ਤਾਂ ਸਾਡੀ ਸਰਕਾਰ ਨੇ ਦਿੱਲੀ ਵਿੱਚ ਸਵਾਮੀਨਾਥਨ ਕਮਿਸ਼ਨ ਬਣਾਇਆ ਸੀ। ਬੀਜੇਪੀ ਨੇ ਸਵਾਮੀਨਾਥਨ ਕਮਿਸ਼ਨ ਦੀ ਰਿਪੋਰਟ ਨੂੰ ਆਪਣੇ ਮੈਨੀਫੈਸਟੋ ਵਿੱਚ ਵੀ ਪਾਇਆ ਸੀ ਕਿ ਜਦੋਂ ਅਸੀਂ ਆਵਾਂਗੇ ਤਾਂ ਇਸ ਨੂੰ ਇੰਪਲੀਮੈਂਟ ਕਰਾਂਗੇ ਪਰ ਜਦੋਂ ਇਹ ਆ ਗਏ ਤਾਂ ਇਨ੍ਹਾਂ ਨੇ ਇਹ ਰਿਪੋਰਟ ਇੰਪਲੀਮੈਂਟ ਨਹੀਂ ਕੀਤੀ। ਇਸ ਤੋਂ ਬਾਅਦ ਇਨ੍ਹਾਂ ਨੇ ਸ਼ਾਂਤਾ ਕੁਮਾਰ ਕਮੇਟੀ ਦੀ ਰਿਪੋਰਟ ਵੀ ਬਣਾ ਦਿੱਤੀ। I just want to mention here ਮੇਰਾ ਖਿਆਲ ਹੈ ਕਿ ਇਸ ਨੂੰ ਕਈ ਸਾਲ ਹੋ ਗਏ ਹਨ। ਸਾਲ 2006 ਵਿੱਚ ਸਵਾਮੀਨਾਥਨ

ਕਮਿਸ਼ਨ ਦੀ ਫਾਈਨਲ ਰਿਪੋਰਟ ਆਈ ਸੀ। Shanta Commission report has been existence for many years. ਇਕਨਾਮਿਕਸ ਦੇ ਵਿੱਚ ਉਨ੍ਹਾਂ ਨੇ ਕਿਹਾ ਹੈ ਕਿ ਜਿਹੜੇ ਖੇਤੀ ਦੇ ਖਰਚੇ ਹਨ ਉਹ ਵਧ ਰਹੇ ਹਨ and the summing up is this. "Input prices are going up particularly the diesel prices" ਇਹ ਵਧ ਰਹੇ ਹਨ। ਇਹ ਸਾਲ 2006 ਦੀ ਗੱਲ ਹੈ। While output prices are not keeping up with the cost of production, ਇਹ ਕਾਸਟ ਪ੍ਰੋਡਕਸ਼ਨ ਦੇ ਲਿੰਕ ਦੀ ਗੱਲ ਕਰ ਰਹੇ ਹਨ। The minimum support prices should not only be continued but should be listed with the wholesale price index ਔਰ ਇਨ੍ਹਾਂ ਨੇ ਮਾਰਕੀਟ ਰਿਫਾਰਮਜ਼ ਦਾ ਵੀ ਜ਼ਿਕਰ ਕੀਤਾ ਸੀ। ਇਹ ਵੀ 2006 ਦੀ ਗੱਲ ਹੈ। ਬੀ.ਜੇ.ਪੀ. ਨੇ ਕਿਹਾ ਸੀ ਕਿ ਅਸੀਂ ਇਸ ਨੂੰ ਆਪਣੇ ਮੈਨੀਫੈਸਟੋ ਵਿਚ ਵੀ ਪਾਵਾਂਗੇ। ਫਿਰ ਉਨ੍ਹਾਂ ਨੇ ਕਿਹਾ ਕਿ ਅਸੀਂ ਇਸ ਨੂੰ ਲਾਗੂ ਨਹੀਂ ਕਰ ਸਕਦੇ। ਲੇਕਿਨ ਫਿਰ ਸ਼ਾਂਤਾ ਕੁਮਾਰ ਜੋ ਕਿ ਹਿਮਾਚਲ ਪ੍ਰਦੇਸ਼ ਦੇ ਮੁੱਖ ਮੰਤਰੀ ਵੀ ਰਹੇ ਹਨ, ਉਨ੍ਹਾਂ ਦੀ ਕਮੇਟੀ ਦੀ ਰਿਪੋਰਟ 2015 ਵਿੱਚ ਆ ਚੁੱਕੀ ਸੀ। ਇਨ੍ਹਾਂ ਨੇ ਇਸ ਰਿਪੋਰਟ (ਹੱਥ ਵਿੱਚ ਸ਼ਾਂਤਾ ਕੁਮਾਰ ਕਮੇਟੀ ਦੀ ਰਿਪੋਰਟ ਦਿਖਾਉਂਦੇ ਹੋਏ।) ਵਿੱਚ said clearly ਕਿ ਐਮ.ਐਸ.ਪੀ. ਹਟਾ ਦਿਓ, ਇਸ ਦਾ ਦੇਸ਼ ਨੂੰ ਬੜਾ ਹੀ ਨੁਕਸਾਨ ਹੈ, FCI should not be there. ਇਹ ਸਭ ਕੁਝ ਲੈ ਕੇ ਆਏ ਹਨ। I want to know ਮੈਂ ਗੌਰਮਿੰਟ ਆਫ ਇੰਡੀਆ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਸਾਡੇ ਹਿੰਦੁਸਤਾਨ ਦਾ ਇੱਕ ਕਾਂਸਟੀਚਿਊਟ ਬਣਿਆ ਹੋਇਆ ਹੈ, ਇੱਕ ਸੰਵਿਧਾਨ ਅਧੀਨ some are State subjects, some are Government of India's subjects. ਜਿਹੜੇ ਸਾਡੇ ਡਾ.ਅੰਬੇਦਕਰ ਜੀ ਸਨ, ਉਨ੍ਹਾਂ ਨੇ ਸਟੇਟ ਸਬਜੈਕਟ ਦੇ ਤਹਿਤ ਕੁਝ ਫੈਡਰਲ ਸਟਰਕਚਰ ਬਣਾਏ ਸੀ। Dr. Ambedkar was the Chairman of the Drafting Committee. ਉਸ ਤਹਿਤ ਸਾਡੀਆਂ ਸਟੇਟਾਂ ਨੂੰ ਕਈ ਅਧਿਕਾਰ ਸੀ ਪਰ ਇਨ੍ਹਾਂ ਨੇ (ਸੈਂਟਰ ਨੇ) ਇੱਕ ਕਰਕੇ, ਦੂਜਾ ਕਰਕੇ, ਤੀਜਾ ਕਰਕੇ ਸਾਰੇ ਖਤਮ ਕਰ ਦਿੱਤੇ। ਹੁਣ ਜੀ.ਐਸ.ਟੀ. ਦੀ ਹੀ ਗੱਲ ਦੇਖ ਲਓ।

**ਮੁੱਖ ਮੰਤਰੀ ਜਾਰੀ:**

ਹੁਣ ਜੀ.ਐਸ.ਟੀ. ਗੱਲ ਦੇਖ ਲਵੋ, ਫਾਈਨਾਂਸ ਮਨਿਸਟਰ ਸਾਹਿਬ ਇਥੇ ਬੈਠੇ ਹਨ, ਕਾਂਸਟੀਚਿਊਸ਼ਨਲ ਗਰੰਟੀ ਦਿੱਤੀ ਗਈ ਸੀ ਕਿ ਸਾਰੀ ਟੈਕਸੇਸ਼ਨ now will be done through GST process and we give Constitutional guarantee that ਹਰ ਤਿੰਨ ਮਹੀਨੇ ਬਾਅਦ ਜੋ ਸਟੇਟਸ ਨੂੰ ਪੈਸੇ ਦੇਣੇ ਹਨ, ਉਹ ਦਿੱਤੇ ਜਾਣਗੇ। ਫਾਈਨਾਂਸ ਮਨਿਸਟਰ ਸਾਹਿਬ ਹੁਣ ਕਿੰਨੇ ਮਹੀਨੇ ਹੋ ਗਏ ਹਨ? ਸੱਤ ਮਹੀਨੇ ਹੋ ਗਏ ਹਨ ਔਰ ਕਿੰਨਾ ਪੈਸਾ ਪੰਜਾਬ ਦਾ ਹੁਣ ਡਿਊ ਹੈ?

**ਵਿੱਤ ਮੰਤਰੀ (ਬੈਠੇ ਬੈਠੇ):** ਸੱਤ ਮਹੀਨੇ ਹੋ ਗਏ ਹਨ ਅਤੇ 9500 ਕਰੋੜ ਰੁਪਿਆ ਡਿਊ ਹੈ।

**ਮੁੱਖ ਮੰਤਰੀ:** ਹੁਣ ਦੇਖ ਲਵੋ ਕਿ ਪੰਜਾਬ ਦਾ 9500 ਕਰੋੜ ਰੁਪਿਆ ਡਿਊ ਹੈ where is the Constitutional guarantee ਕਿ ਪਾਵਰ ਤੁਸੀਂ ਸਾਡੇ ਤੋਂ ਲਈ ਜਾਂਦੇ ਹੋ ਤੇ ਤੁਸੀਂ ਇੰਪਲੀਮੈਂਟ ਨਹੀਂ ਕਰਦੇ this is one ਇਹ ਤਾਂ ਇਕ ਚੀਜ਼ ਹੈ ਲੇਕਿਨ ਦੂਜਾ ਆਹ ਖੇਤੀਬਾੜੀ ਸਟੇਟ ਸਬਜੈਕਟ ਹੈ it comes here in the Constitution of India. ਇਸ ਕਾਂਸਟੀਚਿਊਸ਼ਨ ਦੇ ਵਿੱਚ ਐਂਟਰੀ 14 ਵਿੱਚ ਇਹ ਸਟੇਟ ਸਬਜੈਕਟ ਹੈ। ਸੋ, ਇਨ੍ਹਾਂ ਨੇ ਐਂਟਰੀ 14 ਨੂੰ ਇਗਨੋਰ ਕਰ ਦਿੱਤਾ which says clearly that agriculture, education etc. these are State subjects ਔਰ ਆਰਟੀਕਲ 28 ਜਿਹੜਾ ਮਾਰਕੀਟਾਂ ਨੂੰ ਰੱਖਦਾ ਹੈ ਉਹ ਵੀ ਰੱਦ ਕਰ ਦਿੱਤਾ । ਇਨ੍ਹਾਂ ਨੇ ਸੈਕਸ਼ਨ 33 ਦੇ ਵਿਚ ਲੈ ਲਿਆ, 33 ਦਾ ਮਤਲਬ ਟਰੇਡ is agriculture a trade? ਟਰੇਡ ਹੋ ਸਕਦੀ ਹੈ, ਜੇ ਤੁਸੀਂ ਖਰੀਦ ਔਰ ਫਰੋਖਤ ਕਰਦੇ ਹੋ, ਤੁਸੀਂ ਮੰਡੀਆਂ ਦੇ ਬਾਹਰਲੇ ਪਾਸੇ ਜਾ ਕੇ ਆਪਣੀਆਂ ਚੀਜ਼ਾਂ ਖਰੀਦਦੇ ਹੋ, ਵੇਚਦੇ ਹੋ ਲੇਕਿਨ ਇਹ ਟਰੇਡ ਤਾਂ ਨਹੀਂ ਹੈ ਕਿ ਜਿਹੜਾ ਕੋਈ ਮਿਹਨਤ ਕਰਕੇ ਖੇਤੀ ਕਰਕੇ ਬੀਜ ਬੋਅ ਕੇ ਜਦੋਂ ਉਸ ਦੀ ਫਸਲ ਤਿਆਰ ਹੁੰਦੀ ਹੈ ਉਸ ਨੂੰ ਹਾਰਵੈਸਟ ਕਰਦਾ ਹੈ, ਉਸ ਨੂੰ ਵਾਢੀ ਲਗਾਉਂਦਾ ਹੈ, ਕੀ ਉਹ ਟਰੇਡ ਹੈ? ਤੁਸੀਂ ਕਾਂਸਟੀਚਿਊਸ਼ਨ ਨੂੰ ਅਮੈਂਡਮੈਂਟ ਜਿਸ ਤਰੀਕੇ ਨਾਲ ਸੋਚਦੇ ਹੋ you make it out in such a way ਕਿ ਤੁਸੀਂ ਕੰਨਵਿੰਸ ਆਪਣੇ ਆਪ ਨੂੰ ਕਰ ਲਵੋ ਲੇਕਿਨ ਤੁਸੀਂ ਦੁਨੀਆਂ ਨੂੰ ਕੰਨਵਿੰਸ ਨਹੀਂ ਕਰ ਸਕਦੇ । How can you do so? ਅਗਰ ਕੱਲ੍ਹ ਨੂੰ ਮੈਂ ਉਥੇ ਜਾ ਕੇ ਮਟਰ ਬੀਜਦਾ ਹਾਂ ਜਾਂ ਕੋਈ ਕਿਸਾਨ ਬੀਜਦਾ ਹੈ ਅਤੇ ਮੈਂ ਜਾਂ ਕਿਸਾਨ ਆਪਣੇ ਬਾਗ ਤੋਂ ਮਟਰ ਤੋੜਦਾ ਹੈ and I use it ਕੁਝ ਮੈਂ ਸ਼ਾਇਦ ਜ਼ਿਆਦਾ ਮਟਰ ਹੋਣ ਤਾਂ ਸ਼ਾਇਦ ਮੈਂ ਕੁਝ ਡਿਪਟੀ ਸਪੀਕਰ ਸਾਹਿਬ ਨੂੰ ਵੇਚ ਦਿਆਂ ਜਾਂ ਮੈਂ ਆਪਣੇ ਵਾਸਤੇ ਕੁਝ ਰੱਖ ਲਵਾਂ that is an agriculture produce which I am selling and not trade. ਸੋ, ਇਹ ਟਰੇਡ ਨੂੰ ਅੰਡਰ ਸੈਕਸ਼ਨ 33 ਕਰ ਦਿੱਤਾ I don't know how ਮੈਨੂੰ ਤਾਂ ਇਹ ਸਮਝ ਨਹੀਂ.ਆਉਂਦੀ । ਪਹਿਲਾਂ ਤਾਂ ਇਹ ਐਕਸਪਲੇਨ ਕਰਨ। ਜਦੋਂ ਲੋੜ ਸੀ ਕਿ ਇਸ ਉਤੇ ਬਹਿਸ ਕਰੋ, ਪਾਰਲੀਮੈਂਟ ਵਿਚ ਬਹਿਸ ਨਹੀਂ ਕਰਵਾਈ ਗਈ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਉਤੇ ਬਹਿਸ ਕਿਉਂ ਨਹੀਂ ਕਰਵਾਈ? ਬਹਿਸ ਕਰਾਉਂਦੇ ਔਰ ਦੱਸਦੇ ਇਹ ਕਿਉਂ ਸੈਕਸ਼ਨ 33 ਦੇ ਅੰਡਰ ਆਇਆ ਹੈ। ਪਰੰਤੂ ਉਹ ਬੇਸ ਹੈ, ਉਨ੍ਹਾਂ ਨੂੰ ਪਤਾ ਸੀ ਕਿ ਬਹਿਸ ਦੇ ਵਾਸਤੇ that they have no legs to stand on ਟਿਕਿਆ ਨਹੀਂ ਉਥੇ।_ ਲੋਕ ਸਭਾ ਵਿਚ ਬਹਿਸ ਨਹੀਂ ਕਰਵਾਈ, ਫਿਰ ਰਾਜ ਸਭਾ ਵਿਚ ਬਹਿਸ ਨਹੀਂ ਕਰਵਾਈ ਤੇ ਕਾਨੂੰਨ ਬਣਾ ਦਿੱਤਾ। ਇਹ ਕੀ ਕਾਂਸਟੀਚਿਊਸ਼ਨ ਹੈ what is this. ਫਿਰ ਇਹ ਸਦਨ ਕਿਉਂ ਬਣਾਏ ਹੋਏ ਹਨ, ਅਗਰ ਉਨ੍ਹਾਂ ਵਿਚ ਤੁਸੀਂ ਬਹਿਸ ਨਹੀਂ ਕਰਵਾਉਂਦੇ । I find this very strange ਇਨ੍ਹਾਂ ਨੂੰ ਇਹ ਸਮਝ ਨਹੀਂ ਆਉਂਦੀ ਕਿ ਗੌਰਮਿੰਟ ਆਫ ਇੰਡੀਆ ਦੀ ਕੀ ਸੋਚ ਹੈ ਔਰ ਕਿਸ ਤਰ੍ਹਾਂ ਚਲਣਾ ਚਾਹੁੰਦੀ ਹੈ, ਬੀ.ਜੇ.ਪੀ.ਪਾਰਟੀ ਦੀ ਕੀ

ਸੋਚ ਹੈ । I do not blame anybody else, I blame BJP ਲੋਕ ਕਹਿਣਗੇ ਕਿ ਫਲਾਣਾ ਉਥੇ ਬੈਠਾ ਸੀ, ਆਰਡੀਨੈਂਸ ਵਿਚ ਬੈਠਾ ਸੀ ਜਾਂ ਨਹੀਂ ਬੈਠਾ ਸੀ I want to know ਕਿ ਤੁਸੀਂ ਜਿਹੜੇ ਇਹ ਕਾਨੂੰਨ ਬਣਾਏ ਹਨ, ਇਹ ਸੈਕਸ਼ਨ 33 ਦੇ ਅੰਡਰ ਕਿਸ ਤਰ੍ਹਾਂ ਬਣਾਏ, ਨੰਬਰ ਇੱਕ ਇਹ ਹੈ। ਸੈਕਿੰਡਲੀ ਤੁਸੀਂ ਇਹ ਨਹੀਂ ਸੋਚ ਰਹੇ ਕਿ ਇਸ ਪੰਜਾਬ ਦੀ ਕਿਸਾਨੀ ਨੇ ਜਦੋਂ ਇਥੇ ਪੀ.ਐਲ.480 ਲੱਗਿਆ ਸੀ, I think 1950 ਦੇ ਸਮੇਂ ਵਿੱਚ ਲਗਿਆ ਸੀ ਜਦੋਂ ਇਥੋਂ ਅਸੀਂ beggin bowl ਝੋਲੀ ਅੱਡ ਕੇ ਅਸੀਂ ਆਪਣੇ ਲੋਕਾਂ ਵਾਸਤੇ ਕਣਕ ਅਤੇ ਚੌਲ ਖਾਣ ਵਾਸਤੇ ਮੰਗਦੇ ਸੀ ਉਦੋਂ ਤੁਸੀਂ ਅਮਰੀਕਾ ਨਾਲ ਪੀ.ਐਲ.480 ਕੀਤੀ ਔਰ ten ਮਿਲੀਅਨ ਟਨ ਤੁਸੀਂ ਫੀਡ ਇੰਪੋਰਟ ਕੀਤਾ ਤਾਂ ਕਿ ਇਥੇ ਕੋਈ ਕਾਲ ਨਾ ਆ ਜਾਵੇ, ਲੋਕ ਇਥੇ ਦੇਸ਼ ਵਿਚ ਭੁੱਖੇ ਨਾ ਮਰਨ ਲੱਗ ਜਾਣ । ਫਿਰ ਕੌਣ ਉਠਿਆ? ਨਿੱਕਾ ਜਿਹਾ ਪੰਜਾਬ। 1.57 ਪ੍ਰਤੀਸ਼ਤ ਸਾਡੀ ਪੰਜਾਬ ਦੀ ਧਰਤੀ ਹੈ ਹਿੰਦੁਸਤਾਨ ਵਿੱਚ ਔਰ 2 ਪ੍ਰਤੀਸ਼ਤ ਤੋਂ ਘੱਟ ਸਾਡੇ ਲੋਕ ਹਨ। ਉਦੋਂ ਉਨ੍ਹਾਂ ਨੇ ਉਠ ਕੇ ਅਤੇ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਨੇ ਨਵੀਆਂ ਕਣਕਾਂ ਮੰਗਵਾਈਆਂ, ਮੈਕਸੀਕੋ ਤੋਂ ਕਣਕ ਆਈ ਅਤੇ ਉਸ ਉਤੇ ਵਰਕ ਕੀਤਾ। ਫਿਰ ਫਿਲਪੀਨਜ਼ ਚੌਲ ਬਣਾਏ ਤੇ ਉਸ ਉਤੇ ਵਰਕ ਕੀਤਾ । ਚਾਰ ਸਾਲਾਂ ਦੇ ਵਿੱਚ 1966 ਤੋਂ ਲੈ ਕੇ ਚਾਰ ਸਾਲਾਂ ਵਿੱਚ ਅੰਨ ਬਾਹਰੋਂ ਮੰਗਵਾਉਣ ਦੀ ਲੋੜ ਨਹੀਂ ਪਈ, ਸਾਡੇ ਪੰਜਾਬ ਨੇ ਤੇ ਸਾਡੀ ਕਿਸਾਨੀ ਨੇ ਪੰਜਾਬ ਤੇ ਪੂਰੇ ਹਿੰਦੁਸਤਾਨ ਨੂੰ ਖਾਣ ਲਈ ਅੰਨ ਦਿੱਤਾ, ਅਸੀਂ ਲੋਕ ਭੁੱਖੇ ਮਰਨ ਤੋਂ ਬਚਾਏ। ਇਹ ਸਾਡਾ ਕੰਮ 70 ਸਾਲ ਚਲਦਾ ਰਿਹਾ, ਨਵੀਆਂ ਫਸਲਾਂ ਆਈਆਂ, ਮਿਹਨਤ ਕੀਤੀ, ਕਣਕ ਦੀ ਫਸਲ ਧੁੱਪ ਦੇ ਸਮੇਂ ਵਿਚ ਤਿਆਰ ਕੀਤੀ, ਠੰਡ ਦੇ ਸੀਜ਼ਨ ਵਿੱਚ ਜਦੋਂ ਬਾਹਰ ਜਾ ਕੇ ਤੁਹਾਡੇ ਪੈਰ ਸੁੰਨ ਹੋ ਜਾਂਦੇ ਸਨ, ਉਸ ਸਮੇਂ ਕਿਸਾਨ ਨੇ ਕੰਮ ਕੀਤਾ, ਮਿਹਨਤ ਕੀਤੀ ਉਹ ਸਾਡੇ ਪੰਜਾਬ ਦੇ ਕਿਸਾਨ ਨੇ ਕਰਕੇ ਪੂਰੇ ਹਿੰਦੁਸਤਾਨ ਦੇ ਲੋਕਾਂ ਨੂੰ ਅੰਨ ਦਿੱਤਾ। ਉਹ ਤੁਸੀਂ ਭੁੱਲ ਗਏ? ਕਿਸ ਕਿਸਮ ਦੇ callous attitude ਹੈ ਸਰਕਾਰ ਦੀ ਕਿ ਜੋ ਸਾਡੇ ਪੰਜਾਬੀਆਂ ਨੇ 70 ਸਾਲ ਮਿਹਨਤ ਕੀਤੀ ਉਹ ਤੁਸੀਂ ਭੁੱਲ ਗਏ। ਮੈਂ ਆਪਣੇ ਪੰਜਾਬੀਆਂ ਦੇ ਗੱਲ ਨਹੀਂ ਕਰਦਾ, ਹਰਿਆਣੇ ਵਾਲੇ

**ਮੁੱਖ ਮੰਤਰੀ (ਜਾਰੀ)** : ਮੈਂ ਆਪਣੇ ਪੰਜਾਬੀਆਂ ਦੀ ਹੀ ਗੱਲ ਨਹੀਂ ਕਰਦਾ, ਹਰਿਆਣਾ ਵਾਲੇ ਅਤੇ ਵੈਸਟ ਯੂ.ਪੀ. ਵਾਲੇ ਕਿਸਾਨ ਦੀ ਗੱਲ ਕਰਦਾ ਹਾਂ। ਅਜਿਹਾ ਕਿਉਂ ਕੀਤਾ ਗਿਆ ਹੈ ਕਿਉਂਕਿ ਗੰਗਾ ਜਮਨਾ ਬੇਸਿਨ ਡਿਵੈਲਪ ਹੋ ਗਿਆ ਹੈ, ਉਥੇ ਚੌਲਾਂ ਦੀ ਪੈਦਾਵਾਰ ਹੋਣ ਲੱਗ ਪਈ ਹੈ। ਮੱਧ ਪ੍ਰਦੇਸ਼ ਵਿੱਚ ਕਣਕ ਹੋਣ ਲੱਗ ਪਈ ਹੈ। ਕਾਵੇਰੀ ਨਰਮਦਾ ਬੇਸਿਨ ਸਾਰੇ ਹੀ ਡਿਵੈਲਪ ਹੋ ਗਏ ਹਨ, ਉਥੇ ਵੀ ਚੌਲਾਂ ਦੀ ਪੈਦਾਵਾਰ ਹੋਣ ਲੱਗ ਪਈ ਹੈ। ਇਸ ਲਈ ਛੱਡੋ ਪੰਜਾਬ ਨੂੰ, ਮਾਰੋ ਪੰਜਾਬ ਨੂੰ, ਖਤਮ ਕਰੋ ਪੰਜਾਬ ਨੂੰ। ਕੀ ਇਹ ਇਨਸਾਫ ਹੈ? I would like the Prime Minister to tell me ਕੀ ਇਹ ਇਨਸਾਫ ਹੈ? ਬੜੇ ਅਫਸੋਸ ਦੀ ਗੱਲ ਹੈ ਕਿ ਤੁਸੀਂ ਪੰਜਾਬ ਦੇ ਲੋਕਾਂ ਨੂੰ ਵਰਤਿਆ ਹੈ। ਇਹੀ ਪੰਜਾਬ ਦੀ ਧਰਤੀ ਹੈ ਜਿਸ ਦਾ ਜੰਮਪਲ ਬਾਰਡਰਾਂ ਤੇ ਬੈਠਾ ਹੈ ਅਤੇ ਸਾਰੇ ਹਿੰਦੁਸਤਾਨ ਦੇ ਲੋਕਾਂ ਦੀਆਂ ਜਾਨਾਂ ਬਚਾ ਰਹੀ ਹੈ। ਕੀ ਕਦੇ ਕੋਈ

ਸਿਆਚਿਨ ਵਿੱਚ ਗਿਆ ਹੈ? ਬਾਲਾ ਪੋਸਟ 22,000 ਫੁੱਟ ਤੇ ਹੈ, ਜਿੱਥੇ ਸਾਡੇ ਜਵਾਨ ਬੈਠੇ ਹਨ। ਸਾਰੀ ਹਿੰਦੁਸਤਾਨ ਦੀ ਫੌਜ ਪਿੰਡਾਂ ਤੋਂ ਆਉਂਦੀ ਹੈ ਅਤੇ ਉਨ੍ਹਾਂ ਦੇ ਪਰਿਵਾਰ ਖੇਤੀਬਾੜੀ ਕਰਦੇ ਹਨ। ਉਹ ਉਥੇ ਬੈਠੇ ਕੀ ਸੋਚਦੇ ਹੋਣਗੇ ਕਿ ਸਾਡੇ ਟੱਬਰ ਕਿਸ ਤਰ੍ਹਾਂ ਜਿਊਣਗੇ? ਸਾਡੇ ਮਾਂ ਪਿਓ ਬੈਠੇ ਹਨ, ਸਾਡੇ ਬੱਚੇ ਹਨ, ਉਹ ਕਿਸ ਤਰ੍ਹਾਂ ਜਿਊਣਗੇ? ਇਹ ਗੌਰਮਿੰਟ ਕੀ ਕਰ ਰਹੀ ਹੈ? ਮੈਂ 16,000 ਫੁੱਟ ਤੇ ਰਿਹਾ ਹਾਂ, ਮੈਨੂੰ ਪਤਾ ਹੈ ਕਿ ਬੜੀ ਮੁਸ਼ਕਿਲ ਨਾਲ ਸਾਹ ਆਉਂਦਾ ਸੀ। 22,000 ਫੁੱਟ ਤੇ ਫੌਜੀ ਬੈਠੇ ਹਨ ਅਤੇ ਚੀਨ ਦਾ 2,000 ਕਿਲੋਮੀਟਰ ਦਾ ਸਾਰਾ ਬਾਰਡਰ ਹੈ। ਪੀਰ ਪੰਜਾਲ ਏਰੀਆ ਜੋ ਕਿ ਪਾਕਿਸਤਾਨ ਨਾਲ ਲਗਦਾ ਹੈ, ਸਿਆਚਿਨ, ਤੁਸੀਂ ਨਾਂ ਲੈ ਲਓ ਜਿੱਥੇ ਸਾਡੇ ਫੌਜੀ ਜਾਂ ਸਾਡੇ ਜਵਾਨ ਸ਼ਹੀਦ ਨਹੀਂ ਹੁੰਦੇ? ਇਹ ਸਭ ਪਿੰਡਾਂ ਤੋਂ ਆਉਂਦੇ ਹਨ ਅਤੇ ਇਹ ਸਾਰੇ ਖੇਤੀਬਾੜੀ ਤੇ ਨਿਰਭਰ ਹਨ। ਉਹ ਕੀ ਸੋਚਦੇ ਹਨ? ਫੌਜੀ ਬੋਲਦਾ ਨਹੀਂ ਹੈ ਪਰੰਤੂ ਉਸ ਦੇ ਦਿਲ ਵਿੱਚ ਤਾਂ ਸੱਟ ਵੱਜਦੀ ਹੈ ਕਿ ਮੇਰੇ ਪਰਿਵਾਰ ਨਾਲ ਕੀ ਹੋ ਰਿਹਾ ਹੈ। ਹਰ ਦੂਜੇ ਦਿਨ ਮੇਰੇ ਪੰਜਾਬ ਦਾ ਫੌਜੀ ਉਥੇ ਬਾਰਡਰਾਂ ਤੇ ਸ਼ਹੀਦ ਹੁੰਦਾ ਹੈ। ਸਿਰਫ 0.57% ਪੰਜਾਬ ਦੇ ਲੋਕ ਹਨ ਜੋ ਦੇਸ਼ ਦੀ ਰੱਖਿਆ ਕਰਦੇ ਹਨ, ਦੇਸ਼ ਨੂੰ ਅੰਨ ਦਿੰਦੇ ਹਨ ਅਤੇ ਦੇਸ਼ ਨੂੰ ਬਚਾਉਂਦੇ ਹਨ, ਜਦੋਂ ਇਸ ਤੇ ਸੰਕਟ ਆਉਂਦਾ ਹੈ। ਤੁਸੀਂ ਇਹ ਸਭ ਕੁਝ ਭੁੱਲ ਜਾਂਦੇ ਹੋ। ਮੈਂ ਗੌਰਮਿੰਟ ਆਫ ਇੰਡੀਆ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ I am very uneasy, I am very upset.

ਅੱਜ ਸਾਡੇ ਉੱਪਰ ਕੋਵਿਡ ਦਾ ਕਾਲ ਚੱਲ ਰਿਹਾ ਹੈ। ਦੂਜੇ ਪਾਸੇ ਦੇਖ ਲਓ, ਅੱਜ ਕਿਸੇ ਅਖਬਾਰ ਵਿੱਚ ਲਿਖਿਆ ਹੈ ਕਿ ਇੰਡਸਟਰੀ ਵਿੱਚ 40,000 ਕਰੋੜ ਰੁਪਏ ਦਾ ਘਾਟਾ ਪਿਆ ਹੈ because of Covid and current farmer agitation. ਫਾਰਮਰ ਨੂੰ ਐਜੀਟੇਸ਼ਨ ਕਰਨ ਦਾ ਪੂਰਾ ਅਧਿਕਾਰ ਹੈ, ਸਾਨੂੰ ਸਾਰਿਆਂ ਨੂੰ ਐਜੀਟੇਸ਼ਨ ਕਰਨ ਦਾ ਪੂਰਾ ਅਧਿਕਾਰ ਹੈ। ਸਾਨੂੰ ਡੈਮੋਕ੍ਰੇਸੀ ਵਿੱਚ ਐਜੀਟੇਸ਼ਨ ਕਰਨ ਦਾ ਪੂਰਾ ਅਧਿਕਾਰ ਹੈ। ਅਸੀਂ ਕਿਸਾਨਾਂ ਨਾਲ ਖੜ੍ਹੇ ਹਾਂ। ਮੈਂ ਕਿਸਾਨਾਂ ਨੂੰ ਅਤੇ ਕਿਸਾਨ ਯੂਨੀਅਨਾਂ ਨੂੰ ਇਕ ਗੱਲ ਜ਼ਰੂਰ ਕਹਾਂਗਾ ਕਿ ਸਮਾਂ ਆ ਗਿਆ ਹੈ ਕਿ ਅਸੀਂ ਤੁਹਾਡੇ ਨਾਲ ਖੜ੍ਹੇ ਹਾਂ ਹੁਣ ਤੁਸੀਂ ਸਾਡੇ ਨਾਲ ਖੜ੍ਹੋ। ਇਕਾਨਮੀ ਨੂੰ ਡਿਵੈਲਪ ਕਰਨ ਨਾਲ ਪੰਜਾਬ ਬਚ ਸਕਦਾ ਹੈ ਅਗਰ ਅਸੀਂ ਸਮਝਦੇ ਹਾਂ ਕਿ ਟੋਲ ਪਲਾਜ਼ਾ ਰੋਕਣ ਨਾਲ ਜਾਂ ਕੁਝ ਹੋਰ ਰੋਕਣ ਨਾਲ ਕੋਈ ਫਰਕ ਪੈਂਦਾ ਹੈ ਤਾਂ ਮੈਂ ਕਹਾਂਗਾ ਕਿ ਕੋਈ ਫਰਕ ਨਹੀਂ ਪੈਂਦਾ। ਪਰ ਫਰਕ ਪੈਂਦਾ ਹੈ ਬਿਜਲੀ ਖੇਤਰ ਵਿੱਚ। ਜਿਹੜਾ ਨਾਭਾ ਪ੍ਰਾਜੈਕਟ ਹੈ, ਉਸ ਕੋਲ ਸਿਰਫ ਇਕ ਦਿਨ ਦਾ ਸਟਾਕ ਹੈ। ਕਲ ਨੂੰ ਖਤਮ ਹੋ ਜਾਣਾ ਹੈ ਅਤੇ ਉਥੇ ਬਿਜਲੀ ਬਣਨੀ ਬੰਦ ਹੋ ਜਾਣੀ ਹੈ। ਤਲਵੰਡੀ ਸਾਬੋ ਵਾਸਤੇ ਸਾਡੇ ਕੋਲ ਅੱਜ ਤੱਕ ਦਾ ਹੀ ਸਟਾਕ ਹੈ, ਉਹ ਵੀ ਖਤਮ ਹੋ ਗਿਆ ਹੈ। ਜੀ.ਵੀ.ਕੇ. ਖਤਮ ਹੋ ਗਿਆ ਹੈ ਸਿਰਫ ਲਹਿਰਾ ਅਤੇ ਰੋਪੜ ਥਰਮਲ ਪਲਾਂਟ ਵਿੱਚ ਕੁਝ ਕੋਲਾ ਹੈ। ਇਹ ਕਿਥੋਂ ਖਰੀਦਾਂਗੇ? ਕਿਸੇ irresponsible govt. officer ਨੇ ਪਾਵਰ ਬੋਰਡ ਤੋਂ ਬਿਆਨ ਦੇ ਦਿੱਤਾ ਕਿ ਅਸੀਂ ਨੈਸ਼ਨਲ ਗਰਿੱਡ ਤੋਂ ਖਰੀਦਾਂਗੇ। ਕਿਵੇਂ ਖਰੀਦੋਗੇ? ਇਸ ਨੂੰ ਖਰੀਦਣ ਵਾਸਤੇ ਤੁਹਾਡੇ ਕੋਲ ਪੈਸਾ ਕਿੱਥੇ ਹੈ? ਸਾਡੇ ਕੋਲ ਪੈਸਾ ਨਹੀਂ

ਹੈ। We don't have money. ਜਿਸ ਤਰੀਕੇ ਨਾਲ ਇੰਡਸਟਰੀ ਬੰਦ ਪਈ ਹੈ, ਤੁਹਾਡੇ ਕੋਲ ਪੈਸਾ ਕਿਥੋਂ ਆਵੇਗਾ? If we have to buy we can't buy. ਅੱਜ ਕੋਲਾ ਖਰੀਦ ਕੇ ਰੱਖ ਲੈਂਦੇ ਪਰ ਖਰੀਦਿਆ ਕਿਉਂਕਿ ਪੈਸਾ ਨਹੀਂ ਸੀ। ਕਿੰਨੇ ਦਿਨਾਂ ਤੋਂ ਚੱਲ ਹੀ ਰਿਹਾ ਸੀ ਪਰ ਹੁਣ ਕੋਲਾ ਖਤਮ ਹੋ ਗਿਆ ਹੈ। ਥਰਮਲ ਪਲਾਂਟਾਂ ਕੋਲ 10-15 ਦਿਨ ਦਾ ਸਟਾਕ ਹੁੰਦਾ ਹੈ, ਇਸ ਤੋਂ ਵੱਧ ਕਿਸੀ ਕੋਲ ਨਹੀਂ ਹੁੰਦਾ।

ਮੈਂ ਆਪਣੇ ਕਿਸਾਨ ਵੀਰਾਂ ਨੂੰ ਬੇਨਤੀ ਕਰਦਾ ਹਾਂ ਕਿ ਅਸੀਂ ਤੁਹਾਡੇ ਨਾਲ ਖੜ੍ਹੇ ਹਾਂ ਅਤੇ ਅਖੀਰਲੇ ਦਮ ਤੱਕ ਖੜ੍ਹੇ ਹਾਂ। ਪੂਰਾ ਹਾਊਸ ਤੁਹਾਡੇ ਨਾਲ ਹੈ, ਮੈਨੂੰ ਪਤਾ ਹੈ। ਹਾਲੇ ਕੋਈ ਨਹੀਂ ਬੋਲ ਰਿਹਾ ਪਰ ਇਹ ਸਾਰੇ ਬੋਲਣਗੇ। ਸਾਰੇ ਹਾਊਸ ਦੀ ਕਿਸਾਨਾਂ ਨਾਲ ਹਮਦਰਦੀ ਹੈ ।

ਮੁੱਖ ਮੰਤਰੀ ਜਾਰੀ...

ਮੈਂ ਕਿਸਾਨ ਵੀਰਾਂ ਨੂੰ ਬੇਨਤੀ ਕਰਦਾ ਹਾਂ ਕਿ ਅਸੀਂ ਤੁਹਾਡੇ ਨਾਲ ਖੜ੍ਹੇ ਹਾਂ। ਪੂਰਾ ਹਾਊਸ ਅਖੀਰਲੇ ਦਮ ਤੱਕ ਖੜ੍ਹੇਗਾ, ਮੈਨੂੰ ਪਤਾ ਹੈ। ਅੱਜ ਕੋਈ ਹਾਲੇ ਬੋਲ ਨਹੀਂ ਰਿਹਾ ਪਰ ਜਦੋਂ ਬੋਲਣਗੇ ਤਾਂ ਪਤਾ ਚਲੇਗਾ ਕਿ ਸਾਰੇ ਹੀ  ਹਾਊਸ ਨੂੰ ਕਿਸਾਨਾਂ ਦੇ ਨਾਲ ਹਮਦਰਦੀ ਹੈ। ਅਸੀਂ ਤੁਹਾਡੇ ਨਾਲ ਅਖੀਰਲੇ ਦਮ ਤੱਕ ਖੜਾਂਗੇ ਲੇਕਿਨ ਤੁਹਾਡਾ ਕੰਮ ਸਾਡੇ ਨਾਲ ਖੜਨਾ ਹੈ। ਮੈਂ ਸਰਕਾਰ ਚਲਾਉਣੀ ਹੈ। ਮੇਰੇ ਫਾਈਨਾਂਸ ਮਨਿਸਟਰ ਨੇ ਪੈਸੇ ਦੇਣੇ ਹਨ, ਮੇਰੇ ਡਿਵੈਲਪਮੈਂਟਸ ਹਨ, ਸਾਰੇ ਮਨਿਸਟਰਜ਼ ਇਥੇ ਬੈਠੇ ਹਨ, ਇਨ੍ਹਾਂ ਨੂੰ ਡਿਵੈਲਪਮੈਂਟ ਵਾਸਤੇ ਪੈਸਿਆਂ ਦੀ ਲੋੜ ਹੈ। ਸੋ, ਇਸ ਕਰਕੇ ਹੁਣ ਆਪਾਂ ਨੂੰ ਚਾਹੀਦਾ ਹੈ ਕਿ ਇਹ ਰੇਲ ਰੋਕੋ ਵਗੈਰਾ ਬੰਦ ਕਰੋ,  ਆਪਾਂ ਪੰਜਾਬ ਨੂੰ ਚਲਾਈਏ। ਆਪਣੇ ਇੱਥੇ ਇੰਡਸਟਰੀ ਨੂੰ ਚਲਾਈਏ। ਤੁਹਾਡੇ ਕੋਲ ਹੁਣ ਸਿਰਫ 10% ਯੂਰੀਆ ਹੈ, ਕਣਕ ਦੀ ਬਿਜਾਈ ਹੁਣ ਜਿੰਨੀ ਹੋ ਰਹੀ ਹੈ, ਉਸ ਵਾਸਤੇ ਤੁਹਾਡੇ ਕੋਲ ਸਿਰਫ 10% ਯੂਰੀਆ ਹੈ। ਜਿਹੜੇ ਸਾਡੇ ਸਟਾਕਸ ਭਰੇ ਪਏ ਹਨ, ਸਾਡੇ ਗੋਡਾਊਨਜ ਦੇ ਵਿੱਚ, ਜਦੋਂ ਤੱਕ ਉਹ ਨਿਕਲਦੇ ਨਹੀਂ, ਨਵੀਂ ਚੇਨ ਵਾਲਾ ਝੋਨਾ ਆਪਾਂ ਕਿੱਥੇ ਰੱਖਾਂਗੇ?  ਫੇਰ ਜਿਹੜੇ ਤੁਹਾਡੇ ਕੋਲ ਫਰਟੇਲਾਈਜਰਜ ਬਾਹਰੋਂ ਆਉਣੇ ਹਨ, ਉਨ੍ਹਾਂ ਨੇ ਵੀ ਉਥੋਂ ਆਉਣਾ ਹੈ। ਸੋ, ਇਹ ਸਾਰੀਆਂ ਚੀਜ਼ਾਂ ਹੁਣ ਪੰਜਾਬ ਦੀ ਇਕਾਨਮੀ ਦੇ ਨਾਲ ਲਿੰਕਡ ਹਨ। ਮੈਂ ਤੁਹਾਨੂੰ ਦੱਸਦਾ ਹਾਂ ਕਿ ਸਾਡੀ ਇੰਡਸਟਰੀ ਦਾ 40,000 ਕਰੋੜ ਰੁਪਏ ਦਾ ਨੁਕਸਾਨ ਹੋ ਗਿਆ ਹੈ। We cannot afford this ਇਹ ਤਾਂ ਪਹਿਲੀ ਗੱਲ ਹੈ।

ਮੈਂ ਇਨ੍ਹਾਂ ਨੂੰ ਦੂਸਰੀ ਗੱਲ ਇਹ ਕਹਿਣੀ ਚਾਹੁੰਦਾ ਹਾਂ ਕਿ, ਮੈਂ ਪਹਿਲਾਂ ਕਿਹਾ ਸੀ ਕਿ ਕੁਝ ਲੋਕ ਕਹਿੰਦੇ ਹਨ ਕਿ ਤੁਸੀਂ ਇਹ ਗੱਲਾਂ ਕਿਉਂ ਕਰਦੇ ਹੋ, ਇਹ ਗੱਲਾਂ ਕਰਨੀਆਂ ਪੈਂਦੀਆਂ ਹਨ ਕਿਉਂਕਿ ਮੈਂ ਪੰਜਾਬ ਨੂੰ ਔਖੀ ਘੜੀ ਦੇ ਵਿੱਚ ਦੇਖਿਆ ਹੈ। ਮੈਂ ਦੇਖਿਆ ਹੈ, ਜਦੋਂ ਇੱਥੇ 35,000 ਪੰਜਾਬੀਆਂ ਦਾ ਪੰਜਾਬ ਵਿੱਚ ਖੂਨ ਡੁਲ੍ਹਿਆ ਸੀ। ਮੈਂ ਨਹੀਂ ਚਾਹੁੰਦਾ ਕਿ ਇਹ ਕੰਮ ਫਿਰ ਇੱਥੇ ਹੋਵੇ। ਔਰ ਸਾਡਾ ਗੁਆਢੀ ਮੁਲਕ ਕੋਈ ਮੌਕਾ ਨਹੀਂ ਛੱਡਦਾ, ਜਦੋਂ ਤਾਈਂ ਇੱਥੇ ਆ ਕੇ ਇਹ ਕੋਈ ਰੌਲ਼ਾ ਨਹੀਂ ਪਾਉਂਦੇ। ਮੈਂ ਇਹ ਜਾਣਦਾ

ਹਾਂ। I am Home Minister of this State and I am Chief Minister also, ਮੈਨੂੰ ਪਤਾ ਹੈ ਕਿ ਉਥੋਂ ਕੀ ਕੁਝ ਹਥਿਆਰ ਆਉਂਦੇ ਹਨ, ਕਿਹੋ ਜਿਹੇ ਆਉਂਦੇ ਹਨ, ਕਿੰਨੇ ਡਰੋਨਜ ਆਉਂਦੇ ਹਨ, ਕਿੰਨੇ ਆ ਚੁੱਕੇ ਹਨ, ਕਿੰਨੇ ਹਥਿਆਰ ਤੇ ਟੈਰੋਰਿਸਟਸ ਅਸੀਂ ਫੜੇ ਹਨ। ਕਿੰਨੇ ਗੈਂਗਸਟਰਜ ਨੂੰ, ਜਿਹੜੇ ਟੈਰੋਰਿਸਟਾਂ ਨਾਲ ਇਲਵਾਲਵਡ ਸੀ, ਉਨ੍ਹਾਂ ਨੂੰ ਅਸੀਂ ਕਿੰਨਾ/ਕਿਵੇਂ ਫੜਿਆ ਹੈ, ਅਸੀਂ ਸਭ ਕੁਝ ਦੇਖਿਆ ਹੈ। ਅਗਰ ਇਸ ਦਾ ਜੇ ਹੱਲ ਨਹੀਂ ਨਿਕਲਦਾ ਤਾਂ ਇਹ ਮੂਵਮੈਂਟ ਵਧੇਗੀ, ਘਟੇਗੀ ਨਹੀਂ। ਇਹੀ ਹੋਇਆ ਸੀ ਸਾਲ 1984 ਤੋਂ ਬਾਅਦ, ਇਹੀ ਹੋਇਆ ਸੀ 1990 ਆਂ ਦੇ ਵਿੱਚ, ਕਿੰਨੇ ਬੰਦੇ ਸ਼ਹੀਦ ਕੀਤੇ ਹਨ। ਕੀ ਆਪਾਂ ਚਾਹੁੰਦੇ ਹਾਂ ਕਿ ਸਾਡੇ ਪੰਜਾਬ ਦੀ ਆਬੋ-ਹਵਾ ਖਰਾਬ ਹੋਵੇ? ਇੱਥੇ ਇੰਡਸਟਰੀ ਲੈ ਕੇ ਕੌਣ ਆਵੇਗਾ? ਅੱਜ ਇਹ ਤਿੰਨ ਸਾਲਾਂ ਦੇ ਵਿੱਚ 60,000 ਕਰੋੜ ਰੁਪਿਆ ਪੰਜਾਬ ਦੀ ਇਨਵੈਸਟਮੈਂਟ ਦੇ ਵਿੱਚ ਆਇਆ ਹੈ, ਜੋ ਲੋਕ ਲੈ ਕੇ ਆਏ ਹਨ। ਇਹ ਮੈਮੋਰੰਡਮ ਆਫ ਅੰਡਰਸਟੈਂਡਿੰਗ ਆਇਆ ਹੈ ਜੋ ਸਾਡੇ ਧਰਤੀ ਦੇ

ਉਪਰ ਇੰਡਸਟਰੀ ਲੱਗ ਰਹੀ ਹੈ। ਦੇਖੋ, ਇੱਥੇ ਸਾਡੀ ਇਕਾਨਮੀ ਕਿਸ ਤਰੀਕੇ ਨਾਲ ਇਨਕਰੀਜ ਕਰੇਗੀ। ਸਾਡੇ ਇੱਥੇ ਕਿੰਨੀਆਂ ਨੌਕਰੀਆਂ ਦੇ ਸਾਧਨ ਬਣਨਗੇ। ਆਪਾਂ ਨੂੰ ਸੋਚਣਾ ਪਊ। Speaker Sahib, that's why , ਇਹ ਜ਼ਰੂਰੀ ਹੈ ਕਿ ਆਪਾਂ ਇਸ ਕੰਮ ਨੂੰ ਰੋਕੀਏ। ਕਿਉਂਕਿ ਪਾਕਿਸਤਾਨ ਨਹੀਂ ਹਟੇਗਾ ਔਰ ਮੈਂ ਤੁਹਾਨੂੰ ਇੱਕ ਗੱਲ ਹੋਰ ਦੱਸ ਦਿੰਦਾ ਹਾਂ। ਹੁਣ ਚਾਈਨਾ ਤੇ ਪਾਕਿਸਤਾਨ ਦੀ collusion ਹੈ। ਚਾਈਨਾ ਹੁਣ 20 ਬਿਲੀਅਨ ਡਾਲਰ ਲਗਾ ਕੇ Khunjerab Pass ਦੇ ਹੇਠ ਜਿਹੜੇ Karakoram Highway ਆ ਰਹੀ ਹੈ, ਇਕ ਸੁਰੰਗ ਬਣਾ ਰਹੇ ਹਨ ਔਰ ਟ੍ਰੇਨ ਲੈ ਕੇ ਜਾਣਗੇ up to there, Gwadar Port. ਉਨ੍ਹਾਂ ਦੀ ਪਾਕਿਸਤਾਨ ਨਾਲ economic ਅਟੈਚਮੈਂਟ ਹੋ ਗਈ ਹੈ ਕਿ ਜਦੋਂ ਝਗੜਾ ਹੋਵੇਗਾ ਤਾਂ ਉਹ ਦੋਵੇਂ ਮੁਲਕ ਸਾਡੇ ਖਿਲਾਫ ਇੱਕਠੇ ਹੋਣਗੇ। Do you want that? ਸਾਡੀ ਬਾਰਡਰ ਸਟੇਟ ਹੈ। ਆਪਾਂ ਆਪਣਾ ਕਿੰਨਾ ਕੁ ਨੁਕਸਾਨ ਕਰਵਾਵਾਂਗੇ? We want strong economy ਇਹ ਜਿਹੜੀਆਂ ਮੂਵਮੈਂਟਸ ਚਲਦੀਆਂ ਹਨ, ਅਸੀਂ ਚਾਹੁੰਦੇ ਹਾਂ ਕਿ ਜਿਹੜੀਆਂ ਧਿਰਾਂ ਉਨਾਂ ਮੂਵਮੈਂਟਸ ਦੀ ਮਦਦ ਕਰਨਗੀਆਂ, ਉਹ ਨਾ ਕਰਨ। ਉਸ ਦੇ ਨਾਲ ਤਾਂ ਸਾਡਾ ਨੁਕਸਾਨ ਹੀ ਨੁਕਸਾਨ ਹੈ। ਇਸ ਕਰਕੇ ਹੋ ਸਕਦਾ ਹੈ ਕਿ ਜਿਹੜੀ ਆਪਾਂ ਕਣਕ ਦੀ ਬਿਜਾਈ ਦੀ ਗੱਲ ਕਰ ਰਹੇ ਹਾਂ, ਮੰਡੀਆਂ ਦੀ ਗੱਲ ਕਰ ਰਹੇ ਹਾਂ, ਅਗਰ ਲੋਕਾਂ ਨੂੰ ਇਹ ਨਹੀਂ ਪਤਾ ਕਿ ਇਸ ਵਿਚੋਂ ਸਾਡਾ ਕਿੰਨਾ ਨੁਕਸਾਨ ਹੋਵੇਗਾ ਔਰ ਫਿਰ ਉਹ ਨੌਜਵਾਨ ਜੇ ਗੁੱਸੇ ਵਿੱਚ ਉਠ ਜਾਣ ਤੇ ਉਸ ਮੂਵਮੈਂਟ ਦਾ ਹਿੱਸਾ ਬਣ ਜਾਣ ਤਾਂ ਦੱਸੋ ਕੀ ਪੰਜਾਬ ਦਾ ਇਸ ਵਿਚ ਫਾਇਦਾ ਹੈ? ਕੀ ਦੇਸ਼ ਦਾ ਫਾਇਦਾ ਹੈ? ਇਹ ਜ਼ਰੂਰੀ ਹੈ ਕਿ ਨੈਸ਼ਨਲ ਸਕਿਉਰਿਟੀ ਨੂੰ ਵੀ, ਸੈਂਟਰ ਦੀ ਗੌਰਮਿੰਟ ਨੂੰ ਵੀ ਦੇਖਣਾ ਪਊ। National Security is very important for Punjab. ਉਸ ਦੇ ਵਿੱਚ ਰੋਲ ਹੈ। ਇੱਕ ਤਾਂ ਸਾਡੀ ਬਾਰਡਰ ਸਟੇਟ ਹੈ ਤੇ ਦੂਜੀ ਪੰਜਾਬ ਦੀ ਕੰਟਰੀਬਿਊਸ਼ਨ ਬਹੁਤ ਜ਼ਿਆਦਾ

ਹੈ। It is very important. ਕਿ ਅਸੀਂ ਇਸ ਗੱਲ ਨੂੰ ਨੈਸ਼ਨਲ ਸਕਿਉਰਿਟੀ ਨੂੰ ਸਾਹਮਣੇ ਰੱਖਦੇ ਹੋਏ ਧਿਆਨ ਰੱਖੀਏ। ਜਿਹੜੇ facts and figures ਆਏ ਹਨ these are not small figures. ਇਹ ਆਪਾਂ ਨੂੰ ਪਤਾ ਹੈ। ਉਹ ਕੀ ਪਰਪੋਜ਼ ਕਰ ਰਹੇ ਹਨ? ਗੌਰਮਿੰਟ ਆਫ ਇੰਡੀਆ ਪਰਪੋਜ਼ ਕਰ ਰਹੀ ਹੈ, ਐਮ.ਐਸ.ਪੀ. ਆਦਿ ਸਭ ਕੁਝ ਅਬਾਲਿਸ਼, ਫਿਰ ਕਿਸਾਨਾਂ ਵਾਸਤੇ ਜੋ ਸਾਡੇ ਇਕਨਾਮਿਸਟਾਂ ਨੇ ਬੜੀ ਫੁਰਤੀ ਨਾਲ ਅੰਕੜੇ ਕੱਢੇ ਹਨ, ਹਾਲੇ ਤਾਂ ਟਾਈਮ ਲੱਗੇਗਾ ਕਿਉਂਕਿ ਉਹ ਦੱਸਣਗੇ। ਸਾਡੇ ਪੰਜਾਬ ਦੀ ਕਿਸਾਨੀ ਦਾ 11,000 ਕਰੋੜ ਰੁਪਏ ਦਾ ਨੁਕਸਾਨ ਹੋਣਾ ਹੈ। ਜਿਹੜਾ ਸਾਡਾ ਮੰਡੀ ਬੋਰਡ ਹੈ, ਉਸ ਦਾ 4000 ਤੋਂ ਲੈ ਕੇ 5000 ਕਰੋੜ ਰੁਪਏ ਦਾ ਨੁਕਸਾਨ ਹੈ। ਇਸ ਮੰਡੀ ਬੋਰਡ ਦੇ ਬਗੈਰ ਪਿੰਡਾਂ ਦੀ ਡਿਵੈਲਪਮੈਂਟ ਨਹੀਂ ਹੋਣੀ ਅਤੇ ਨਾ ਹੀ ਪਿੰਡਾਂ ਦੀਆਂ ਲਿੰਕ ਰੋਡਜ਼ ਬਣਨੀਆਂ ਹਨ।

**ਮੁੱਖ ਮੰਤਰੀ:** ਜਾਰੀ....ਨਾ ਲਿੰਕ ਰੋਡ ਬਣਨੇ ਹਨ, ਨਾ ਪਿੰਡਾਂ ਦੀ ਡਿਵੈਲਪਮੈਂਟ ਹੋਣੀ ਹੈ। ਫਿਰ ਕੰਮ ਕਿਸ ਤਰ੍ਹਾਂ ਚੱਲੇਗਾ? ਇਨ੍ਹਾਂ ਨੇ ਕਹਿ ਦਿੱਤਾ ਅਸੀਂ ਮੰਡੀ ਬੋਰਡ ਬਣਾਉਣ ਹੀ ਨਹੀਂ ਦੇਣਾ। Commission of Agricultural Cost & Prices ਨੇ ਕਿਹਾ ਹੈ ਕਿ ਫਰਟੀਲਾਈਜ਼ਰ ਤੇ ਜਿਹੜੀ ਅਸੀਂ ਸਬਸਿਡੀ ਦਿੰਦੇ ਹਾਂ, ਉਹ ਕੱਟ ਕੇ ਹਰ ਕਿਸਾਨ ਨੂੰ ਹਰ ਫਸਲ ਵਾਸਤੇ ਢਾਈ ਹਜ਼ਾਰ ਰੁਪਿਆ ਦਿਓ। ਕੀ ਢਾਈ ਹਜ਼ਾਰ ਰੁਪਏ ਨਾਲ ਪੂਰੀ ਫਸਲ ਵਾਸਤੇ ਫਰਟੀਲਾਈਜ਼ਰ ਆ ਜਾਵੇਗੀ? Punjab Consumes 6.25 % ਫਰਟੀਲਾਈਜ਼ਰ ਜੋ ਦੇਸ਼ ਵਿਚ ਵਿਕਦਾ ਹੈ, ਉਸਦੀ ਸਬਸਿਡੀ 5 ਹਜ਼ਾਰ ਕਰੋੜ ਹੈ Out of total annual fertilizer subsidy of 80 thousand crore. ਪੂਰੇ ਦੇਸ਼ ਦੀ ਸਬਸਿਡੀ 80 ਹਜ਼ਾਰ ਕਰੋੜ ਹੈ ਅਤੇ ਪੰਜਾਬ ਦੀ 5 ਹਜ਼ਾਰ ਕਰੋੜ ਹੈ। ਪੰਜਾਬ ਦੀ ਐਨਟਾਈਟਲਮੈਂਟ ਇਸ ਵਿਚ ਹੈ। ਉਸ ਹਿਸਾਬ ਨਾਲ ਇਹ ਹੁਣ ਕੱਟ ਕੇ 800 ਕਰੋੜ ਰਹਿ ਜਾਣੀ ਹੈ। Which is 4000 crore loss to Punjab farmers. It will increase the cost of cultivation by 4 thousand rupees per acre. ਇਹ ਗੱਲਾਂ ਹਾਲੇ ਲੋਕਾਂ ਦੇ ਮਨਾਂ ਵਿਚ ਨਹੀਂ ਆਈਆਂ, ਪਰ ਇਹ ਸਾਡਾ ਕੰਮ ਹੈ ਕਿ ਅਸੀਂ ਇਨ੍ਹਾਂ ਗੱਲਾਂ ਦਾ ਸਾਹਮਣਾ ਕਰੀਏ। ਸੋ, ਇਹ ਜਿਹੜੀਆਂ ਗੱਲਾਂ ਹਨ। ਮੈਂ ਬੋਲੀ ਜਾਵਾਂ ਤਾਂ ਇਸ ਵਿਚ ਬਹੁਤ ਕੁੱਝ ਹੈ। ਮੈਂ ਇਸ ਹਾਊਸ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹੁਣ ਇਕ ਸਮਾਂ ਆ ਗਿਆ ਹੈ ਕਿ ਪੰਜਾਬ ਨੂੰ ਇਕੱਠਾ ਹੋਣਾ ਪਵੇਗਾ ਅਤੇ ਪੰਜਾਬ ਦੀ ਕਿਸਾਨੀ ਨਾਲ ਖੜੇ ਹੋਣਾ ਪੈਣਾ ਹੈ। ਮੈਨੂੰ ਪਤਾ ਹੈ ਕਿ ਇਹ ਹਾਊਸ ਵੀ ਕਿਸਾਨੀ ਨਾਲ ਖੜਾ ਹੈ। ਜਿਹੜਾ ਕਾਨੂੰਨ ਬਣਾਇਆ ਗਿਆ ਹੈ, We have to face it. ਜੇਕਰ ਸੈਂਟਰ ਸਾਡੇ ਬਣਾਏ ਇਸ ਕਾਨੂੰਨ ਨੂੰ ਪਸੰਦ ਨਹੀਂ ਕਰਦਾ ਤਾਂ ਨਾ ਕਰੇ। ਗਵਰਨਰ ਸਾਹਿਬ ਪਤਾ ਨਹੀਂ ਇਸ ਨੂੰ ਮੰਨਜੂਰੀ ਦੇਣਗੇ ਜਾਂ ਨਹੀਂ, ਨਾ ਦੇਣ। ਫਿਰ ਇਸ ਬਿਲ ਨੇ ਰਾਸ਼ਟਰਪਤੀ ਜੀ ਕੋਲ ਜਾਣਾ ਹੈ, ਉਹ ਮੰਨਜੂਰੀ ਦੇਣਗੇ ਜਾਂ ਨਹੀਂ ਪਤਾ ਨਹੀਂ। ਉਹ ਵੀ ਅਸੀਂ ਨਹੀਂ ਕਹਿ ਸਕਦੇ ਪਰ we will fight this. ਅਸੀਂ ਹਰ ਅਦਾਲਤ ਵਿਚ ਜਾਵਾਂਗੇ, ਜਿਥੇ ਸਾਨੂੰ ਲੋੜ ਹੋਵੇਗੀ। (ਥੰਪਿੰਗ) ਇਕ ਗੱਲ ਮੈਂ ਇਸ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਨੂੰ 82 ਸਾਲ ਹੋ ਗਏ ਹਨ।

ਜਦੋਂ ਬਲੂ ਸਟਾਰ ਹੋਇਆ ਸੀ, ਉਦੋਂ ਮੈਂ ਲੋਕ ਸਭਾ ਵਿਚ ਸੀ ਤੇ ਮੈਂ ਅਸਤੀਫਾ ਦੇ ਦਿੱਤਾ ਸੀ। ਮੈਂ ਸਮਝਦਾ ਹਾਂ ਕਿ ਦੋ ਚੀਜ਼ਾਂ ਹੁੰਦੀਆਂ ਹਨ, ਜਿਸ ਨਾਲ ਕਿਸੇ ਦੇਸ਼ ਦੀ ਆਬੋ ਹਵਾ ਵਿਗੜ ਸਕਦੀ ਹੈ, ਕਿਸੀ ਸਰਕਾਰ ਦੀ ਆਬੋ ਹਵਾ ਵਿਗੜ ਸਕਦੀ ਹੈ ਔਰ ਦੇਸ਼ ਦੀ ਆਬੋ ਹਵਾ ਵਿਗੜ ਸਕਦੀ ਹੈ। ਇਕ ਧਾਰਮਿਕ ਟਕਰਾਅ ਅਤੇ ਦੂਜਾ ਜੇਕਰ ਤੁਸੀਂ ਕਿਸੇ ਦੇ ਪੇਟ ਤੇ ਲੱਤ ਮਾਰੋ। ਅੱਜ ਕਿਸਾਨਾਂ ਦੇ ਪੇਟ ਤੇ ਲੱਤ ਮਾਰੀ ਜਾ ਰਹੀ ਹੈ। ਮੈਂ ਉਦੋਂ ਅਸਤੀਫਾ ਦਿੱਤਾ ਸੀ ਫਿਰ ਬਰਨਾਲਾ ਸਰਕਾਰ ਵਿਚ ਮੈਂ ਐਗਰੀਕਲਚਰ ਔਰ ਦਿਹਾਤੀ ਵਿਕਾਸ ਮੰਤਰੀ ਸੀ, ਉਦੋਂ ਵੀ ਮੈਂ ਅਸਤੀਫਾ ਦਿੱਤਾ ਜਦ ਉਨ੍ਹਾਂ ਨੇ ਬਲੈਕ ਥੰਡਰ ਕੀਤਾ ਸੀ। ਸੋ, ਮੈਨੂੰ ਅਸਤੀਫਾ ਦੇਣ ਵਿਚ ਕੋਈ ਸੰਕੋਚ ਨਹੀਂ ਹੈ। ਮੇਰਾ ਅਸਤੀਫਾ ਆ ਪਿਆ ਹੈ (ਆਪਣੀ ਜੇਬ ਵੱਲ ਇਸ਼ਾਰਾ ਕਰਦੇ ਹੋਏ), ਜਦ ਮਰਜ਼ੀ ਲੈ ਲੈਣਾ। I am not bothered about Astifaas (ਟਰੈਜ਼ਰੀ ਬੈਂਚਿੰਜ਼ ਵੱਲੋਂ ਥੰਪਿੰਗ) ਜੇ ਉਹ ਮੈਨੂੰ ਕੱਢਣਾ ਚਾਹੁੰਦੇ ਹਨ ਤਾਂ ਕੱਢ ਦੇਣ, ਮੈਨੂੰ ਕੋਈ ਪਰਵਾਹ ਨਹੀਂ। ਮੇਰੀ ਸਰਕਾਰ ਡਿਸਮਿਸ ਕਰਨਾ ਚਾਹੁੰਦੇ ਹਨ ਤਾਂ ਕਰ ਦੇਣ I have no problem (ਟਰੈਜ਼ਰੀ ਬੈਂਚਿੰਜ਼ ਵੱਲੋਂ ਥੰਪਿੰਗ) ਅਸੀਂ ਲੋਕਾਂ ਦੀ ਕਚਹਿਰੀ ਵਿਚ ਜਾਵਾਂਗੇ। ਜੇਕਰ ਸਾਨੂੰ ਕੱਢਣਾ ਚਾਹੁੰਦੇ ਹਨ ਤਾਂ ਕੱਢ ਦੇਣ, ਸਾਨੂੰ ਕੋਈ ਪ੍ਰਾਬਲਮ ਨਹੀਂ ਹੈ। ਲੇਕਿਨ ਜੋ ਸਾਡੇ ਕਿਸਾਨਾਂ ਨਾਲ ਬੇਇਨਸਾਫੀ ਹੋਈ ਹੈ, ਜਿਸ ਤਰੀਕੇ ਨਾਲ ਵਿਤਕਰੇ ਕੀਤੇ ਹਨ, ਜਿਸ ਤਰੀਕੇ ਨਾਲ ਗਰੀਬਾਂ ਦੇ ਪੇਟ ਤੇ ਲੱਤ ਮਾਰੀ ਹੈ। ਅਮਰਿੰਦਰ ਸਿੰਘ ਉਸ ਜ਼ੁਲਮ ਦੇ ਖਿਲਾਫ ਸਿਰ ਨਹੀਂ ਝੁਕਾਏਗਾ। (ਟਰੈਜ਼ਰੀ ਬੈਂਚਿੰਜ਼ ਵੱਲੋਂ ਥੰਪਿੰਗ) ਬਹੁਤ ਬਹੁਤ ਧੰਨਵਾਦ ਜੀ।

**ਮਾਨਯੋਗ ਸਪੀਕਰ:** ਸਰਕਾਰ ਨਵਜੋਤ ਸਿੰਘ ਸਿੱਧੂ।

**ਸਰਦਾਰ ਨਵਜੋਤ ਸਿੰਘ ਸਿੱਧੂ (ਅੰਮ੍ਰਿਤਸਰ ਪੂਰਬੀ):** ਮਾਨਯੋਗ ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਨੂੰ ਵਧਾਈ ਦੇਣਾ ਚਾਹੁੰਦਾ ਹਾਂ। ਰਾਤ ਜਿਨੀ ਹਨੇਰੀ ਹੁੰਦੀ ਹੈ, ਸਿਤਾਰਾ ਉਨਾ ਹੀ ਚਮਕਦਾ ਹੈ ਅਤੇ ਅੱਜ ਵਿਧਾਨ ਸਭਾ ਦਾ ਇਹ ਵਿਸ਼ੇਸ਼ ਸੈਸ਼ਨ ਬੁਲਾਉਣ ਦਾ ਮੁੱਖ ਮੰਤਰੀ ਜੀ ਦਾ ਨਿਰਣੇ ਇਸ ਕਾਲੇ ਕਾਨੂੰਨਾਂ ਦੀ ਕਾਲੀ ਰਾਤ ਵਿਚ ਸਿਤਾਰੇ ਵਾਂਗ ਚਮਕ ਰਿਹਾ ਹੈ। (ਟਰੈਜ਼ਰੀ ਬੈਂਚਿੰਜ਼ ਵੱਲੋਂ ਥੰਪਿੰਗ) ਔਰ ਜੇ ਸੱਚ ਪੁੱਛੋਂ ਤਾਂ ਅੱਜ ਸਾਰੀ ਵਿਧਾਨ ਸਭਾ ਦੇ ਵਿਚ ਮੁੱਖ ਮੰਤਰੀ ਜੀ ਦਾ ਨਿਰਣੇ ਸੈਂਟਰ ਦੀ ਸਰਕਾਰ ਦੇ ਕਾਲੇ ਕਾਨੂੰਨਾਂ ਦੇ ਮੂੰਹ ਉੱਤੇ ਚਪੇੜ ਬਣ ਕੇ ਗੂੰਜਿਆ ਹੈ, ਠਾਹ ਕਰਕੇ। (ਟਰੈਜ਼ਰੀ ਬੈਂਚਿੰਜ਼ ਵੱਲੋਂ ਥੰਪਿੰਗ) ਔਰ ਇਸ ਚਪੇੜ ਦੀ ਗੂੰਜ ਪੂਰੇ ਹਿੰਦੋਸਤਾਨ ਦੇ ਵਿਚ ਗਈ ਹੈ ਕਿ ਤੁਸੀਂ ਮਿਹਨਤਕਸ਼ ਲੋਕਾਂ ਨੂੰ ਵਰਤ ਕੇ ਸੁੱਟਿਆ ਹੈ, ਤੁਸੀਂ ਅਹਿਸਾਨਫਰਾਮੋਸ਼ ਹੋ। ਔਰ ਇਹ ਕਾਨੂੰਨ ਜਿਹੜੇ ਮੁੱਖ ਮੰਤਰੀ ਜੀ ਅਤੇ ਸਾਡੀ ਇਸ ਮੈਜਾਰਟੀ ਦੀ ਸਰਕਾਰ ਨੇ ਲਿਆਂਦੇ ਹਨ। ਮੈਂ ਤੁਹਾਨੂੰ ਇਹ ਗੱਲ ਕਹਿ ਰਿਹਾ ਹਾਂ।

**ਸਰਦਾਰ ਨਵਜੋਤ ਸਿੰਘ ਸਿੱਧੂ (ਜਾਰੀ):** ਮੈਂ ਤੁਹਾਨੂੰ ਇਹ ਗੱਲ ਕਹਿ ਰਿਹਾ ਹਾਂ ਅਤੇ ਬਾਰ ਬਾਰ ਅਸੀਂਚੀਕਾਂ ਮਾਰ ਕੇ ਸੁਨੇਹਾ ਭੇਜ ਰਹੇ ਹਨ ਸੈਂਟਰ ਦੀ ਸਰਕਾਰ ਨੂੰ ਅਤੇ ਕਹਿ ਰਹੇ ਹਾਂ ਕਿ "बीजेपी वालों तुमहारे पांव

के नीचे जमीन नहीं फिर भी तुम्हें इस बात का यकीन नहीं" ਮੈਂ ਤੁਹਾਨੂੰ ਅੱਜ ਇੱਕ ਗੱਲ ਦੀ ਗਾਰੰਟੀ ਦਿੰਦਾ ਹਾਂ ਕਿ ਸ਼੍ਰੀਮਤੀ ਸੋਨੀਆ ਗਾਂਧੀ ਜੀ ਦੀ ਸਭ ਤੋਂ ਪਹਿਲਾਂ ਜਿਹੜੀ ਕਿਸਾਨ ਪੱਖੀ ਸੋਚ ਹੈ, Article 354, 254 (2) ਤਹਿਤ ਜਿਹੜੇ ਕਾਨੂੰਨ ਲਿਆਂਦੇ ਗਏ ਹਨ, ਇਹ ਇੱਕ ਬਹੁਤ ਵੱਡਾ ਸ਼ੁਰੂਆਤੀ ਕਦਮ ਹੈ। ਇੱਥੋਂ ਸ਼ੁਰੂਆਤ ਹੋਵੇਗੀ ਅਤੇ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਹ ਕਿਸਾਨ ਦੇ ਪਵਿੱਤਰ ਸੰਘਰਸ਼ ਦਾ ਅੱਜ ਮੁੱਲ ਪਾਇਆ ਹੈ।(ਟਰੈਜ਼ਰੀ ਬੈਂਚਿੰਜ਼ ਵੱਲੋਂ ਥੰਪਿੰਗ) ਮੈਂ ਪਹਿਲਾਂ ਵੀ ਕਹਿ ਚੁੱਕਿਆ ਹਾਂ ਕਿ ਅੱਜ ਅਸਤੀਫੇ ਦੀ ਗੱਲ ਕੀਤੀ ਹੈ, ਸਭ ਕੁਝ ਵਾਰਨ ਦੀ ਗੱਲ ਕੀਤੀ ਹੈ, ਲੜਨ ਮਰਨ ਦੀ ਗੱਲ ਕੀਤੀ ਹੈ। "ਸਦਾ ਕਾਮਯਾਬੀ ਉਨ੍ਹਾਂ ਦੇ ਪੈਰ ਚੁੰਮੇ ਜਿਹੜੀ ਕੌਮ ਨੂੰ ਲੜਨ ਤੇ ਮਰਨ ਦਾ ਝੱਲ ਪੈ ਜਾਏ, ਮੁੱਲ ਪਊਗਾ ਤੁਹਾਡੀਆਂ ਕੁਰਬਾਨੀਆਂ ਦਾ, ਕਿਸਾਨ ਦੀਆਂ ਕੁਰਬਾਨੀਆਂ ਦਾ, ਭਾਵੇਂ ਅੱਜ ਪੈ ਜਾਏ ਤੇ ਭਾਵੇਂ ਕੱਲ ਪੈ ਜਾਏ। ਇਸ ਤੇ ਕੋਈ ਸਵਾਲ ਹੀ ਨਹੀਂ ਹੈ, ਮੁੱਲ ਪੈਣਾ ਹੀ ਪੈਣਾ ਹੈ। ਕੀ Green Revolution ਦੀ ਪੰਜਾਬ ਨੂੰ ਲੋੜ ਸੀ। ਪੰਜਾਬ ਤਾਂ ਰੱਜਿਆ ਪੁੱਜਿਆ ਸੀ, ਪੰਜਾਬ ਤਾਂ ਹੱਸਦਾ ਵੱਸਦਾ ਸੀ, ਪੰਜਾਬ ਤਾਂ ਟਕਾ ਕੇ ਰੋਟੀ ਖਾਂਦਾ ਸੀ।ਇਨ੍ਹਾਂ ਨੇ ਉਦੋਂ ਸਾਨੂੰ ਫਰਮਾਇਸ਼ ਕੀਤੀ ਅਤੇ ਪੰਜਾਬੀਆਂ ਨੇ ਉਦੋਂ 80 ਕਰੋੜ ਗਰੀਬਾਂ ਦਾ ਢਿੱਡ ਭਰਿਆ। ਕਿਵੇਂ ਭਰਿਆ? ਸਸਤੀ ਕਣਕ ਜਿਹੜਾ ਸਵਾਮੀ ਨਾਥਨ ਰਿਪੋਰਟ ਕਹਿੰਦੀ ਹੈ।ਮੋਦੀ ਜੀ ਕਹਿੰਦੇ ਸਨ, ਸਰ ਸੈਂਟਰ ਦੀ ਸਰਕਾਰ ਕਹਿੰਦੀ ਸੀ ਕਿ ਇਨਕਮ ਕੋ ਡਬਲ ਕਰ ਦੇਂਗੇ "ਕਿਆ ਹੂਆ ਤੇਰਾ ਵਾਅਦਾ ਵਾਅਦਾ ਤੇਰਾ ਵਾਅਦਾ" ਕਿੱਥੇ ਗਿਆ। ਉਹ ਨਹੀਂ ਦਿੱਤਾ ਗਿਆ।ਸਸਤੀ ਕਣਕ ਚੁੱਕੀ ਗਈ। ਇੰਮਪਲਾਈ ਦੀ ਤਨਖਾਹ 500 ਗੁਣਾ ਵਧੀ ਹੈ। ਪੂੰਜੀਪਤੀਆਂ ਦਾ ਜਿਹੜਾ ਕੰਮ ਕਰਦੇ ਹਨ, ਉਨ੍ਹਾਂ ਦੀ ਤਨਖਾਹ 1000-2000 ਗੁਣਾ ਵਧੀ ਹੈ। ਜੱਟ ਦੀ ਐਮ.ਅਸ.ਪੀ. ਸਿਰਫ 15 ਗੁਣਾ। ਤੁਹਾਨੂੰ ਲੋੜ ਸੀ, ਤੁਸੀਂ ਵਰਤਿਆ। ਅੱਜ ਇਹ ਬੜੀ ਘਿਨੌਣੀ ਸਾਜ਼ਸ਼ ਹੈ। ਇਹ ਇਸ ਸਾਲ ਜਿਵੇਂ ਸੀ.ਐਮ ਨੇ ਕਿਹਾ ਹੈ ਕਿ ਬਫਰ ਸਟਾਕ ਨਹੀਂ ਹੈ। ਅੱਜ ਗੁਦਾਮਾਂ ਦੇ ਵਿੱਚ ਅਨਾਜ ਨਹੀਂ ਹੈ। ਇਹ ਇਸ ਸਾਲ ਚੁੱਕਣਗੇ। ਇਹ ਅਗਲੇ ਸਾਲ ਵੀ ਫਸਲ ਚੁੱਕ ਲੈਣਗੇ। ਉਸ ਤੋਂ ਬਾਅਦ ਕੀ? ਉਸ ਤੋਂ ਬਾਅਦ ਕੀ ਗਾਰੰਟੀ ਹੈ। ਇੱਕ ਲਾਈਨ ਲਿਖਣ ਨੂੰ ਇਨ੍ਹਾਂ ਨੂੰ ਮੌਤ ਪੈਂਦੀ ਹੈ। ਫਿਰ ਅਸੀਂ ਕੀ ਕਰਾਂਗੇ? ਸਵਾਲ ਤਾਂ ਇਹ ਹੈ ਕਿ ਉਹ ਮਿਹਨਤਕਸ਼ ਕਿਸਾਨ ਇਨ੍ਹਾਂ ਨੂੰ 1200 ਰੁਪਏ ਦੇ ਉੱਤੇ ਅੱਜ ਮਧਿਆ ਪ੍ਰਦੇਸ਼ ਤੋਂ ਅਨਾਜ ਮਿਲ ਰਿਹਾ ਹੈ। ਇਹ ਸਾਡੀ 1800 ਰੁਪਏ ਦੇ ਉੱਤੇ ਕਿਉਂ ਚੁੱਕਣਗੇ। ਪਰ ਸਵਾਮੀ ਨਾਥਨ ਕਹਿੰਦਾ ਹੈ ਕਿ ਅੱਡ ਅੱਡ ਸੂਬਿਆਂ ਦੇ ਅੱਡ ਅੱਡ ਅਧਿਕਾਰ ਹਨ, ਅੱਡ ਅੱਡ ਉਥੋਂ ਦੀਆਂ ਮੌਲਿਕ ਸੁਵਿਧਾਵਾਂ ਹਨ, ਅੱਡ ਅੱਡ ਜ਼ੋਨਾਂ ਦੀ ਅੱਡ ਅੱਡ ਐਮ.ਐਸ.ਪੀ. ਹੋਣੀ ਚਾਹੀਦੀ ਹੈ। ਸਾਡੇ ਸੰਵਿਧਾਨ ਨੂੰ ਕੁਚਲ ਰਹੇ ਹਨ। ਮੈਂ ਤੁਹਾਨੂੰ ਅੱਜ ਕਹਿੰਦਾ ਹਾਂ ਕਿ ਸਰਕਾਰੀਆਂ ਕਮਿਸ਼ਨ ਦੀ ਆਵਾਜ਼ ਨੂੰ ਕੁਚਲ ਰਹੇ ਹਨ। ਸਾਡੇ ਅਧਿਕਾਰਾਂ ਨੂੰ ਖੋਹ ਰਹੇ ਹਨ। ਇਹ ਇਨਕਲਾਬ ਦਾ ਨਾਅਰਾ ਇਸੇ ਕਰਕੇ ਵੱਜਿਆ ਹੈ। ਤੁਸੀਂ ਕਚਹਿਰੀ ਵੀ ਜਾਓਗੇ ਤੇ ਉਥੇ ਇਨ੍ਹਾਂ ਕੋਲ ਆਰਟੀਕਲ 249 ਹੈ, ਇਹ ਇੱਕ ਤਰਫਾ ਆਰਟੀਕਲ ਹੈ। ਇਹ ਆਰਟੀਕਲ ਕਹਿੰਦਾ ਹੈ ਸਟੇਟ ਦੇ

ਕਿਸੀ ਸਬਜੈਕਟ ਦੇ ਉੱਤੇ ਸੈਂਟਰ ਸਰਕਾਰ ਨੈਸ਼ਨਲ ਇੰਟਰਸਟ ਦੇ ਨਾਮ ਦੇ ਉੱਤੇ ਕਾਨੂੰਨ ਬਣਾ ਸਕਦੀ ਹੈ। ਇਹ ਸਾਡੇ ਨਾਲ ਧੱਕਾ ਕਰ ਰਹੀ ਹੈ। ਜੇਕਰ ਇਸ ਧੱਕੇ ਦੇ ਖਿਲਾਫ ਅਸੀਂ ਆਵਾਜ਼ ਨਹੀਂ ਚੁੱਕਾਂਗੇ ਤੇ ਫਿਰ ਕਿਸ ਦੇ ਖਿਲਾਫ ਆਵਾਜ਼ ਚੁੱਕਾਂਗੇ? ਮੈਂ ਤੁਹਾਨੂੰ ਇਨ੍ਹਾਂ ਦੀਆਂ ਚਾਲਾਂ ਦੱਸਣੀਆਂ ਚਾਹੁੰਦਾ ਹਾਂ। ਸਪੀਕਰ ਸਾਹਿਬ, ਪ੍ਰਾਈਵੇਟ ਟਰੇਡਿੰਗ ਹੈ, ਖੁੱਲੀਆਂ ਮੰਡੀਆਂ ਦੀ ਗੱਲ ਕਰਦੇ ਹਨ। ਸਪੀਕਰ ਸਾਹਿਬ, ਪ੍ਰਾਈਵੇਟ ਟਰੇਡਿੰਗ ਤਾਂ ਪਹਿਲਾਂ ਵੀ ਸੀ। E-Nam ਤਾਂ ਪਹਿਲਾਂ ਵੀ ਸੀ । ਪ੍ਰਾਈਵੇਟ ਵਪਾਰੀ ਬਾਹਰੋਂ ਖਰੀਦ ਵੀ ਕਰਦੇ ਸੀ। ਫਿਰ ਇਹ ਕਾਨੂੰਨ ਲਿਆਉਣ ਦੀ ਕੀ ਲੋੜ ਸੀ। ਇਸ ਗੱਲ ਨੂੰ ਸਮਝਣ ਦੀ ਲੋੜ ਹੈ। ਇਹ ਕਾਨੂੰਨ ਰਾਹੀਂ ਕਿਸਾਨ ਦੇ ਜਿਹੜੇ ਮੌਲਿਕ ਕਾਨੂੰਨੀ ਅਧਿਕਾਰਾਂ ਨੂੰ ਖੋਹ ਲਿਆ ਗਿਆ ਹੈ। ਤੁਹਾਡੇ ਜਿਹੜੇ ਸਰਕਾਰੀ ਚੁਣੇ ਨੁਮਾਂਇੰਦੇ ਦਰਸ਼ਨੀ ਘੋੜੇ ਬਣਾ ਕੇ ਖੜੇ ਕਰ ਦੇਣਗੇ। ਡੀ.ਸੀ. ਤੇ ਐਸ.ਡੀ.ਐਮ ਦੇ ਕੋਲ ਜਾਣਾ ਪਵੇਗਾ, ਤੁਸੀਂ ਅਦਾਲਤ ਵਿੱਚ ਨਹੀਂ ਜਾ ਸਕਦੇ। ਨਿਰਦੇਸ਼ ਉਥੋਂ ਆਏਗਾ। ਤੁਸੀਂ ਕੁਝ ਨਹੀਂ ਕਰ ਸਕਦੇ, ਤੁਹਾਡੇ ਚੁਣੇ ਨੁੰਮਾਇੰਦੇ ਕੁਝ ਨਹੀਂ ਕਰ ਸਕਦੇ। ਤੁਹਾਨੂੰ ਬੇਬਸ ਕਰਕੇ ਲਾਚਾਰ ਕਰਕੇ ਖੜੇ ਕਰ ਦੇਣਗੇ। ਇਹ ਕਿੱਥੋਂ ਦਾ ਇਨਸਾਫ ਹੈ। ਸਾਡਾ ਜਿਹੜਾ ਫੈਟਰਨਿਟੀ ਦਾ ਹੱਕ ਹੈ। ਸਾਡੇ ਸੰਵਿਧਾਨ ਦੇ ਵਿੱਚ ਅੰਬੇਦਕਰ ਸਾਹਿਬ ਨੇ ਇਹ ਕਿਹਾ ਗਿਆ ਹੈ, ਜਿਵੇਂ ਸੀ.ਐਮ ਸਾਹਿਬ ਨੇ ਦੱਸਿਆ ਕਿ ਫੈਟਰਨਿਟੀ ਹੋਣੀ ਚਾਹੀਦੀ ਹੈ। ਅਸੀਂ ਅੱਡ ਅੱਡ ਭਾਸ਼ਾਵਾਂ, ਅੱਡ ਅੱਡ ਪ੍ਰਾਂਤ ਹਾਂ.....

**ਸਰਦਾਰ ਨਵਜੋਤ ਸਿੰਘ ਸਿੱਧੂ (ਜਾਰੀ)**

ਅਸੀਂ ਅੱਡ-ਅੱਡ ਭਾਸ਼ਾਵਾਂ, ਅੱਡ ਅੱਡ ਪ੍ਰਾਂਤ ਹਾਂ, ਅੱਡ ਅੱਡ ਸੂਬੇ ਹਾਂ, ਸਾਡੇ ਖਾਣ ਪਾਣ ਅੱਡ ਹਨ ਪਰ ਅਸੀਂ ਇੱਕ ਹਾਂ। We have unity in diversity. ਡਾਈਵਰਸ ਮੁਲਕ ਹੋਣ ਦੇ ਬਾਵਜੂਦ ਅਸੀਂ ਇੱਕ ਯੂਨੀਫਾਈਡ ਮੁਲਕ ਹਾਂ। ਫਿਰ ਤੁਸੀਂ ਮੈਨੂੰ ਇਹ ਦੱਸੋ ਕਿ ਜਿਹੜੀਆਂ ਸਾਡੀਆਂ ਅੱਡ ਅੱਡ ਲੋੜਾਂ ਹਨ, ਅੱਡ ਅੱਡ ਭਾਸ਼ਾਵਾਂ ਹਨ, ਉਨ੍ਹਾਂ ਨੂੰ, ਉਨ੍ਹਾਂ ਦੇ ਚੁਣੇ ਨੁਮਾਇੰਦਿਆਂ ਦੀ ਆਵਾਜ਼ ਨੂੰ ਕੁਚਲ ਕੇ ਜੇਕਰ ਇਹ ਕੋਈ ਕਾਨੂੰਨ ਸਾਡੇ ਸਿਰ ਤੇ ਮੜ੍ਹ ਰਹੇ ਹਨ ਅਤੇ ਸਾਡੀਆਂ ਚਾਰ ਪੀੜ੍ਹੀਆਂ ਦਾ ਖੜ੍ਹਾ ਕੀਤਾ ਹੋਇਆ ਇੱਕ ਸਿਸਟਮ, ਜਿਹੜਾ ਕਿ ਕਿਸਾਨ ਦੇ ਹੱਕ ਵਿੱਚ ਹੈ, ਉਹ ਚਾਰ ਪੀੜ੍ਹੀਆਂ ਦਾ ਹੈ। ਬਾਪ ਦਾਦਿਆਂ ਦਾ ਸਿਸਟਮ ਹੈ। ਫਾਇਨਾਂਸ ਮਨਿਸਟਰ ਸਾਹਿਬ ਨੂੰ ਪੁੱਛੋ ਕਿ ਇਸ ਦਾ 4000 ਕਰੋੜ ਕਿ 5000 ਕਰੋੜ ਆਉਂਦਾ ਹੈ? ਸਾਲ ਦੀ ਇਨਕਮ ਕਿੰਨੀ ਆਉਂਦੀ ਹੈ? 5000 ਕਰੋੜ। 28000 ਹਜ਼ਾਰ ਆੜ੍ਹਤੀਆ ਅਤੇ 5 ਲੱਖ ਮੰਡੀ ਦਾ ਮਜ਼ਦੂਰ ਬਰਬਾਦ ਕਰਨ ਤੇ ਤੁਲੇ ਹੋਏ ਹਨ। ਇਹ ਕਿੱਥੇ ਜਾਣਗੇ? ਮੈਂ ਪੁੱਛਦਾ ਹਾਂ ਕਿ..... ਮੈਂ ਸੈਂਟਰ ਦੀ ਸਰਕਾਰ ਨੂੰ ਅੱਜ ਸਵਾਲ ਕਰਦਾ ਹਾਂ ਕਿ ਤੁਸੀਂ ਜਿੱਥੇ ਫਰੀ ਟਰੇਡਿੰਗ ਕੀਤੀ ਹੈ, ਜਿੱਥੇ ਮੰਡੀਆਂ ਨਹੀਂ ਹਨ, ਉੱਥੇ ਕਿਸਾਨ ਲੇਬਰ ਕਰ ਰਿਹਾ ਹੈ। ਤੁਸੀਂ ਕੋਈ ਸੂਬਾ ਦੇਖ ਲਉ, ਸਾਰਾ ਕਿਸਾਨ ਲੇਬਰ ਕਰ ਰਿਹਾ ਹੈ। ਤੁਸੀਂ ਇਹ ਸਾਰੀ ਤਾਕਤ ਚੰਦ ਪੂਜੀਪਤੀਆਂ ਦੇ ਹੱਕ ਦਿਉਗੇ? ਅੰਬਾਨੀ ਅਤੇ ਅਡਾਨੀ ਗਾਉਣਗੇ ਕਿ: -

**नाच मेरी बुलबुल की पैसा मिलेगा**

**कहाँ कदरदान हमें ऐसा मिलेगा**

ਤੁਸੀਂ ਇਹ ਸੁਨੇਹਾ ਦੇਣਾ ਚਾਹੁੰਦੇ ਹੋ? ਸੀ.ਐਮ. ਸਾਹਿਬ ਜੋ ਤੁਸੀਂ ਕਿਹਾ ਹੈ ਮੈਂ ਉਸ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਅੰਤ ਵਿੱਚ ਮੈਂ ਕੁਝ ਹੋਰ ਗੱਲਾਂ ਰੱਖਣੀਆਂ ਚਾਹੁੰਦਾ ਹਾਂ। ਇਹ ਡਾਇਰੈਕਟ ਪੈਸੇ ਪਾਉਣਾ ਚਾਹੁੰਦੇ ਹਨ। ਜਿਹੜਾ ਤੁਸੀਂ ਕਾਨੂੰਨ ਰੱਦ ਕੀਤਾ ਹੈ, ਇਹ ਕਿਸਾਨ ਦੇ ਅਕਾਊਂਟ ਵਿੱਚ ਡਾਇਰੈਕਟ ਪੈਸੇ ਪਾਉਣ ਦੀ ਹਦਾਇਤ ਦੇਣਗੇ। ਇਹ ਜ਼ਮੀਨ ਤਿਆਰ ਕਰ ਰਹੇ ਹਨ ਕਿ ਆਉਣ ਵਾਲੇ ਸਮੇਂ ਵਿੱਚ ਇਹ ਪੀ.ਡੀ.ਐਸ. ਖਤਮ ਕਰ ਦੇਣ। ਪੀ.ਡੀ.ਐਸ. ਨੂੰ ਕਿਸ ਤਰ੍ਹਾਂ ਖਤਮ ਕਰਨਗੇ? ਇਹ ਪੀ.ਡੀ.ਐਸ. ਨੂੰ ਇਸ ਤਰ੍ਹਾਂ ਖਤਮ ਕਰਨਗੇ ਕਿ ਇਹ ਅਨਾਜ ਦੇਣ ਦੀ ਥਾਂ ਇਹ ਕਿਸਾਨ ਨੂੰ ਡਾਇਰੈਕਟ ਪੈਸੇ ਦੇਣਗੇ। ਦੇਖੋ ਕਿੱਡੀ ਗੁੱਝੀ ਚਾਲ ਹੈ। ਜਦੋਂ ਡਾਇਰੈਕਟ ਪੈਸੇ ਦੇਣਗੇ ਤਾਂ ਤੁਹਾਡੀ ਸਾਰੀ ਫਸਲ ਚੁੱਕਣੀ ਬੰਦ ਕਰ ਦੇਣਗੇ। ਤੁਹਾਡੀ ਸਾਰੀ ਫਸਲ ਚੁੱਕਣੀ ਬੰਦ ਕਰ ਦੇਣਗੇ। ਜਿਹੜੀ ਅਸੀਂ 10 ਹਜ਼ਾਰ ਕਰੋੜ ਰੁਪਿਆ ਸਬਸਿਡੀ ਦਿੰਦੇ ਹਾਂ, ਜਿਹੜੀ ਤੁਹਾਡੀ ਆਨ, ਬਾਨ, ਸ਼ਾਨ, ਪੱਗ ਉੱਚੀ ਹੁੰਦੀ ਹੈ, ਉਸੇ ਦਿਨ ਬੰਦ ਹੋ ਜਾਵੇਗੀ। ਤੁਸੀਂ ਫਾਇਨਾਂਸ ਮਨਿਸਟਰ ਸਾਹਿਬ ਤੋਂ ਪੁੱਛ ਲਉ ਕਿ ਕੀ ਜੀ.ਐਸ.ਟੀ. ਦੇ ਪੈਸੇ ਦਿੱਤੇ ਹਨ? ਜਿਹੜੀ ਸਰਕਾਰ ਨੂੰ ਜੀ.ਐਸ.ਟੀ. ਦੇ ਪੈਸੇ ਨਹੀਂ ਦਿੰਦੇ, ਜਿਹੜੀ ਲੋਨਾਂ ਵਿੱਚ ਦੱਬੀ ਪਈ ਹੈ, ਉਹ ਸਰਕਾਰ 10 ਹਜ਼ਾਰ ਕਰੋੜ ਰੁਪਿਆ ਕਿਵੇਂ ਅਕਾਊਂਟਾਂ ਵਿੱਚ ਪਾਵੇਗੀ? ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅਕਾਊਂਟਾਂ ਵਿੱਚ ਇਹ ਪੈਸਾ ਕਿਵੇਂ ਪਾਵੇਗੀ? ਨਾ ਤਾਂ ਇਹ ਸਾਡੀ ਸਬਸਿਡੀ ਬੰਦ ਕਰਨਗੇ, ਉਸ ਦੇ ਨਾਲ ਇਹ ਜੀਰੀ, ਝੋਨਾ ਚੁੱਕਣਾ ਬੰਦ ਕਰ ਦੇਣਗੇ। ਸਾਲ-ਦੋ ਸਾਲਾਂ ਬਾਅਦ ਬੰਦ ਕਰ ਦੇਣਗੇ ਫਿਰ ਅਸੀਂ ਕੀ ਕਰਾਂਗੇ? ਸਵਾਲ ਤਾਂ ਇਹ ਹੈ ਕਿ ਅਸੀਂ ਕੀ ਕਰਾਂਗੇ? ਫਿਰ ਸਾਡੇ ਕੋਲ ਕੀ ਹੈ? ਅਸੀਂ ਕਿਸ ਵੱਲ ਝਾਕਾਂਗੇ? ਫਿਰ ਹਾਲਾਤ ਖਰਾਬ ਕਰੀਏ। ਮੈਂ ਹੱਲ ਦਿੱਤੇ ਹਨ ਤੇ ਮੈਂ ਉਨ੍ਹਾਂ ਵੱਲ ਨਹੀਂ ਜਾਣਾ ਚਾਹੁੰਦਾ ਕਿਉਂਕਿ ਜਿਹੜਾ ਅੱਜ ਦਾ ਸਾਡਾ ਵਿਰੋਧ ਹੈ, ਅੱਜ ਦਾ ਜਿਹੜਾ ਸਾਡਾ ਸੰਘਰਸ਼ ਹੈ, ਇਹ ਨਾਲ ਖੜ੍ਹਨ ਵਾਲੀ ਗੱਲ ਹੈ ਅਤੇ ਮੈਂ ਸਾਰਿਆਂ ਨੂੰ ਕਹਿੰਦਾ ਹਾਂ ਕਿ ਇਹ ਜਿਹੜਾ ਸਾਲਿਊਸ਼ਨ ਹੈ, ਇਹ ਸਾਡੀ ਏਕਤਾ ਦਾ ਸਾਲਿਊਸ਼ਨ ਹੈ। ਇਹ ਜਿਹੜੀ ਕਿਸਾਨ ਏਕਤਾ ਹੈ, ਪੰਜਾਬ ਏਕਤਾ ਹੈ, ਇਹੀ ਸਾਨੂੰ ਰਾਹ ਦਿਖਾਵੇਗੀ। ਇਹ ਚਾਨਣ ਮੁਨਾਰਾ ਬਣ ਕੇ, ਮੈਂ ਤੁਹਾਨੂੰ ਅੱਜ ਕਹਿ ਰਿਹਾ ਹਾਂ ਕਿ ਇਹ ਚਾਨਣ ਮੁਨਾਰਾ ਬਣ ਕੇ ਸਾਨੂੰ ਸਫਲਤਾ ਦੀ ਰਾਹ ਦਿਖਾਵੇਗੀ। ਇਸ ਕਰਕੇ ਜਿਹੜੇ ਕਾਨੂੰਨ, ਅੱਜ ਜਿਹੜੇ ਚਾਰ ਬਿੱਲ, ਰੈਜ਼ੋਲਿਊਸ਼ਨ ਹੈ, ਜਿਹੜਾ ਇਸ ਦੇ ਖਿਲਾਫ ਇਸ ਸੈਸ਼ਨ ਵਿੱਚ ਖੜ੍ਹੇਗਾ, ਫਿਰ ਉਹ ਸੈਂਟਰ ਦੀ ਸਰਕਾਰ ਦੇ ਨਾਲ ਹੈ। (ਥੰਪਿੰਗ) ਮੈਂ ਇਸ ਕਰਕੇ ਖੜ੍ਹਾ ਹਾਂ, ਮੈਂ ਪੰਜਾਬ ਦੇ ਨਾਲ ਖੜ੍ਹਾ ਹਾਂ ਅਤੇ ਪੰਜਾਬ ਪੱਖੀ ਹਰ ਨਿਰਣੇ ਦੇ ਨਾਲ ਖੜ੍ਹਾ ਹਾਂ, ਪਰ ਮੈਂ ਇਹ ਵੀ ਕਹਿੰਦਾ ਹਾਂ ਕਿ ਆਪਾਂ ਹੱਲ ਪੱਖੀ ਰਾਜਨੀਤੀ ਕਰੀਏ। ਸਾਡੇ ਕੋਲ ਵੱਧ ਤੋਂ ਵੱਧ ਇੱਕ ਸਾਲ ਹੈ ਜਾਂ ਤਿੰਨ ਸਾਲ ਹੈ। ਦੇਖ ਲਉ। ਇਹ ਐਤਕੀਂ ਫਸਲ ਚੁੱਕਣਗੇ, ਫਿਰ ਅਗਲੀ ਵਾਰ ਫਸਲ ਚੁੱਕਣਗੇ। ਕਿਤੇ ਲਿਖਿਆ ਤਾਂ ਹੈ ਨਹੀਂ। ਗਾਰੰਟੀ

ਨਹੀਂ ਹੈ। ਐਸ਼ਿਉਰਿਡ ਇਨਕਮ ਤਾਂ ਹੈ ਨਹੀਂ। ਛੋਟੇ ਕਿਸਾਨਾਂ ਨਾਲ ਅੱਡ ਡੀਲ ਕਰਨਗੇ, ਵੱਡੇ ਕਿਸਾਨਾਂ ਨਾਲ ਅੱਡ ਡੀਲ ਕਰਨਗੇ, ਜਿਵੇਂ ਈਸਟ ਇੰਡੀਆ ਕੰਪਨੀ ਆਈ ਸੀ, ਗੋਰਿਆਂ ਵਾਲੀ, ਵੰਡ ਵੰਡ ਕੇ ਮਾਰਦੀ ਸੀ, ਇਹ ਤਾਂ ਸਾਡੇ ਕਿਸਾਨ ਨੂੰ ਮਾਰਨਗੇ। ਇਸ ਕਰਕੇ ਮੈਂ ਜਿਹੜੇ ਹੱਲ ਦਿੱਤੇ ਹਨ, ਉਹ ਮੈਂ ਇੱਥੇ ਰੱਖਣਾ ਚਾਹੁੰਦਾ ਹਾਂ। ਜਿਵੇਂ ਪੰਜਾਬ ਸਰਕਾਰ ਦੁੱਧ ਤੇ ਐਮ.ਐਸ.ਪੀ. ਦਿੰਦੀ ਹੈ, ਜਾਂ ਜਿਹੜੀਆਂ ਚੀਜ਼ਾਂ ਅਸੀਂ ਬਾਹਰੋਂ ਇਮਪੋਰਟ ਕਰਦੇ ਹਾਂ, ਅਸੀਂ ਸਾਰੇ ਹਿੰਦੁਸਤਾਨ ਦਾ ਫੂਡ ਬਾਊਲ ਹਾਂ ਪਰ ਅਸੀਂ ਦਾਲਾਂ ਬਾਹਰੋਂ ਇਮਪੋਰਟ ਕਰਦੇ ਹਾਂ। ਜਿਹੜੀਆਂ ਚੀਜ਼ਾਂ ਅਸੀਂ ਖਾਂਦੇ ਵੀ ਹਾਂ, ਤੁਸੀਂ ਦੇਖ ਲਉ ਕਿ ਸਬਜ਼ੀਆਂ ਹਨ, ਉਹ ਵੀ ਬਾਹਰੋਂ ਆਉਂਦੀਆਂ ਹਨ। ਇਸ ਕਰਕੇ ਅਸੀਂ ਉਨ੍ਹਾਂ ਚੀਜ਼ਾਂ ਤੇ ਜਿਹੜੀ ਤਿੰਨ ਕਰੋੜ ਪੰਜਾਬੀਆਂ ਦੀ ਮੂਲ ਭੂਤ ਜ਼ਰੂਰਤ ਹੈ, ਉਨ੍ਹਾਂ ਚੀਜ਼ਾਂ ਤੇ ਤਾਂ ਐਮ.ਐਸ.ਪੀ. ਦੇਣ ਬਾਰੇ ਸੋਚ ਸਕਦੇ ਹਾਂ। ਇਹ ਤਾਂ ਕਹਿ ਸਕਦੇ ਹਾਂ ਕਿ ਜੋ ਅਸੀਂ ਖਾਂਦੇ ਹਾਂ, ਉਹ ਉਗਾਉਂਦੇ ਹਾਂ। ਜੋ ਅਸੀਂ ਖਾਂਦੇ ਹਾਂ ਉਹ ਅਸੀਂ ਬਾਹਰੋਂ ਕਿਉਂ ਮੰਗਵਾਉਂਦੇ ਹਾਂ? ਸੈਂਕੜੇ ਕਰੋੜਾਂ ਦੀਆਂ ਦਾਲਾਂ ਅਸੀਂ ਬਾਹਰੋਂ ਮੰਗਵਾਉਂਦੇ ਹਾਂ। ਇੰਨਾ ਤਾਂ ਅਸੀਂ ਐਸ਼ਿਉਰੈਂਸ ਦੇ ਸਕਦੇ ਹਾਂ। ਜਿਵੇਂ ਦੁੱਧ ਤੇ ਮਿਲਕਫੈੱਡ ਦਿੰਦਾ ਹੈ, ਜਿਵੇਂ ਹਿਮਾਚਲ ਦੀ ਸਰਕਾਰ ਸੇਬ ਤੇ ਦਿੰਦੀ ਹੈ, ਅਸੀਂ ਇਸ ਬਾਰੇ ਸੋਚੀਏ, ਤਿਆਰੀ ਕਰੀਏ, ਸਟੋਰੇਜ ਦੇਈਏ। ਇਹ ਵੱਡੇ ਵੱਡੇ ਪੂਜੀ ਪਤੀ ਕਿਉਂ ਤਕੜੇ ਹਨ?

**ਸਰਦਾਰ ਨਵਜੋਤ ਸਿੰਘ ਸਿੱਧੂ (ਜਾਰੀ)**: ਜਿਵੇਂ ਹਿਮਾਚਲ ਦੀ ਸਰਕਾਰ ਸੇਬ ਤੇ ਦਿੰਦੀ ਹੈ, ਅਸੀਂ ਉਸ ਬਾਰੇ ਸੋਚੀਏ, ਅਸੀਂ ਤਿਆਰੀ ਕਰੀਏ, ਸਟੋਰੇਜ਼ ਦੇਈਏ। ਇਹ ਵੱਡੇ-ਵੱਡੇ ਪੂੰਜੀਪਤੀ ਤਕੜੇ ਕਿਉਂ ਹਨ, ਸਰ? ਇਨ੍ਹਾਂ ਦੇ ਕੋਲ ਮਾਰਕਿਟਾਂ ਹਨ, ਇਨ੍ਹਾਂ ਕੋਲ ਸਟੋਰੇਜ਼ ਕਪੈਸਿਟੀ ਹੈ। ਤੁਸੀਂ ਦੇਖੋ ਕਿੰਨੀ ਚਾਲ ਚਲਦੇ ਹਨ। ਉਂਜ ਤਾਂ ਕਹਿੰਦੇ ਹਨ ਕਿ ਹੋਰਡਿੰਗ ਇਲਲੀਗਲ ਹੈ ਪਰ ਇਨ੍ਹਾਂ ਨੂੰ ਕਾਨੂੰਨ ਵਿੱਚ ਲਿਖ ਕੇ ਇਜਾਜ਼ਤ ਦੇ ਦਿੱਤੀ ਹੈ। ਫਿਰ ਮੈਂ ਤੋਮਰ ਸਾਹਿਬ (ਕੇਂਦਰੀ ਖੇਤੀ ਮੰਤਰੀ) ਤੇ ਵੀ ਆਉਂਦਾ ਹਾਂ। ਵੱਟ ਦਿਊਂ ਕੱਢ, ਗੁੱਛਾ ਦਿਊਂ ਬਣਾ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਕਾਨੂੰਨ ਵਿੱਚ ਲਿਖਿਆ ਹੈ ਕਿ ਪੂੰਜੀਪਤੀ 50 ਗੁਣਾ ਤੇ 100 ਗੁਣਾ ਰੇਟ ਤੇ ਅਨਾਜ ਨੂੰ ਵੇਚ ਸਕਦਾ ਹੈ। ਤੁਸੀਂ ਦੇਖੋ ਭਾਗ ਦੀ ਵਿਡੰਬਨਾ ਕਿ ਭੁੱਖਮਰੀ ਆਉਣ ਦਾ ਕਾਰਨ ਹੀ ਇਹ ਹੈ। ਭੁੱਖਮਰੀ ਆਉਣ ਦਾ ਕਾਰਨ ਇਹ ਨਹੀਂ ਹੈ ਕਿ ਅਨਾਜ ਖਤਮ ਹੋ ਜਾਵੇਗਾ। ਭੁੱਖਮਰੀ ਆਉਣ ਦਾ ਕਾਰਨ ਇਹ ਹੈ ਕਿ ਅਨਾਜ ਤਾਂ ਹੋਵੇਗਾ ਲੇਕਿਨ ਉਹ ਗਰੀਬ ਦੀ ਖਰੀਦ ਦੀ ਤਾਕਤ ਤੋਂ ਪਰੇ ਹੋਵੇਗਾ। ਇਸ ਕਰਕੇ ਭੁੱਖਮਰੀ ਆਉਂਦੀ ਹੈ। ਇਨ੍ਹਾਂ ਨੂੰ 50 ਤੋਂ 100 ਗੁਣਾ ਰੇਟ ਤੇ ਵੇਚਣ ਦੀ ਇਜਾਜ਼ਤ ਕਾਨੂੰਨ ਵਿੱਚ ਲਿਖ ਕੇ ਦੇ ਰਹੇ ਹਨ। Hoarding has been legitimised. ਇਸ ਨੂੰ ਇਨ੍ਹਾਂ ਲੋਕਾਂ ਨੇ ਲੀਗਲਾਈਜ਼ ਕਰ ਦਿੱਤਾ ਹੈ। ਇਸ ਕਰਕੇ ਮੈਂ ਇਹ ਕਹਿੰਦਾ ਹਾਂ, ਮੇਰੀ ਇਹ ਬੇਨਤੀ ਹੈ ਕਿ

ਸੀ.ਐਮ. ਸਾਹਿਬ ਤੇ ਜਿੰਨੇ ਵੀ ਚੁਣੇ ਹੋਏ ਨੁਮਾਇੰਦੇ ਹਨ ਔਰ ਇੱਥੇ ਜਿਹੜਾ ਵੀ ਬੰਦਾ ਬੈਠਾ ਹੈ ਉਹ ਮੇਰੀ ਪੱਗ ਹੈ ਅਤੇ ਅਸੀਂ ਪੱਗ ਦੀ ਹੀ ਲੜਾਈ ਲੜ ਰਹੇ ਹਾਂ।

**ਮਾਨਯੋਗ ਸਪੀਕਰ:** ਰੈਜ਼ੋਲਿਊਸ਼ਨ ਤੇ ਬੋਲੋ, ਜਿਹੜਾ ਰੈਜ਼ੋਲਿਊਸ਼ਨ ਹੈ।

**ਸਰਦਾਰ ਨਵਜੋਤ ਸਿੰਘ ਸਿੱਧੂ:** ਮੈਂ ਕਹਿੰਦਾ ਹਾਂ ਕਿ ਮੈਂ ਪੂਰੀ ਤਰ੍ਹਾਂ ਸਪੋਰਟ ਕਰਦਾ ਹਾਂ, ਐਨ ਠੋਕ ਕੇ ਸਪੋਰਟ ਕਰਦਾ ਹਾਂ ਤੇ ਮੈਂ ਇਹ ਸਾਰਿਆਂ ਨੂੰ ਕਹਿ ਰਿਹਾ ਹਾਂ ਕਿ ਇਹ ਰੈਜ਼ੋਲਿਊਸ਼ਨ ਪੰਜਾਬ ਪੱਖੀ ਰੈਜ਼ੋਲਿਊਸ਼ਨ ਹੈ, ਕਿਸਾਨ ਦੇ ਸੰਘਰਸ਼ ਦੀ ਆਵਾਜ਼ ਹੈ, ਜਿਹੜਾ ਇਸ ਦੇ ਖਿਲਾਫ ਹੋਵੇਗਾ ਉਹ ਸੈਂਟਰ ਦੀ ਸਰਕਾਰ ਦੇ ਨਾਲ ਖੜਾ ਹੈ ਤੇ ਉਹ ਪੰਜਾਬ ਦੇ ਖਿਲਾਫ ਹੋਵੇਗਾ। (ਥੰਪਿੰਗ) ਇਸ ਕਰਕੇ ਬਹੁਤ-ਬਹੁਤ ਧੰਨਵਾਦ।

**Mr. Speaker:** Thank you, Thank you. ਮੈਂ ਹਾਊਸ ਨੂੰ ਰਿਕੁਐਸਟ ਕਰਨਾ ਚਾਹੁੰਦਾ ਹਾਂ ਕਿ ਅਸੀਂ ਬਹਿਸ ਲਈ ਤਿੰਨ ਘੰਟੇ ਰੱਖੇ ਹਨ ਜਿਸ ਵਿੱਚੋਂ ਦੋ ਘੰਟੇ ਤਿੰਨ ਮਿੰਟ ਇੰਡੀਅਨ ਨੈਸ਼ਨਲ ਕਾਂਗਰਸ, 29 ਮਿੰਟ ਆਮ ਆਦਮੀ ਪਾਰਟੀ, 22 ਮਿੰਟ ਸ਼੍ਰੋਮਣੀ ਅਕਾਲੀ ਦਲ, ਤਿੰਨ ਮਿੰਟ ਭਾਰਤੀ ਜਨਤਾ ਪਾਰਟੀ ਅਤੇ ਤਿੰਨ ਮਿੰਟ ਲੋਕ ਇਨਸਾਫ ਪਾਰਟੀ ਦੇ ਹਨ।

**ਸਲਾਹਕਾਰ/ ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ) :** ਧੰਨਵਾਦ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਸਪੀਕਰ ਸਾਹਿਬ ਮੈਂ ਸਾਡੇ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਅੱਜ ਸਾਡੀ ਧਰਤੀ ਮਾਂ ਦੇ ਨਾਲ ਖੜੇ ਹੋ ਕੇ ਉਸ ਧਰਤੀ ਮਾਂ ਦੇ ਕਿਸਾਨ ਪੁੱਤ ਦੇ ਨਾਲ ਖੜ੍ਹੇ ਹੋ ਕੇ ਅੱਜ ਆਪਣੀ ਸੋਲੀਡੈਰਿਟੀ ਦਿਖਾਈ ਹੈ ਔਰ ਆਪਣਾ ਜਜ਼ਬਾ, ਆਪਣੀ ਹਿੰਮਤ ਔਰ ਆਪਣੀ ਕਾਬਲੀਅਤ ਦਰਸਾਈ ਹੈ ਅਤੇ ਆਪਣੀ ਕਿਸੇ ਵੀ ਪੁਜ਼ੀਸ਼ਨ ਦੀ ਪਰਵਾਹ ਨਾ ਕਰਦੇ ਹੋਏ ਕੇਂਦਰ ਦੇ ਕਾਲੇ ਕਾਨੂੰਨਾਂ ਨੂੰ ਲੱਤ ਮਾਰਦੇ ਹੋਏ ਜੋ ਕਿ ਕਿਸਾਨ ਵਿਰੋਧੀ ਹਨ, ਉਨ੍ਹਾਂ ਨੂੰ ਅੱਜ ਇੱਥੇ ਰੱਦ ਕਰਨ ਦਾ ਜੋ ਫੈਸਲਾ ਵਿਧਾਨ ਸਭਾ ਵਿੱਚ ਰੈਜ਼ੋਲਿਊਸ਼ਨ ਲਿਆ ਕੇ ਕੀਤਾ ਹੈ ਮੈਂ ਸਭ ਤੋਂ ਪਹਿਲਾਂ ਉਸ ਦਾ ਧੰਨਵਾਦ ਵੀ ਕਰਦਾ ਹਾਂ ਤੇ ਉਸ ਦੀ ਪ੍ਰੋੜਤਾ ਵੀ ਕਰਦਾ ਹਾਂ ਤੇ ਉਸ ਦਾ ਸਮਰਥਨ ਵੀ ਕਰਦਾ ਹਾਂ। (ਥੰਪਿੰਗ) ਸਪੀਕਰ ਸਾਹਿਬ, ਇਹ ਅੱਜ ਦਾ ਦਿਨ, ਇਹ ਜਿਹੜਾ 20 ਅਕਤੂਬਰ ਦਾ ਦਿਨ ਹੈ ਇਤਿਹਾਸ ਵਿੱਚ ਲਿਖਿਆ ਜਾਵੇਗਾ। ਸਪੀਕਰ ਸਾਹਿਬ, ਮੈਂ ਉਸ ਦਿਨ ਵੀ ਕਿਹਾ ਸੀ ਜਿਸ ਦਿਨ ਆਪਾਂ ਆਰਡੀਨੈਂਸ ਰੱਦ ਕੀਤੇ ਸੀ ਕਿ ਜਦੋਂ ਪੰਜਾਬ ਦਾ ਇਤਿਹਾਸ ਲਿਖਿਆ ਜਾਵੇਗਾ ਤਾਂ ਉਸ ਵਿੱਚ ਇਹ ਦਰਜ ਹੋਵੇਗਾ ਕਿ ਕੇਂਦਰ ਦੇ ਕਾਲੇ ਕਾਨੂੰਨਾਂ ਖਿਲਾਫ ਜਿਹੜੇ ਇਹ 117 ਵਿਧਾਨਕਾਰ ਪੰਜਾਬ ਦੇ ਲੋਕਾਂ ਨੇ ਚੁਣ ਕੇ ਭੇਜੇ ਹਨ ਇਹ ਵਿਧਾਨਕਾਰਾਂ ਨੇ ਕੇਂਦਰ ਦੇ ਕਾਲੇ ਕਾਨੂੰਨਾਂ ਖਿਲਾਫ ਆਪਣਾ ਕੀ ਯੋਗਦਾਨ ਪਾਇਆ ਔਰ ਉਸ ਦੇ ਤਹਿਤ ਅੱਜ ਇਸ ਪਵਿੱਤਰ ਸਦਨ ਵਿੱਚ ਅੱਜ ਜੋ ਸੀ.ਐਮ. ਸਾਹਿਬ ਬਿਲ ਲੈ ਕੇ ਆਏ ਹਨ, ਰੱਦ ਕਰਨ ਦੇ ਜੋ ਰੈਜ਼ੋਲਿਊਸ਼ਨ ਹਨ ਉਸ ਤੇ ਸਾਨੂੰ

ਅੱਜ ਸਾਰਿਆਂ ਨੂੰ ਮੌਕਾ ਮਿਲਿਆ ਹੈ ਕਿ ਅਸੀਂ ਕੇਂਦਰ ਦੇ ਕਾਲੇ ਕਾਨੂੰਨਾਂ ਖਿਲਾਫ ਆਪਣਾ ਯੋਗਦਾਨ ਪਾਈਏ ਔਰ ਇਹ ਇਤਿਹਾਸ ਵਿੱਚ ਲਿਖਿਆ ਜਾਵੇਗਾ। ਔਰ ਜਿਹੜਾ ਵੀ ਵਿਅਕਤੀ ਇਸ ਰੈਜ਼ੋਲਿਊਸ਼ਨ ਦੇ ਖਿਲਾਫ ਜਾਵੇਗਾ ਉਸ ਦਾ ਨਾਂ ਪੰਜਾਬ ਦੇ ਇਤਿਹਾਸ ਵਿੱਚ ਕਾਲੇ ਅੱਖਰਾਂ ਵਿੱਚ ਲਿਖਿਆ ਜਾਵੇਗਾ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ): ਜਾਰੀ..** ਜਿਹੜਾ ਵੀ ਵਿਅਕਤੀ ਇਸ ਰੈਜ਼ੋਲਿਊਸ਼ਨ ਦੇ ਖਿਲਾਫ ਜਾਵੇਗਾ, ਉਸ ਦਾ ਪੰਜਾਬ ਦੇ ਇਤਿਹਾਸ ਵਿੱਚ ਕਾਲੇ ਅਖਰਾਂ ਵਿੱਚ ਨਾਮ ਲਿਖਿਆ ਜਾਵੇਗਾ, ਉਸ ਨੂੰ ਕੋਈ ਮੁਆਫ ਨਹੀਂ ਕਰੇਗਾ। ਸਪੀਕਰ ਸਾਹਿਬ, ਜਿਵੇਂ ਸੀ.ਐਮ. ਸਾਹਿਬ ਨੇ ਦੱਸਿਆ, ਇਹ ਕੋਈ ਗੱਲ ਇੱਥੋਂ ਨਹੀਂ ਤੁਰੀ ਕਿ ਇਹ ਗੱਲ ਆਰਡੀਨੈਂਸਾਂ ਤੋਂ ਹੀ ਚੱਲ ਪਈ ਸੀ। ਸੀ.ਐਮ. ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ 26 ਮਈ, 2014 ਨੂੰ ਮੋਦੀ ਦੀ ਸਰਕਾਰ ਦਿੱਲੀ ਦੇ ਵਿੱਚ ਬਣੀ ਔਰ ਇਹ ਦੇਖਣ ਵਾਲੀ ਗੱਲ ਹੈ, ਸਰਕਾਰ ਬਣਦਿਆਂ ਅਜੇ ਸ਼ਾਇਦ ਮੰਤਰੀਆਂ ਦੇ ਦਫਤਰਾਂ ਦੀ ਝਾੜ-ਪੂੰਝ ਵੀ ਨਾ ਕੀਤੀ ਹੋਵੇ ਤੇ ਆਉਂਦਿਆਂ ਹੀ ਕਿਸਾਨ ਦੇ ਖਿਲਾਫ ਇੱਕ ਇਹੋ-ਜਿਹੀ ਸਾਜ਼ਿਸ਼ ਰਚੀ ਗਈ, 20 ਅਗਸਤ 2014 ਨੂੰ ਕਿ ਇੱਕ ਸ਼ਾਂਤਾ ਕੁਮਾਰ ਜੀ ਦੀ ਕਮੇਟੀ ਬਣਾ ਦਿੱਤੀ ਗਈ, ਜਿਸ ਦੀ ਰਿਪੋਰਟ ਸੀ.ਐਮ. ਸਾਹਿਬ ਨੇ ਦਿਖਾਈ। ਆਹ ਕਮੇਟੀ ਦੀ ਰਿਪੋਰਟ ਹੈ (ਇਸ ਸਮੇਂ ਮੈਂਬਰ ਸਾਹਿਬਾਨ ਰਿਪੋਰਟ ਲਹਿਰਾ ਰਹੇ ਸਨ)। ਆਹ ਉਹ ਬੰਡਲ ਹੈ, ਸਾਡੇ ਪੰਜਾਬ ਤੇ ਹਿੰਦੁਸਤਾਨ ਦੇ ਕਿਸਾਨ ਤੇ ਮੌਤ ਦਾ ਫੁਰਮਾਨ, ਇਹ ਰਿਪੋਰਟ ਸ਼ਾਂਤਾ ਕੁਮਾਰ ਦੀ ਹੈ। 20 ਅਗਸਤ,2014 ਨੂੰ ਕਮੇਟੀ ਬਣਾਈ ਗਈ ਔਰ 19 ਜਨਵਰੀ, 2015 ਨੂੰ ਸ਼ਾਂਤਾ ਕੁਮਾਰ ਜੀ ਨੇ ਆਪਣੀ ਰਿਪੋਰਟ ਕੇਂਦਰ ਸਰਕਾਰ ਨੂੰ ਸੌਂਪ ਦਿੱਤੀ। ਇਹ ਪਹਿਲੀ ਵਾਰ ਨਹੀਂ ਹੈ, ਮੈਂ ਆਪਣੇ ਬਜ਼ੁਰਗਾਂ ਦਾ ਬਹੁਤ ਸਤਿਕਾਰ ਕਰਦਾ ਹਾਂ, ਉਹ ਬਜ਼ੁਰਗ ਹਨ ਪਰ ਸ਼ਾਂਤਾ ਕੁਮਾਰ ਜੀ ਨੇ ਪਹਿਲੀ ਵਾਰੀ ਕਿਸਾਨ ਦੇ ਢਿੱਡ ਤੇ ਲੱਤ ਮਾਰਨ ਦੀ ਕੋਸ਼ਿਸ਼ ਨਹੀਂ ਕੀਤੀ। ਸਪੀਕਰ ਸਾਹਿਬ, ਮੈਂ ਪਿੱਛੇ ਸਾਲ 2002 ਵਿੱਚ ਲੈ ਕੇ ਜਾਣਾ ਚਾਹੁੰਦਾ ਹਾਂ, ਸੀ.ਐਮ. ਸਾਹਿਬ ਬੈਠੇ ਹਨ। ਸਾਲ 2002 ਵਿੱਚ ਇਸੇ ਸ਼ਾਂਤਾ ਕੁਮਾਰ ਨੇ ਕਿਹਾ ਸੀ ਕਿ ਐਮ.ਐਸ.ਪੀ. ਫਰੀਜ਼ ਕਰ ਦਿੱਤੀ ਜਾਵੇ ਔਰ ਜਦੋਂ ਸਾਨੂੰ ਕਰੈਡਿਟ ਲਿਮਿਟ ਨਹੀਂ ਦਿੱਤੀ ਸੀ ਤਾਂ ਮੁੱਖ ਮੰਤਰੀ ਸਾਹਿਬ ਆਪਣੇ ਵਜ਼ੀਰਾਂ ਨੂੰ ਨਾਲ ਲੈ ਕੇ ਪ੍ਰਧਾਨ ਮੰਤਰੀ ਵਾਜਪਾਈ ਦੇ ਘਰ ਅੱਗੇ ਜਾ ਕੇ ਜਦੋਂ ਬੈਠੇ ਤਾਂ ਫਿਰ ਉਸ ਵੇਲੇ ਸਾਡੀ ਮੰਗ ਮੰਨੀ ਗਈ। ਇਹ ਸ਼ਾਂਤਾ ਕੁਮਾਰ ਜਿਨ੍ਹਾਂ ਦਾ ਜਨਮ ਜੁਆਇੰਟ ਪੰਜਾਬ ਸਮੇਂ ਹੋਇਆ, ਮੈਂ ਕਹਿੰਦਾ ਹਾਂ ਕਿ ਇਹੋ-ਜਿਹੀ ਘਿਣੌਨੀ ਹਰਕਤ ਆਪਣੇ ਪੰਜਾਬ ਦੇ ਨਾਲ ਕਰਨ ਵਾਲਾ ਇਨਸਾਨ, ਇਸ ਨੂੰ ਕਦੇ ਕਿਸਾਨ ਮੁਆਫ ਨਹੀਂ ਕਰਨਗੇ, ਕਦੀ ਸਾਡੀ ਧਰਤੀ ਮਾਂ ਮੁਆਫ ਨਹੀਂ ਕਰੇਗੀ। ਸਪੀਕਰ ਸਾਹਿਬ, ਇਹ ਧਰਤੀ ਮਾਂ ਦੇ ਨਾਲ ਧੋਖਾ ਹੈ, ਇਹ ਧਰਤੀ ਮਾਂ ਦੇ ਕਿਸਾਨ ਪੁੱਤ ਦੇ ਨਾਲ ਧੋਖਾ ਹੈ ਔਰ ਜੋ ਆਪਣੀ ਮਾਂ ਨਾਲ ਧੋਖਾ ਕਰਦਾ ਹੈ, ਉਹ ਕੁਦਰਤ ਦੇ ਕਾਨੂੰਨ ਦੇ ਖਿਲਾਫ ਜਾਂਦਾ ਹੈ ਪਰ ਅੱਜ ਬੀ.ਜੇ.ਪੀ. ਨੇ ਆਪਣੀ ਮਾਂ ਨਾਲ ਧੋਖਾ ਕੀਤਾ ਹੈ, ਆਪਣੀ ਧਰਤੀ ਮਾਂ ਨਾਲ ਧੋਖਾ ਕੀਤਾ ਹੈ, ਧਰਤੀ ਮਾਂ ਦੇ ਕਿਸਾਨ ਪੁੱਤ ਨਾਲ ਧੋਖਾ ਕੀਤਾ ਹੈ। ਇਸ ਦੀ ਮੁਆਫੀ ਕੁਦਰਤ ਦੇ ਕਿਸੇ ਕਾਨੂੰਨ ਵਿੱਚ

ਨਹੀਂ ਹੋਣੀ। ਅਸੀਂ ਤਾਂ ਆਪਣੇ ਫਰਜ਼ ਨਿਭਾਉਣੇ ਹਨ, ਤੁਸੀਂ ਉਸ ਕੁਰਸੀ ਤੇ ਬੈਠ ਕੇ ਅਤੇ ਅਸੀਂ ਇਨ੍ਹਾਂ ਕੁਰਸੀਆਂ ਤੇ ਬੈਠ ਕੇ ਆਪਣੇ ਫਰਜ਼ ਨਿਭਾਉਣੇ ਹਨ ਪਰ ਮੈਂ ਸਪੀਕਰ ਸਾਹਿਬ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਥੱਪੜ, ਸਾਡੇ ਕਾਨੂੰਨ ਦੇ ਨਾਲੋਂ ਵੱਡਾ ਥੱਪੜ ਕੁਦਰਤ ਦੇ ਕਾਨੂੰਨ ਦਾ ਹੈ। ਜਿਹੜਾ ਉਹ ਥੱਪੜ ਮੋਦੀ ਤੇ ਬੀ.ਜੇ.ਪੀ ਨੂੰ ਪੈਣਾ ਹੈ, ਉਹ ਥੱਪੜ ਇਨ੍ਹਾਂ ਤੋਂ ਝੱਲਿਆ ਨਹੀਂ ਜਾਣਾ ਕਿਉਂਕਿ ਇਨ੍ਹਾਂ ਨੇ ਧਰਤੀ ਮਾਂ ਨਾਲ ਧੋਖਾ ਕੀਤਾ ਹੈ। ਅੱਜ ਇਹ ਕੁਦਰਤ ਦਾ ਕਾਨੂੰਨ ਹੈ। ਕੁਦਰਤ ਕਿਸੇ ਨੂੰ ਮੁਆਫ ਨਹੀਂ ਕਰਦੀ, ਉਹ ਕੋਈ ਹੋਵੇ। ਆਪਾਂ ਦੇਖਿਆ ਹੈ ਕਿ ਇਤਿਹਾਸ ਗਵਾਹ ਹੈ, ਜਿਨ੍ਹਾਂ ਨੇ ਕੁਦਰਤ ਨਾਲ ਧੋਖਾ ਕੀਤਾ ਹੈ, ਉਨ੍ਹਾਂ ਨੂੰ ਕੁਦਰਤ ਨੇ ਕਦੀ ਮੁਆਫ ਨਹੀਂ ਕੀਤਾ। ਕੁਦਰਤ ਨੇ ਕਿਤੇ-ਨਾ-ਕਿਤੇ ਜਾ ਕੇ ਉਸ ਦਾ ਇਵਜ਼ਾਨਾ ਲਿਆ ਹੈ। ਉਨ੍ਹਾਂ ਦੇ ਨਾਲ ਕੁਦਰਤ ਨੇ ਫਿਰ ਉਸੇ ਤਰ੍ਹਾਂ ਦਾ ਨਿਆਂ ਕੀਤਾ ਹੈ। ਜਿਹੜੀ ਸ਼ਾਂਤਾ ਕੁਮਾਰ ਦੀ ਰਿਪੋਰਟ ਹੈ, ਜਿਵੇਂ ਸੀ.ਐਮ. ਸਾਹਿਬ ਨੇ ਕਿਹਾ, ਰਿਪੋਰਟ ਨੇ ਕੀ ਕਿਹਾ? ਜੋ ਸੀ.ਐਮ. ਸਾਹਿਬ ਨੇ ਕਿਹਾ, ਸਿੱਧੂ ਸਾਹਿਬ ਨੇ ਕਿਹਾ, ਇਹੀ ਰਿਕੁਮੈਂਡੇਸ਼ਨਾਂ ਹਨ ਕਿ ਇਹ ਰਿਪੋਰਟ ਕਹਿੰਦੀ ਹੈ ਕਿ ਪੀ.ਡੀ.ਐਸ. ਸਿਸਟਮ 67% ਲੋਕਾਂ ਨੂੰ ਕਵਰ ਕਰਦਾ ਹੈ, ਇਸ ਨੂੰ ਘਟਾ ਕੇ 40% ਕੀਤਾ ਜਾਵੇ। ਇਸ ਰਿਪੋਰਟ ਨੇ ਗਰੀਬ ਦੇ ਢਿੱਡ ਤੇ ਲੱਤ ਮਾਰਨ ਨੂੰ ਕਿਹਾ ਕਿ ਪੀ.ਡੀ.ਐਸ. ਸਿਸਟਮ 67% ਪਾਪੂਲੇਸ਼ਨ ਦੀ ਥਾਂ ਤੇ 40% ਨੂੰ ਦਿੱਤੀ ਜਾਵੇ ।

**ਸਰਦਾਰ ਕੁਲਜੀਤ ਸਿੰਘ ਨਾਗਰਾ ..ਜਾਰੀ..** ਐਮ.ਐਸ.ਪੀ ਦੀ ਰਿਜੀਮ ਕਿੱਥੋਂ ਸ਼ੁਰੂ ਹੋਈ। ਇਸ ਨੂੰ ਬੜਾ ਸੋਚਣ ਦੀ ਲੋੜ ਹੈ। ਸ਼੍ਰੀ ਲਾਲ ਬਹਾਦਰ ਸ਼ਾਸਤਰੀ ਜੀ ਉਸ ਸਮੇਂ ਪ੍ਰਧਾਨ ਮੰਤਰੀ ਸੀ। ਸ਼੍ਰੀ ਸੁਬਰਾਮਨੀਅਮ ਜੀ ਸਾਡੇ ਐਗਰੀਕਲਚਰ ਮਨਿਸਟਰ ਸੀ। ਇਹ ਗੱਲ ਸਾਲ 1964 ਦੇ ਵਿੱਚ ਆਈ। 1965 ਦੇ ਵਿੱਚ ਐਗਰੀਕਲਚਰਲ ਪ੍ਰਾਈਸ ਕਮਿਸ਼ਨ ਸਥਾਪਿਤ ਕੀਤਾ ਗਿਆ ਜਿਸ ਨੂੰ ਬਾਅਦ ਵਿੱਚ ਸਾਲ 1985 ਵਿੱਚ ਸੀ.ਏ.ਪੀ.ਸੀ. ਵਿੱਚ ਬਦਲ ਦਿੱਤਾ ਗਿਆ। ਸਾਲ 1965 ਦੇ ਵਿੱਚ ਹੀ ਐਫ.ਸੀ.ਆਈ. ਦੀ ਸਥਾਪਨਾ ਕੀਤੀ ਗਈ। ਇੱਕ ਅਮਰੀਕਨ ਡਾਕਟਰ ਫਰੈਂਕ ਡਬਲਿਊ ਪਾਰਕਰ ਹੈ ਜਿਸ ਦੇ ਨਾਂ ਤੇ ਐਗਰੀਕਲਚਰ ਯੂਨੀਵਰਸਿਟੀ ਵਿੱਚ ਪਾਰਕਰ ਹਾਊਸ ਵੀ ਹੈ। ਉਹ ਯੂ.ਐਸ.ਏ. ਦੇ ਖੁਰਾਕ ਮੰਤਰਾਲੇ ਦਾ ਸਲਾਹਕਾਰ ਸੀ।ਉਸ ਨੇ ਕਿਹਾ ਕਿ ਐਮ.ਐਸ.ਪੀ. ਦਿੱਤੀ ਜਾਵੇ। ਇਨ੍ਹਾਂ ਵੱਲੋਂ ਸੁਝਾਅ ਦਿੱਤਾ ਗਿਆ। ਉਸ ਸਮੇਂ ਵੀ ਬੜਾ ਰੌਲਾ ਪਿਆ ਕਿ ਐਮ.ਐਸ.ਪੀ. ਨਾ ਦਿਓ ਪਰ ਸਾਡੇ ਪ੍ਰਧਾਨ ਮੰਤਰੀ ਅਤੇ ਸਾਡੇ ਐਗਰੀਕਲਚਰ ਮਨਿਸਟਰ ਸ਼੍ਰੀ ਸੁਬਰਾਮਨੀਅਮ ਨੇ ਉਦੋਂ ਐਫ.ਸੀ.ਆਈ. ਦਾ ਗਠਨ ਕੀਤਾ। ਪਹਿਲੀ ਵਾਰ 1966-67 ਦੇ ਵਿੱਚ 54 ਰੁਪਏ ਪ੍ਰਤੀ ਕੁਇੰਟਲ ਦੀ ਐਮ.ਐਸ.ਪੀ. ਦਿੱਤੀ ਗਈ। ਇਹ ਜਿਹੜਾ ਢਾਂਚਾ ਬਣਾਇਆ ਗਿਆ ਸੀ, ਇਹ ਉਸ ਵੇਲੇ ਦੀ ਕਾਂਗਰਸੀ ਸਰਕਾਰ ਨੇ ਕਿਸਾਨਾਂ ਨੂੰ ਖੜ੍ਹਾ ਕਰਨ ਲਈ ਖੜ੍ਹਾ ਕੀਤਾ ਔਰ ਅਨਾਜ ਦੇ ਭੰਡਾਰਾਂ ਨੂੰ ਭਰਨ ਲਈਕੀਤਾ। ਜਿਸ ਵਿੱਚ ਪੰਜਾਬ ਸਭ ਤੋਂ ਅੱਗੇ ਹੋ ਕੇ ਗਿਆ। ਸਪੀਕਰ ਸਾਹਿਬ, ਅੱਜ ਬੜੇ ਦੁੱਖ ਦੀ ਗੱਲ ਹੈ ਕਿ ਅਸੀਂ ਆਪਣੀ ਧਰਤੀ ਮਾਂ ਬੰਜਰ ਕਰ ਲਈ ਹੈ। ਅਸੀਂ ਆਪਣਾ ਪਾਣੀ

ਦੂਸ਼ਿਤ ਕਰ ਲਿਆ। ਜਿਹੜਾ ਇੱਕ ਬਹੁਤ ਚੰਗਾ ਪਾਣੀ ਸੀ, ਉਸ ਨੂੰ ਪੈਸਟੀਸਾਈਡਜ਼ ਪਾ ਕੇ ਬਰਬਾਦ ਕਰ ਲਿਆ। ਜਿਹੜਾ ਪਾਣੀ ਸਾਨੂੰ ਧਰਤੀ ਤੇ 20 ਫੁੱਟ ਤੇ ਮਿਲਦਾ ਸੀ, ਉਹ 5-5 ਸੌ ਫੁੱਟ ਤੇ ਕਰ ਲਿਆ। ਅਸੀਂ ਆਪਣਾ ਇਨਵਾਇਰਨਮੈਂਟ ਖਰਾਬ ਕਰ ਲਿਆ। ਆਪਣੀ ਸਰੀਰ ਵੀ ਅਸੀਂ ਖਰਾਬ ਕਰ ਲਏ, ਪੈਸਟੀਸਾਈਡਜ਼ ਦੇ ਨਾਲ ਬਿਮਾਰੀਆਂ ਲਗਾ ਲਈਆਂ। ਔਰ ਅੱਜ ਜਦੋਂ ਸਾਨੂੰ ਲੋੜ ਹੈ ਤਾਂ ਕੇਂਦਰ ਸਰਕਾਰ ਸਾਨੂੰ ਵਰਤ ਕੇ ਔਰ ਸਾਨੂੰ ਵਗਾਹ ਕੇ ਮਾਰ ਰਹੀ ਹੈ। ਇਹ ਬਰਦਾਸ਼ਤ ਨਹੀਂ ਕੀਤਾ ਜਾਵੇਗਾ। ਔਰ ਸਪੀਕਰ ਸਾਹਿਬ, ਪੰਜਾਬ ਦੀ ਇਕਾਨਮੀ ਵਿੱਚ ਤਕਰੀਬਨ 65 ਹਜ਼ਾਰ ਤੋਂ ਲੈ ਕੇ 70 ਹਜ਼ਾਰ ਕਰੋੜ ਰੁਪਿਆ ਆਉਂਦਾ ਹੈ। ਇਹ ਪੈਸਾ ਪੰਜਾਬ ਦੇ ਹਰੇਕ ਦੁਕਾਨਦਾਰ ਕੋਲ, ਹਰ ਇੰਡਸਟਰੀਅਲਿਸਟ ਕੋਲ, ਹਰ ਲੇਬਰ ਦੇ ਕੋਲ ਜਾਂਦਾ ਹੈ। ਇਹ ਜਿਹੜੇ ਕਾਨੂੰਨ ਦਿ ਫਾਰਮਰ ਪ੍ਰੋਡਿਊਸ ਸਟੇਟ ਐਂਡ ਕਮਰਸ ਪ੍ਰਮੋਸ਼ਨ ਐਕਟ 2020 ਹੈ, ਇਸ ਦਾ ਸੈਕਸ਼ਨ 12 ਕੀ ਕਹਿੰਦਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ (ਵਿਘਨ) ਇਹ ਤੁਸੀਂ ਦੇਖੋ ਕਿ ਕੇਂਦਰ ਸਰਕਾਰ ਵੱਲੋਂ ਰਾਜਾਂ ਦੇ ਅਧੀਨ ਆਉਂਦੇ ਅਧਿਕਾਰਾਂ ਤੇ ਸੰਘੀ ਢਾਂਚੇ ਤੇ ਹਮਲਾ ਹੈ। ਇਸ ਦਾ ਸੈਕਸ਼ਨ-12 ਕਹਿੰਦਾ ਹੈ ਕਿ ਕੇਂਦਰ ਸਰਕਾਰ ਕਿਸੇ ਰਾਜ ਸਰਕਾਰ ਜਾਂ ਉਸ ਦੇ ਅਧੀਨ ਆਉਂਦੇ ਅਧਿਕਾਰੀਆਂ ਨੂੰ ਇਸ ਐਕਟ ਨਾਲ ਸਬੰਧਤ ਕੋਈ ਵੀ ਹਦਾਇਤਾਂ ਅਤੇ ਨਿਰਦੇਸ਼ ਦੇ ਸਕਦੀ ਹੈ। ਦੂਜਾ ਸੈਕਸ਼ਨ-14 ਕੀ ਕਹਿੰਦਾ ਹੈ ਕਿ (ਵਿਘਨ) ਸਪੀਕਰ ਸਾਹਿਬ, ਮੈਨੂੰ ਤਿੰਨ ਮਿੰਟ ਦੇ ਦਿਓ।ਸੈਕਸ਼ਨ 14 ਕਹਿੰਦਾ ਹੈ ਕਿ ਇਸ ਐਕਟ ਦੀਆਂ ਧਾਰਾਵਾਂ ਦਾ ਰਾਜ ਦੇ ਏ.ਪੀ.ਐਮ.ਸੀ. ਐਕਟ ਜਾਂ ਰਾਜ ਦੇ ਕਿਸੇ ਹੋਰ ਐਕਟ ਉੱਪਰ ਓਵਰ ਰਾਈਡਿੰਗ ਇਫੈਕਟ ਹੋਵੇਗਾ। ਇਹ ਕਹਿੰਦਾ ਹੈ ਕਿ ਤੁਹਾਡੇ ਸਾਰੇ ਏ.ਪੀ.ਐਮ.ਸੀ. ਐਕਟ ਇੱਕ ਪਾਸੇ ਅਤੇ ਕੇਂਦਰ ਦਾ ਕਾਲਾ ਕਾਨੂੰਨ ਇੱਕ ਪਾਸੇ। ਇਸੇ ਤਰ੍ਹਾਂ ਦੂਜੇ ਐਕਟ ਦੇ ਵਿੱਚ ਇੰਪਾਵਰਮੈਂਟ ਐਂਡ ਪ੍ਰੋਟੈਕਸ਼ਨ ਐਕਟ ਦੇ ਵਿੱਚ 7 ਕਲਾਜ਼ 1 ਅਤੇ 2 ਕਹਿੰਦਾ ਹੈ ਕਿ ਖੇਤੀ ਸਮਝੌਤਿਆਂ ਨੂੰ ਬਿਨਾਂ ਸ਼ਰਤ ਰਾਜ ਦੇ ਕਾਨੂੰਨਾਂ ਨੂੰ ਬਾਹਰ ਰੱਖਣ ਦੀ ਵਿਵਸਥਾ ਕਰਦਾ ਹੈ। ਇਹ ਸਟੇਟ ਦੇ ਕਿਸੇ ਵੀ ਤਰ੍ਹਾਂ ਦੇ ਨਿਯੰਤਰਨ ਜਾਂ ਨਿਗਰਾਨੀ ਨੂੰ ਖਤਮ ਕਰਦਾ ਹੈ। ਇਸੇ ਤਰ੍ਹਾਂ ਇਸੇ ਐਕਟ ਦੀ ਸੈਕਸ਼ਨ 16 ਵਿੱਚ ਇਹ ਹੈ ਕਿ ਕੇਂਦਰ ਸਰਕਾਰ ਸਮੇਂ-ਸਮੇਂ ਤੇ ਐਕਟ ਦੀਆਂ ਧਾਰਾਵਾਂ ਨੂੰ ਲਾਗੂ ਕਰਨ ਲਈ ਸੂਬਾ ਸਰਕਾਰਾਂ ਨੂੰ ਨਿਰਦੇਸ਼ ਦੇ ਸਕਦੀ ਹੈ। ਸਾਡੇ ਕੋਲ ਜਿਹੜੇ ਅਧਿਕਾਰ ਹਨ ਉਨ੍ਹਾਂ ਤੇ ਨਿਰਦੇਸ਼ ਦੇ ਸਕਦੀ ਹੈ ਤੇ ਰਾਜ ਸਰਕਾਰ ਲਈ ਉਨ੍ਹਾਂ ਨਿਰਦੇਸ਼ਾਂ ਨੂੰ ਪਾਲਣਾ ਕਰਨਾ ਜ਼ਰੂਰੀ ਹੋਵੇਗਾ। ਸੈਕਸ਼ਨ 24 ਕਹਿੰਦਾ ਹੈ ਕਿ ਕੇਂਦਰ ਸਰਕਾਰ ਨੂੰ ਇਸ ਐਕਟ ਦੀਆਂ ਧਾਰਾਵਾਂ ਨੂੰ ਲਾਗੂ ਕਰਨ ਲਈ ਓਵਰ ਰਾਈਡਿੰਗ ਸ਼ਕਤੀਆਂ ਦਿੱਤੀਆਂ ਗਈਆਂ ਹਨ। ਇਸੇ ਤਰ੍ਹਾਂ ਇਹ ਜਿਹੜਾ ਜ਼ਰੂਰੀ ਚੀਜ਼ਾਂ ਦਾ ਸੋਧਨਾ ਐਕਟ ਹੈ, ਇਸ ਵਿੱਚ ਸਿੱਧੀ ਬਲੈਕ ਮਾਰਕੀਟਿੰਗ, ਸਟੋਰੇਜ ਤੇ ਵੀ ਪਾਵਰ ਦੇ ਦਿੱਤੀ ਹੈ। ਸਪੀਕਰ ਸਾਹਿਬ, ਇਹ ਤਿੰਨੇ ਐਕਟ ਸਾਡੇ ਕਿਸਾਨਾਂ ਲਈ ਮੌਤ ਦਾ ਫੁਰਮਾਨ ਹਨ। ਇਸ ਨਾਲ ਸਾਨੂੰ ਕੀ ਫਰਕ ਪੈਣਾ ਹੈ। ਮੈਂ ਖਤਮ ਕਰਨ ਲੱਗਿਆ ਹਾਂ।

**ਸਲਾਹਕਾਰ/ ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ) ਜਾਰੀ:**

ਸਪੀਕਰ ਸਾਹਿਬ, ਮੈਂ ਖਤਮ ਕਰਨ ਲੱਗਿਆ ਹਾਂ। ਆਖਰੀ ਪੈਰ੍ਹੇ ਉਤੇ ਕਹਿਣ ਲੱਗਿਆ ਹੈ, ਇਸ ਦਾ ਪੰਜਾਬ ਵਿੱਚ ਕੀ ਫਰਕ ਪੈਣਾ ਹੈ। ਸਪੀਕਰ ਸਾਹਿਬ, ਜਿਹੜਾ ਸਾਡਾ ਢਾਂਚਾ ਹੈ, ਸਾਡੇ ਕੋਲ ਮੰਡੀਆਂ ਵਿੱਚ 153 ਪ੍ਰਿੰਸੀਪਲ ਯਾਰਡ ਹਨ, 284 ਸਬ-ਯਾਰਡ ਹਨ, 1434 ਖਰੀਦ ਕੇਂਦਰ ਹਨ, 12000 ਏਕੜ ਰਕਬੇ ਦੇ ਵਿਚ ਮੰਡੀਕਰਨ ਦਾ ਢਾਂਚਾ ਫੈਲਿਆ ਹੋਇਆ ਹੈ। ਤਕਰੀਬਨ 20000 ਕਰੋੜ ਰੁਪਏ ਦਾ ਸਾਡਾ ਇੰਫਰਾਸਟ੍ਰਕਚਰ ਹੈ। ਸਪੀਕਰ ਸਾਹਿਬ, ਮੈਂ ਖਤਮ ਕਰਨ ਜਾ ਰਿਹਾ ਹਾਂ। ਸਪੀਕਰ ਸਾਹਿਬ, ਸਿਰਫ ਅੱਧਾ ਮਿੰਟ । ਸਪੀਕਰ ਸਾਹਿਬ, ਇਹ ਜਿਹੜਾ ਸਾਰਾ ਢਾਂਚਾ ਹੈ, ਇਹ ਸਾਰਾ ਤਹਿਸ ਨਹਿਸ ਹੋ ਜਾਵੇਗਾ। ਪੰਜਾਬ ਦੇ ਕੋਲ ਪੂਰੇ ਹਿੰਦੁਸਤਾਨ ਦਾ 70 ਪ੍ਰਤੀਸ਼ਤ ਜਿਹੜਾ ਐਗਰੀਕਲਚਰਲ ਉਤੇ ਲੋਕ ਗੁਜ਼ਾਰਾ ਕਰਦੇ ਹਨ ਉਸ ਦੇ ਵਾਸਤੇ ਜਿਵੇਂ ਦੱਸਿਆ ਹੈ ਕਿ ਅਸੀਂ ਤਾਂ ਸਪੀਕਰ ਸਾਹਿਬ, ਕਿਤੇ ਰੌਣਾ ਪਿੱਟਣਾ ਵੀ ਨਹੀਂ ਪਾ ਸਕਦੇ। ਐਸ.ਡੀ.ਐਮ. ਤੇ ਡੀ.ਸੀ. ਕੋਲ ਹੀ ਸਾਨੂੰ ਰੱਖ ਦਿੱਤਾ । ਸਪੀਕਰ ਸਾਹਿਬ, ਇਹ ਜਿਹੜੇ ਕਾਲੇ ਕਾਨੂੰਨ ਹਨ, ਮੈਂ ਆਖਰੀ ਚਾਰ ਲਾਈਨਾਂ ਵਿਚ ਖਤਮ ਕਰਨ ਲੱਗਾ ਹਾਂ ਕਿ ਇਹ ਜਿਹੜੇ ਕਾਲੇ ਕਾਨੂੰਨ ਹਨ, ਸਪੀਕਰ ਸਾਹਿਬ, ਸੀ.ਐਮ.ਸਾਹਿਬ ਨੇ ਕਹਿ ਦਿੱਤਾ ਕਿ ਜਿਹੜੀ ਕੁਰਬਾਨੀ ਦੇਣੀ ਪਵੇ, ਮੈਂ ਤਿਆਰ ਹਾਂ। ਸੀ.ਐਮ. ਸਾਹਿਬ ਸੁਣੋ। ਚੰਨੀ ਜੀ, ਚੰਨੀ ਜੀ, ਇੰਕ ਮਿੰਟ, ਸੀ.ਐਮ.ਸਾਹਿਬ ਨੂੰ ਸੁਣ ਲੈਣ ਦਿਉ। ਆਪਾਂ ਸਦਨ ਵਿਚ ਬੈਠੇ ਹਾਂ। ਸੀ.ਐਮ.ਇਹ ਕੁਰਬਾਨੀ ਤੁਸੀਂ ਨਹੀਂ, ਇਹ ਮੇਰੇ ਖਿਆਲ ਦੇ ਵਿੱਚ ਹਾਊਸ ਵਿਚ ਕੋਈ ਵੀ ਅਹਿਸਾਨ ਫਰਮੋਸ਼ ਅਜਿਹਾ ਨਹੀਂ ਨਿਕਲੇਗਾ ਕਿ ਜਿਹੜਾ ਕਹੇਗਾ ਕਿ ਪੰਜਾਬ ਦੇ ਲਈ ਇਹ ਕੁਰਬਾਨੀ ਦੇਣ ਨੂੰ ਤਿਆਰ ਨਹੀਂ ਹਾਂ। ਅਸੀਂ ਸਾਰੇ ਤੁਹਾਡੇ ਨਾਲ ਖੜ੍ਹੇ ਹਾਂ। ਕਿਸੇ ਵੀ ਫੈਸਲੇ ਵਿਚ ਤੁਹਾਡੇ ਨਾਲ ਖੜ੍ਹੇ ਹਾਂ, ਪੰਜਾਬ ਦੇ ਲੋਕ, ਪੰਜਾਬ ਦੇ ਕਿਸਾਨ, ਪੰਜਾਬ ਦਾ ਮਜਦੂਰ ਤੁਹਾਡੇ ਨਾਲ ਖੜ੍ਹਾ ਹੈ ਔਰ ਇਸ ਫੈਸਲੇ ਉਤੇ ਮੈਂ ਆਖਰੀ ਗੱਲ ਕਹਿਣੀ ਚਾਹੁੰਦਾ ਹਾਂ, ਮੁੱਖ ਮੰਤਰੀ ਸਾਹਿਬ, ਇਕ ਮਾੜੀ ਜਿਹੀ ਗੱਲ ਸੁਣ ਲਇਉ।(ਹਾਸਾ) ਮੇਰੀ ਗੱਲ ਸੁਣ ਲਵੋ, ਇੱਕ ਮਿੰਟ, ਮੈਂ ਗੱਲ ਜ਼ਰੂਰੀ ਸੁਣਾਉਣੀ ਹੈ। ਮੁੱਖ ਮੰਤਰੀ ਸਾਹਿਬ, ਇਹ ਤੁਹਾਨੂੰ ਹੁਣ ਇਕੱਲਾ ਅਸੈਂਬਲੀ ਵਿੱਚ ਨਹੀਂ, ਇਕੱਲਾ ਅਸੈਂਬਲੀ ਵਿਚ ਨਹੀਂ, ਤਿਆਰੀ ਕੱਢੋ ਦਿੱਲੀ ਵੱਲ ਚਾਲੇ ਪਾਉਣ ਦੀ ਔਰ ਦਿੱਲੀ ਨੂੰ ਚਲੀਏ।

**ਮਾਨਯੋਗ ਸਪੀਕਰ:** ਚਲੋ, ਬੈਠੋ, ਬੈਠੋ, ਬੈਠੋ।

**ਸਲਾਹਕਾਰ/ ਮੁੱਖ ਮੰਤਰੀ (ਸਰਦਾਰ ਕੁਲਜੀਤ ਸਿੰਘ ਨਾਗਰਾ):** ਸਾਰਿਆਂ ਨੂੰ ਨਾਲ ਲੈ ਕੇ ਚੱਲੋਗੇ, ਤੁਹਾਡਾ ਬਹੁਤ ਬਹੁਤ ਧੰਨਵਾਦ।

## Welcome Announcement by the Speaker

**ਮਾਨਯੋਗ ਸਪੀਕਰ :** ਮੈਨੂੰ ਇਹ ਦੱਸਣ ਵਿਚ ਮਾਣ ਮਹਿਸੂਸ ਹੋ ਰਿਹਾ ਹੈ ਕਿ ਸਰਦਾਰ ਅਮਰ ਸਿੰਘ, ਮਾਨਯੋਗ ਮੈਂਬਰ, ਲੋਕ ਸਭਾ ਅਤੇ ਸਰਦਾਰ ਸੁਖਦੇਵ ਸਿੰਘ ਢੀਂਡਸਾ, ਮਾਨਯੋਗ ਮੈਂਬਰ ਰਾਜ ਸਭਾ ਅੱਜ ਸਦਨ ਦੀ ਕਾਰਵਾਈ ਦੇਖਣ ਲਈ ਗਵਰਨਰ ਬਾਕਸ ਵਿਚ ਹਾਜ਼ਰ ਹਨ। ਆਉ, ਅਸੀਂ ਇਨ੍ਹਾਂ ਨੂੰ ਸਾਰੇ ਜੀ ਆਇਆਂ ਕਹੀਏ।ਹਾਂ ਜੀ, ਸਰਦਾਰ ਸੁ਼ਰਨਜੀਤ ਸਿੰਘ ਢਿੱਲੋਂ। ਹਾਂ ਜੀ, ਖਹਿਰਾ ਜੀ, ਤੁਸੀਂ ਦੱਸੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੁੱਖ ਮੰਤਰੀ ਸਾਹਿਬ ਨੇ ਬਹੁਤ ਮਾਅਨੇਖਜ਼ ਪ੍ਰਸਤਾਵ ਰੱਖੇ ਹਨ, ਕਿਸਾਨਾਂ ਤੇ ਪੰਜਾਬ ਦੇ ਭਵਿੱਖ ਦੀ ਤਕਦੀਰ ਦਾ ਫੈਸਲਾ ਹੋਣ ਜਾ ਰਿਹਾ ਹੈ, ਆਪਾਂ ਸਾਰੇ ਬਹੁਤ ਵੱਡੇ ਪੱਧਰ ਉਤੇ ਮਿਲ ਕੇ ਚਾਰਾਜੋਈ ਕਰਨ ਚੱਲੇ ਹਾਂ ਔਰ ਅਸੀਂ ਸਾਰੇ ਸਮਰਥਕ ਹਾਂ, ਭਾਵੇਂ ਕਿਸੇ ਪਾਰਟੀ ਵਿਚ ਬੈਠੇ ਹਨ, ਕਿਤੇ ਬੈਠੇ ਹਨ ਲੇਕਿਨ ਇਸ ਮਸਲੇ ਦੇ ਉਤੇ ਡੱਟ ਕੇ ਇਸ ਪ੍ਰਸਤਾਵਾਂ ਦੀ, ਇਸ ਰੈਜੋਲਿਊਸ਼ਨ ਦੀ ਮੱਦਦ ਕਰਾਂਗੇ। ਮੇਰੀ ਇਕੋ ਬੇਨਤੀ ਹੈ ਕਿ ਲਗਭਗ ਘੰਟਾ, ਸਵਾ ਘੰਟਾ ਤਿੰਨ ਘੰਟਿਆਂ ਵਿੱਚ ਲੰਘ ਗਿਆ ਹੈ, ਇਸ ਕਰਕੇ ਸਮਾਂ ਜ਼ਰੂਰ ਵਧਾਉ। ਸਭ ਨੂੰ ਬੋਲਣ ਲੈਣ ਦਿਉ। ਉਸ ਨਾਲ ਵਜ਼ਨ ਵਧੇਗਾ। ਉਸ ਨਾਲ ਦਿੱਲੀ ਨੂੰ ਜਿਹੜਾ ਸੁਨੇਹਾ ਇਕਸਾਰਤਾ ਦਾ ਜਾਣਾ ਹੈ, ਇਕਜੁੱਟਤਾ ਦਾ ਸੁਨੇਹਾ ਜਾਵੇਗਾ। ਇਸ ਲਈ ਇਸ ਟਾਈਮ ਨੂੰ, ਇਸ ਡਿਸਕਸ਼ਨ ਨੂੰ ਜ਼ਰੂਰ ਵਧਾਇਆ ਜਾਵੇ ਔਰ ਮੇਰੇ ਖੜ੍ਹੇ ਹੋਣ ਦਾ ਮਤਲਬ ਹੈ ਕਿ ਮੈਨੂੰ ਵੀ ਥੋੜ੍ਹਾ ਟਾਈਮ ਦੇ ਦਿਉ।

**ਮਾਨਯੋਗ ਸਪੀਕਰ:** ਹਾਂ ਜੀ, ਸ਼੍ਰੀ ਬ੍ਰਹਮ ਮਹਿੰਦਰਾ ਜੀ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਸਪੀਕਰ ਸਾਹਿਬ, ਮੈਂ ਹਾਊਸ ਦੀਆਂ ਫੀਲਿੰਗਜ਼ ਦੇਖਦੇ ਹੋਏ ਔਰ ਜਿਸ ਢੰਗ ਨਾਲ ਸੀ.ਐਮ.ਸਾਹਿਬ ਨੇ ਐਲੋਕੈਂਟਲੀ ਬੜੇ ਵਧੀਆ ਢੰਗ ਨਾਲ ਕਿਹਾ ਹੈ ਅਤੇ ਆਪਣੇ ਸਾਰੇ ਵਿਚਾਰ ਦੱਸੇ ਹਨ ਔਰ ਇਹ ਸਾਰੇ ਪੰਜਾਬ ਦੇ ਵਿਚਾਰ ਹਨ। ਸਪੀਕਰ ਸਾਹਿਬ, ਜਿਹੜੀ ਸਾਡੀ ਆਈਟਮ ਨੰ: III, Motion under Rule 16 ਹੈ, ਮੈਂ ਸਮਝਦਾ ਹਾਂ ਕਿ ਇਸ ਨੂੰ ਵਿਦਡਰਾਅ ਕਰ ਲਿਆ ਜਾਵੇ ਔਰ ਹਾਊਸ ਨੂੰ ਕੱਲ੍ਹ ਲਈ ਐਕਸਟੈਂਡ ਕਰ ਦਿੱਤਾ ਜਾਵੇ।

**ਮਾਨਯੋਗ ਸਪੀਕਰ:** ਜੇ ਸੈਸ਼ਨ ਦੀ, ਸਾਰੇ ਹਾਊਸ ਦੀ ਸਹਿਮਤੀ ਹੈ ਤਾਂ ਫਿਰ ਠੀਕ ਹੈ। ਹਾਂ ਜੀ, ਸੀ.ਐਮ.ਸਾਹਿਬ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਜੋ ਆਨਰੇਬਲ ਮੈਂਬਰ, ਸਰਦਾਰ ਸੁਖਪਾਲ ਸਿੰਘ ਖਹਿਰਾ ਜੀ ਨੇ ਗੱਲ ਕੀਤੀ ਹੈ। ਮੈਂ ਸੋਚਦਾ ਹਾਂ ਕਿ ਇੰਨਾ ਅਹਿਮ ਮਸਲਾ ਹੈ ਕਿ ਅਗਰ ਹੋਰ ਕੋਈ ਬੋਲਣਾ ਚਾਹੁਣ, ਜਦੋਂ ਤੱਕ

ਇਸ ਨੂੰ ਆਪਾਂ ਬਿਲਕੁਲ threadbare ਨਹੀਂ ਕਰਦੇ ਤਾਂ ਸਾਨੂੰ ਤਾਂ ਕੋਈ ਇਤਰਾਜ਼ ਨਹੀਂ ਹੈ, ਬਾਕੀ ਆਪ ਦਾ ਫੈਸਲਾ ਹੈ।

**ਮਾਨਯੋਗ ਸਪੀਕਰ** : ਜੇਕਰ ਜ਼ਰੂਰਤ ਪਈ ਤਾਂ ਐਕਸਟੈਂਡ ਕਰ ਲਵਾਂਗੇ।(ਥੰਪਿੰਗ)

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ** : ਸਪੀਕਰ ਸਾਹਿਬ, ਬਹੁਤ ਧੰਨਵਾਦ ਜੀ। ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਇਸ ਮਤੇ ਦੀ ਸਪੋਰਟ ਵਿੱਚ ਬੋਲਣ ਵਾਸਤੇ ਖੜ੍ਹਾ ਹੋਇਆ ਹਾਂ।(ਥੰਪਿੰਗ) ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਹਿੰਦੁਸਤਾਨ ਦੀ 50 ਸਾਲ ਪਹਿਲਾਂ ਦੀ ਦਸ਼ਾ ਵੱਲ ਲਿਜਾਉਣਾ ਚਾਹੁੰਦਾ ਹਾਂ। ਸਾਡੇ ਹਿੰਦੁਸਤਾਨ ਦੀ ਬਹੁਤ ਭੈੜੀ ਹਾਲਤ ਸੀ। ਸਾਰੇ ਹਿੰਦੁਸਤਾਨ ਦੇ ਅੰਦਰ ਭੁੱਖਮਰੀ ਪਈ ਹੋਈ ਸੀ। ਸਾਡਾ ਦੇਸ਼ ਠੂਠਾ ਫੜ ਕੇ ਅਮਰੀਕਾ ਵਰਗੇ ਦੇਸ਼ ਦੀਆਂ ਮਿੰਨਤਾਂ ਕਰਦਾ ਸੀ ਕਿ ਸਾਨੂੰ ਅਨਾਜ ਦਿਓ। ਜਦੋਂ ਹਿੰਦੁਸਤਾਨ ਵਿੱਚ ਅਨਾਜ ਪੂਰਾ ਨਾ ਹੋ ਸਕਿਆ ਤਾਂ ਉਸ ਮੌਕੇ ਦੇ ਪ੍ਰਧਾਨ ਸ਼੍ਰੀ ਲਾਲ ਬਹਾਦਰ ਸ਼ਾਸਤਰੀ ਜੀ ਨੇ ਇਕ ਨਾਅਰਾ ਦਿੱਤਾ : *ਜੈ ਜਵਾਨ ਜੈ ਕਿਸਾਨ।* 1965 ਦੀ ਲੜਾਈ ਲੱਗੀ ਹੋਈ ਸੀ ਅਤੇ ਬਾਰਡਰ ਤੇ ਜਵਾਨਾਂ ਦੀ ਲੋੜ ਸੀ। ਪੰਜਾਬ ਦੀ ਧਰਤੀ ਤੇ ਕਿਸਾਨਾਂ ਦੀ ਲੋੜ ਸੀ। ਜਿਹੜੇ ਸਾਡੇ ਪੰਜਾਬੀ ਲੋਕ ਹਨ, ਜਦੋਂ ਵੀ ਕੋਈ ਇਨ੍ਹਾਂ ਨੂੰ ਪਿਆਰ ਨਾਲ ਜੱਫੀ ਪਾ ਕੇ ਗੱਲ ਕਹਿੰਦਾ ਹੈ ਤਾਂ ਇਹ ਬੜੇ ਉਤਸ਼ਾਹਿਤ ਹੋ ਕੇ ਉਸ ਦੀ ਗੱਲ ਮੰਨਦੇ ਹਨ। ਜਵਾਨਾਂ ਨੇ 1965 ਦੀ ਲੜਾਈ ਦੱਬ ਕੇ ਲੜੀ ਅਤੇ ਬਾਰਡਰ ਤੇ ਦੁਸ਼ਮਣਾਂ ਦੀਆਂ ਧੱਜੀਆਂ ਉਡਾ ਦਿੱਤੀਆਂ ਅਤੇ ਲੜਾਈ ਜਿੱਤੀ। ਪੰਜਾਬ ਦੇ ਕਿਸਾਨਾਂ ਨੇ ਪੰਜਾਬ ਦੀ ਧਰਤੀ ਤੇ ਇੰਨੀ ਜ਼ਿਆਦਾ ਖੇਤੀ ਕੀਤੀ, ਸੱਪਾਂ ਦੀਆਂ ਸਿਰੀਆਂ ਮਿਧ ਕੇ ਆਪਣੇ ਆਪ ਦੀ ਪਰਵਾਹ ਨਾ ਕਰਦੇ ਹੋਏ ਦੇਸ਼ ਦੇ ਅਨਾਜ ਦੇ ਭੰਡਾਰ ਭਰ ਕੇ ਰੱਖ ਦਿੱਤੇ ਅਤੇ ਜਿਹੜੀ ਅਨਾਜ ਦੀ ਕਮੀ ਸੀ, ਉਹ ਪੂਰੀ ਕਰ ਦਿੱਤੀ। ਅਸੀਂ ਆਪਣੀ ਆਬੋ-ਹਵਾ ਵੀ ਖਰਾਬ ਕਰ ਲਈ, ਪਾਣੀ ਵੀ ਖਰਾਬ ਕਰ ਲਿਆ, ਧਰਤੀ ਵੀ ਖਰਾਬ ਕਰ ਲਈ ਅਤੇ ਕੈਂਸਰ ਵਰਗੀਆਂ ਬਿਮਾਰੀਆਂ ਅਸੀਂ ਮੁੱਲ ਖਰੀਦ ਲਈਆਂ।

ਜਿਹੜੀ ਐਮ.ਐਸ.ਪੀ ਦੀ ਗੱਲ ਕਰਦੇ ਹਨ ਇਹ ਸਾਨੂੰ ਕੋਈ ਤੋਹਫੇ ਵਿੱਚ ਨਹੀਂ ਮਿਲੀ ਸੀ। ਐਮ.ਐਸ.ਪੀ ਦੀ ਉਸ ਮੌਕੇ ਦੇਸ਼ ਨੂੰ ਅਨਾਜ ਪੈਦਾ ਕਰਨ ਵਾਸਤੇ ਲੋੜ ਸੀ। ਸਪੀਕਰ ਸਾਹਿਬ, ਮੋਦੀ ਸਾਹਿਬ ਜਿਹੜਾ ਸੈਂਟਰ ਵਿੱਚ ਬਿਲ ਲੈ ਕੇ ਆਏ ਹਨ, ਇਹ ਬਹੁਤ ਖਤਰਨਾਕ ਬਿਲ ਹੈ। ਜਿਸ ਦਿਨ ਇਹ ਬਿਲ ਲੈ ਕੇ ਆਏ ਹਨ, ਉਸ ਦਿਨ ਕਿਸਾਨਾਂ ਦੇ death warrant ਤੇ ਸਾਈਨ ਕੀਤੇ ਗਏ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਕਿੰਨਾ ਭੁਲੇਖਾ ਪਾਉਂਦੇ ਹਨ, ਚਾਹੇ ਮੋਦੀ ਹੋਵੇ ਜਾਂ ਮੋਦੀ ਜੀ ਦੇ ਬੰਦੇ ਹੋਣ। ਇਹ ਕਹਿੰਦੇ ਹਨ ਕਿ ਕਿਸਾਨਾਂ ਲਈ ਸਾਰਾ ਦੇਸ਼ ਖੋਲ੍ਹ ਦਿੱਤਾ ਹੈ। ਜਿੱਥੇ ਮਰਜ਼ੀ ਜਾ ਕੇ ਆਪਣੀ ਫਸਲ ਵੇਚੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮੋਦੀ ਸਾਹਿਬ, ਲੋਕਾਂ ਨੂੰ ਆਸ ਸੀ ਕਿ ਗਰੀਬ ਘਰ ਵਿੱਚ ਜੰਮਿਆ ਹੈ ਪਰ ਤੁਸੀਂ ਗਰੀਬਾਂ ਦੀਆਂ ਸਾਰੀਆਂ ਆਸਾਂ ਖਤਮ ਕਰ ਦਿੱਤੀਆਂ। ਇੱਥੇ ਗਰੀਬੀ ਦੀ ਕੋਈ ਝਲਕ ਵੀ ਨਜ਼ਰ ਨਹੀਂ ਆਉਂਦੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪੰਜਾਬ ਦੇ ਦੋ ਜਾਂ ਢਾਈ ਏਕੜ ਵਾਲੇ ਲੋਕ

ਹਨ ਜਾਂ 4-5 ਏਕੜ ਵਾਲੇ ਲੋਕ ਹਨ, ਜਦੋਂ ਇਹ ਫਸਲ ਪੈਦਾ ਕਰਦੇ ਹਨ ਤਾਂ ਇਹ ਕਿਸੇ ਕਿਸਾਨ ਦੀਆਂ ਮਿੰਨਤਾਂ ਕਰਦੇ ਹਨ ਕਿ ਮੈਂ ਆਪਣੀ ਫਸਲ ਮੰਡੀ ਵਿੱਚ ਜਾ ਕੇ ਸੁੱਟਣੀ ਹੈ, ਮੈਨੂੰ ਆਪਣੀ ਟਰੈਕਟਰ-ਟਰਾਲੀ ਦੇ ਦੇ। ਮੋਦੀ ਸਾਹਿਬ, ਕੀ ਇੱਥੇ ਬਦਾਮ ਪੈਦਾ ਹੁੰਦੇ ਹਨ, ਲੌਂਗ ਪੈਦਾ ਹੁੰਦੇ ਹਨ ਕਿ ਬੋਰੀਆਂ ਭਰ ਕੇ ਬਸਾਂ ਤੇ ਚੜ੍ਹ ਕੇ ਦਿੱਲੀ ਜਾਂ ਕਿਸੇ ਹੋਰ ਥਾਂ ਲੈ ਜਾਣੀਆਂ ਹਨ? ਉਹ ਝੋਨਾ ਜਾਂ ਕਣਕ ਕਿਵੇਂ ਲੈ ਜਾਵੇਗਾ? ਇਸ ਸਬੰਧੀ ਭੁਲੇਖੇ ਪਾਏ ਜਾ ਰਹੇ ਹਨ। ਵੱਡੇ ਵੱਡੇ ਅਦਾਨੀ, ਅੰਬਾਨੀ, ਬਿਰਲਾ, ਟਾਟਾ ਵਰਗੇ ਖਿਡਾਰੀ ਪੰਜਾਬ ਦੀ ਧਰਤੀ ਤੇ ਪੰਜਾਬ ਨੂੰ ਬਰਬਾਦ ਕਰਨ ਵਾਸਤੇ ਆਉਣਗੇ। 3-4 ਸਾਲ ਐਮ.ਐਸ.ਪੀ ਤੋਂ ਉੱਪਰ ਪੈਸੇ ਦੇਣਗੇ ਜਿਹੜੀ 2,000 ਰੁਪਏ ਵਾਲੀ ਕਣਕ ਜਾਂ ਝੋਨਾ ਹੈ, ਉਸ ਵਾਸਤੇ 2700 ਜਾਂ 2800 ਜਾਂ 3000 ਰੁਪਿਆ ਦੇਣਗੇ। ਫੇਰ ਕੋਈ ਕਿਉਂ ਸਰਕਾਰੀ ਮੰਡੀ ਵਿੱਚ ਜਾਵੇਗਾ? ਲਾਲਚ ਵੱਸ ਹੋ ਕੇ ਕਿਸਾਨ ਵਿਚਾਰਾ ਇਨ੍ਹਾਂ ਲੋਕਾਂ ਨੂੰ ਆਪਣੀ ਫਸਲ ਵੇਚੇਗਾ ਅਤੇ ਸਰਕਾਰੀ ਮੰਡੀ ਵਿੱਚ ਲੈ ਕੇ ਨਹੀਂ ਜਾਵੇਗਾ। ਅਖੀਰ ਵਿੱਚ ਸਰਕਾਰੀ ਮੰਡੀਆਂ ਖਤਮ ਹੋ ਜਾਣਗੀਆਂ।

ਇਨ੍ਹਾਂ ਲੋਕਾਂ ਨੂੰ ਆਪਣੀ ਫਸਲ ਵੇਚੇਗਾ ਅਤੇ ਸਰਕਾਰੀ ਮੰਡੀ ਦੇ ਵਿੱਚ ਨਹੀਂ ਲੈ ਕੇ ਜਾਵੇਗਾ। ਆਖਿਰ ਨੂੰ ਸਰਕਾਰੀ ਮੰਡੀਆਂ ਖਤਮ ਹੋ ਜਾਣਗੀਆਂ। ਫਿਰ ਉਹ ਨਾਅਰਾ ਦੇ ਦੇਣਗੇ ਕਿ ਮੰਡੀਆਂ ਦੇ ਵਿਚ ਗਰੀਬ ਲੋਕਾਂ ਵਾਸਤੇ ਕਲੋਨੀਆਂ ਬਣਾ ਕੇ ਦੇ ਦੇਣੀਆਂ ਹਨ। ਫਿਰ ਗਰੀਬੀ ਦਾ ਨਾਅਰਾ ਲਗਾ ਦੇਣਗੇ ਤੇ ਮੰਡੀਆਂ ਖਤਮ ਕਰ ਦੇਣਗੇ ਤੇ ਮੰਡੀਆਂ ਵਿਚ ਗਰੀਬਾਂ ਵਾਸਤੇ ਕਲੋਨੀਆਂ ਬਣਾ ਦੇਣਗੇ। ਫਿਰ ਕਿਸਾਨ ਨੂੰ ਬਿਰਲੇ ਟਾਟੇ ਅੰਬਾਨੀ ਤੇ ਅਡਾਨੀ ਦੇ ਹੱਥ ਵਿੱਚ ਦੇ ਦੇਣਗੇ। ਜਿਹੜੀ ਕਿਸਾਨ ਦੀ ਪਹਿਲਾਂ 2700-2800 ਰੁਪਏ ਪ੍ਰਤੀ ਕੁਇੰਟਲ ਨੂੰ ਫਸਲ ਖਰੀਦਦੇ ਸੀ, ਉਹ ਬਾਅਦ ਵਿਚ 700-800 ਰੁਪਏ ਪ੍ਰਤੀ ਕੁਇੰਟਲ ਨੂੰ ਖਰੀਦਣਗੇ। ਲੋਕ ਆਮ ਤੌਰ ਤੇ ਕਹਿ ਦਿੰਦੇ ਹਨ ਕਿ ਜੱਟ ਮਾਰਿਆ ਜਾਵੇਗਾ। ਸਪੀਕਰ ਸਾਹਿਬ, ਇਕੱਲਾ ਜੱਟ ਨਹੀਂ ਮਰੇਗਾ, ਸਗੋਂ ਆੜਤੀਆ ਵੀ ਮਰੇਗਾ, ਟਰਾਂਸਪੋਰਟਰ ਮਰੇਗਾ, ਖੇਤ ਮਜ਼ਦੂਰ ਮਰੇਗਾ, ਮੰਡੀ ਵਿਚ ਕੰਮ ਕਰਨ ਵਾਲਾ ਕਾਮਾ ਮਰੇਗਾ, ਸ਼ਡਿਊਲਡ ਕਾਸਟ ਤੇ ਬੀ.ਸੀ. ਕੈਟਾਗਰੀ ਤੇ ਛੋਟਾ ਵਪਾਰੀ ਕੋਈ ਨਹੀਂ ਬਚੇਗਾ। ਯੂ.ਪੀ. ਬਿਹਾਰ ਦੇ ਲੋਕ ਜੋ ਇੱਥੇ ਲੇਬਰ ਕਰਨ ਵਾਸਤੇ ਆਉਂਦੇ ਹਨ, ਉਨ੍ਹਾਂ ਨੂੰ ਕਦੇ ਪੁੱਛ ਕੇ ਦੇਖਿਓ, ਉਨ੍ਹਾਂ ਵਿਚ 30-40% ਲੋਕ ਉਹ ਹਨ, ਜਿਨ੍ਹਾਂ ਕੋਲ 5-5 ਜਾਂ 6-6 ਕਿੱਲੇ ਜ਼ਮੀਨ ਹੈ। ਉਹ ਇੱਥੇ ਦਿਹਾੜੀ ਕਰਨ ਆਉਂਦੇ ਹਨ। ਜਦੋਂ ਇਸ ਤਰ੍ਹਾਂ ਦੇ ਹਾਲਾਤ ਇੱਥੇ ਹੋ ਜਾਣਗੇ ਤਾਂ ਕੀ ਸਾਡੇ ਲੋਕ ਦਿਹਾੜੀ ਕਰ ਸਕਣਗੇ? ਸਾਡੇ ਲੋਕ ਬੜੇ ਅਣਖੀਲੇ ਹਨ, ਬੜੇ ਗੈਰਤਮੰਦ ਹਨ। ਅਜਿਹੇ ਹਾਲਾਤ ਬਣਨਗੇ ਕਿ ਪੰਜਾਬ ਵਿੱਚ ਬੜੀ ਵੱਡੀ ਜੰਗ ਛਿੜੇਗੀ। ਜਾਂ ਕਿਸਾਨ ਆਪ ਮਰੇਗਾ ਤੇ ਜਾਂ ਕਿਸੇ ਨੂੰ ਮਾਰੇਗਾ।

ਸਪੀਕਰ ਸਾਹਿਬ, ਇਸ ਵੇਲੇ ਲੋੜ ਕਿਸਾਨੀ ਨਾਲ ਡੱਟ ਕੇ ਖੜਨ ਦੀ ਹੈ। ਪਰ ਮੈਂ ਇਹ ਗੱਲ ਵੀ ਕਹਿ ਦੇਣੀ ਚਾਹੁੰਦਾ ਹਾਂ ਕਿ ਦਿੱਲੀ ਦੇ ਤਖਤ ਤੇ ਕਦੇ ਵੀ ਜੋ ਕੋਈ ਬੈਠਿਆ ਹੈ, ਉਸ ਨੇ ਕਦੇ ਵੀ ਸਾਡੇ ਨਾਲ ਕੋਈ ਭਲਾ ਨਹੀਂ ਗੁਜਾਰਿਆ। ਦਿੱਲੀ ਦੇ ਤਖਤ ਤੇ ਕਦੇ ਵੀ ਜੇ ਕੋਈ ਬੈਠਾ ਹੈ, ਮੈਂ ਉਨ੍ਹਾਂ ਗੱਲਾਂ ਵਿਚ ਨਹੀਂ

ਪੈਣਾ ਚਾਹੁੰਦਾ। ਚਾਹੇ ਮੈਂ ਸਾਲ 2002 ਤੋਂ ਲੈ ਕੇ 2009 ਦੀ ਗੱਲ ਕਰਾਂ ਜਾਂ ਬਾਅਦ ਦੀ ਗੱਲ ਕਰਾਂ ਲੇਕਿਨ ਪੰਜਾਬ ਵੱਲ ਹਰੇਕ ਨੇ ਕੌੜੀ ਅੱਖ ਨਾਲ ਵੇਖਿਆ ਹੈ। ਹਰੇਕ ਤਰੀਕੇ ਨਾਲ ਸਾਡੇ ਟੌਪ ਤੇ ਰਹਿਣ ਨੂੰ ਖਤਮ ਕਰਨ ਦੀ ਗੱਲ ਕੀਤੀ ਹੈ ਅਤੇ ਇਨ੍ਹਾਂ ਦੇ ਮਨ ਵਿਚ ਹੈ ਕਿ ਅਸੀਂ ਪੰਜਾਬ ਨੂੰ ਵੀ ਯੂ.ਪੀ. ਬਿਹਾਰ ਵਰਗਾ ਹੀ ਬਣਾ ਦੇਈਏ। ਅਸੀਂ ਚਾਹੁੰਦੇ ਹਾਂ ਕਿ ਅਸੀਂ ਪੰਜਾਬ ਨੂੰ ਯੂ.ਪੀ. ਬਿਹਾਰ ਵਰਗਾ ਨਾ ਬਣਨ ਦੇਈਏ। ਇਹ ਜਿਹੜਾ ਕਾਨੂੰਨ ਹੈ, ਜਿੰਨੀ ਦੇਰ ਤੱਕ ਇਹ ਕਾਨੂੰਨ ਪੱਕਾ ਨਹੀਂ ਹੁੰਦਾ ਕਿ ਐਮ.ਐਸ.ਪੀ. ਦਾ ਅਲੱਗ ਪੱਕਾ ਕਾਨੂੰਨ ਨਾ ਬਣ ਜਾਵੇ, ਤੇ ਜਿਹੜਾ ਐਮ.ਐਸ.ਪੀ. ਤੋਂ ਘੱਟ ਰੇਟ ਤੇ ਫਸਲ ਖਰੀਦੇ, ਉਸ ਦੇ ਉਤੇ ਫੌਜਦਾਰੀ ਮੁਕਦਮਾ ਦਰਜ ਹੋਵੇ। ਮੰਡੀਆਂ ਪੂਰੀ ਤਰ੍ਹਾਂ ਸਰਕਾਰੀ ਤੌਰ ਦੇ ਉਤੇ ਐਲਾਨੀਆਂ ਜਾਣ, ਇਸ ਸਬੰਧੀ ਕਾਨੂੰਨ ਬਣੇ ਤਾਂ ਕਿ ਇਸ ਵਿਚ ਕੋਈ ਛੇੜਛਾੜ ਕਰ ਹੀ ਨਾ ਸਕੇ। ਸੋ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਚਾਹੇ ਕਿਸੇ ਨੇ ਚੋਣ ਮੈਨੀਫੈਸਟੋ 2019 ਵਿੱਚ ਲਿਆਂਦਾ ਸੀ ਜਾਂ ਕਦੇ ਵੀ ਲਿਆਂਦਾ ਸੀ, ਉਹ ਸਾਰਾ ਕੁਝ ਰਿਕਾਰਡ ਵਿਚ ਹੈ। ਮੈਂ ਉਸ ਪਾਸੇ ਗੱਲ ਨਹੀਂ ਕਰਨੀ ਚਾਹੁੰਦਾ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਸੀਂ ਕਿਸਾਨ ਨੂੰ ਅੰਨਦਾਤਾ ਕਹਿੰਦੇ ਹਾਂ। ਜੇ ਅੰਨਦਾਤੇ ਨੂੰ ਬਚਾਉਣਾ ਹੈ ਤਾਂ ਹੁਣ ਸਿਆਸਤ ਨਾ ਕਰੀਏ। ਹੁਣ ਸਿਆਸਤ ਕਰਨ ਦਾ ਨਹੀਂ, ਸਗੋਂ ਕਿਸਾਨ ਨਾਲ ਖੜਨ ਦਾ ਵੇਲਾ ਹੈ। ਚਾਹੇ ਸਾਲ 2017 ਦਾ ਆਰਡੀਨੈਂਸ ਹੋਵੇ, ਚਾਹੇ ਕੋਈ ਹੋਰ ਹੋਵੇ, ਚਾਹੇ ਸੈਂਟਰ ਦੇ ਮੋਦੀ ਸਰਕਾਰ ਦੇ ਬਿਲ ਹੋਣ, ਉਹ ਸਾਰਾ ਕੁਝ ਅਸੀਂ ਖਤਮ ਕਰ ਦੇਈਏ। ਸੀ.ਐਮ. ਸਾਹਿਬ ਚਲੇ ਗਏ ਹਨ। ਮੈਂ ਬੇਨਤੀ ਕਰਨੀ ਚਾਹੁੰਦਾ ਸੀ ਕਿ ਮੈਨੂੰ ਇਹ ਵੀ ਖ਼ਦਸ਼ਾ ਹੈ, ਮੈਨੂੰ ਕਹਿਣ ਲੱਗੇ ਕੋਈ ਝਿਜਕ ਨਹੀਂ, ਕਿਉਂਕਿ ਸ਼੍ਰੀ ਨਰਿੰਦਰ ਮੋਦੀ ਜਿਸ ਵੇਲੇ ਪ੍ਰਧਾਨ ਮੰਤਰੀ ਬਣਿਆ ਸੀ, ਮੈਨੂੰ ਵੀ ਬੜੀ ਖੁਸ਼ੀ ਹੋਈ ਸੀ ਕਿ ਬਹੁਤ ਵਧੀਆ ਇਨਸਾਨ ਬਣ ਗਿਆ। ਇਨ੍ਹਾਂ ਨੇ ਗਰੀਬੀ ਦੇਖੀ ਹੈ। ਲੇਕਿਨ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਹ ਇਨਸਾਨ ਮਨਿਸਆਰਟੀਜ਼ ਨੂੰ ਮਾਰ ਦੇਵੇਗਾ।

**ਮਾਨਯੋਗ ਸਪੀਕਰ:** ਚੀਮਾ ਸਾਹਿਬ, ਤੁਹਾਡੀ ਪਾਰਟੀ ਦੀ ਬੋਲਣ ਵਾਲਿਆਂ ਦੀ ਲਿਸਟ ਨਹੀਂ ਆਈ?

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਦੇ ਦਿੰਦੇ ਹਾਂ ਜੀ।

**ਸਰਦਾਰ ਸ਼ਰਨਜੀਤ ਸਿੰਘ ਢਿਲੋਂ:** ਕਿਤੇ ਇਹ ਨਾ ਹੋਵੇ, ਸਰਕਾਰ ਵਾਲੇ ਵੀ ਇਸ ਗੱਲ ਦਾ ਧਿਆਨ ਰੱਖਣ, ਕਿਤੇ ਉਹ ਆਪਣਾ ਇਤਿਹਾਸ ਹੀ ਵਿਗਾੜ ਕੇ ਨਾ ਰੱਖ ਦੇਣ। ਜਿਹੜੇ ਆਪਣੇ ਬੱਚੇ ਗੁਰੂਆਂ ਦੀਆਂ ਕਿਤਾਬਾਂ ਪੜ੍ਹਦੇ ਹਨ, ਸਰਦਾਰ ਭਗਤ ਸਿੰਘ ਦੀ ਹਿਸਟਰੀ ਪੜ੍ਹਦੇ ਹਨ, ਸਰਦਾਰ ਕਰਤਾਰ ਸਿੰਘ ਸਰਾਭੇ ਦੀ ਹਿਸਟਰੀ ਪੜ੍ਹਦੇ ਹਨ, ਉਨ੍ਹਾਂ ਨੂੰ ਆਪਣੀਆਂ ਹਿਸਟਰੀਆਂ ਵੀ ਚੁਭਦੀਆਂ ਹਨ। ਕਿਰਪਾ ਕਰਕੇ ਇਤਿਹਾਸ ਨੂੰ ਵੀ ਸੰਭਾਲ ਕੇ ਰੱਖੋ। ਆਪਣੀਆਂ ਸਾਰਿਆਂ ਦੀਆਂ ਇਹ ਜਿਮੇਵਾਰੀਆਂ ਬਣਦੀਆਂ ਹਨ। ਇਸ ਬੰਦੇ ਦੀ ਨੀਅਤ ਦੇ ਵਿੱਚ, ਕਿਉਂਕਿ ਮੈਂ ਇਹ ਗੱਲਾਂ ਕਿਉਂ ਕਹਿ ਰਿਹਾ ਹਾਂ, ਜੰਮੂ ਕਸ਼ਮੀਰ ਦੇ ਵਿੱਚ ਪੰਜ ਭਾਸ਼ਾਵਾਂ ਸੀ, ਜੇ ਛੇਵੀਂ ਪੰਜਾਬੀ ਵੀ ਕਰ ਦਿੰਦੇ ਤਾਂ ਕੀ ਫਰਕ ਪੈਂਦਾ ਸੀ? ਇਹ ਪੰਜਾਬੀ ਭਾਸ਼ਾ ਮਹਾਰਾਜਾ ਰਣਜੀਤ

ਸਿੰਘ ਦੇ ਵੇਲੇ ਤੋਂ ਚਲੀ ਆਉਂਦੀ ਹੈ ਲੇਕਿਨ ਨਹੀਂ ਕੀਤੀ। ਸਪੀਕਰ ਸਾਹਿਬ, ਮੈਂ ਬਹੁਤ ਸਮਾਂ ਨਹੀਂ ਲੈਣਾ ਚਾਹੁੰਦਾ, ਇਸ ਗੱਲ ਦੇ ਵਿਸਤਾਰ ਵਿਚ ਨਹੀਂ ਜਾਣਾ ਚਾਹੁੰਦਾ ਕਿਉਂਕਿ ਸਾਡੇ ਕੋਲ ਸਮਾਂ ਬੜਾ ਸੀਮਤ ਹੈ। ਮੈਂ ਇਹੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੀ ਸਾਰੀ ਪਾਰਟੀ, ਸੀ.ਐਮ. ਸਾਹਿਬ ਜਿਹੜਾ ਰੈਜੋਲਿਊਸ਼ਨ ਤੇ ਬਿਲ ਲੈ ਕੇ ਆਏ ਹਨ, ਅਸੀਂ ਇਸ ਦੇ ਹੱਕ ਵਿੱਚ ਹਾਂ ਅਤੇ ਇਸਦੇ ਹੱਕ ਵਿੱਚ ਹੀ ਵੋਟ ਪਾਵਾਂਗੇ।(ਥੰਪਿੰਗ) ਇਕੱਠੇ ਹੋ ਕੇ ਕਿਸਾਨੀ ਦੇ ਨਾਲ ਖੜ੍ਹੀਏ। ਬਹੁਤ ਬਹੁਤ ਧੰਨਵਾਦ ਜੀ। ਖ਼

**ਮਾਨਯੋਗ ਸਪੀਕਰ:** ਸਰਦਾਰ ਹਰਪਾਲ ਸਿੰਘ ਚੀਮਾ ਜੀ।

**ਸਰਦਾਰ ਹਰਪਾਲ ਸਿੰਘ ਚੀਮਾ:** ਸਰ, ਪਹਿਲਾਂ ਸਾਡੇ ਦੂਜੇ ਬੁਲਾਰੇ ਬੋਲ ਲੈਣ। ਮੈਂ ਬਾਅਦ ਵਿੱਚ ਬੋਲ ਲਵਾਂਗਾ। ਪਹਿਲਾਂ ਸ਼੍ਰੀ ਅਮਨ ਅਰੋੜਾ ਜੀ ਬੋਲ ਲੈਣਗੇ।

**ਮਾਨਯੋਗ ਸਪੀਕਰ:** ਠੀਕ ਹੈ ਜੀ। ਸ਼੍ਰੀ ਅਮਨ ਅਰੋੜਾ ਜੀ, ਤੁਸੀਂ ਬੋਲ ਲਓ ਜੀ।

**ਸ਼੍ਰੀ ਅਮਨ ਅਰੋੜਾ (ਸੁਨਾਮ):** ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤੁਹਾਡਾ ਅਤੇ ਸਰਕਾਰ ਦਾ ਇਸ ਗੱਲ ਲਈ ਧੰਨਵਾਦ ਕਿ ਚਾਹੇ ਲੰਬੀ ਜੱਦੋ ਜਹਿਦ ਦੇ ਬਾਅਦ ਹੀ ਸਹੀ ਪਰ ਇਸ ਇੰਪਾਰਟੈਂਟ ਮੁੱਦੇ ਤੇ ਵਿਸ਼ੇਸ਼ ਸੈਸ਼ਨ ਬੁਲਾਇਆ ਗਿਆ ਹੈ। ਅਸੀਂ ਇਸ ਗੱਲ ਦਾ ਸਵਾਗਤ ਕਰਦੇ ਹਾਂ। ਜੋ, ਸਰਕਾਰ ਵੱਲੋਂ ਇਹ ਬਿੱਲ ਪੇਸ਼ ਕੀਤੇ ਗਏ ਹਨ। ਜਿਹੜੇ ਤਿੰਨ ਪੰਜਾਬ ਮਾਰੂ ਕਿਸਾਨ ਮਾਰੂ ਬਿਲ ਹਨ, ਉਨ੍ਹਾਂ ਨੂੰ ਨਿਰਅਸਤ ਕਿਵੇਂ ਕਰਨਾ ਹੈ, ਉਨ੍ਹਾਂ ਤੋਂ ਬਚਣਾ ਕਿਵੇਂ ਹੈ। ਉਨ੍ਹਾਂ ਲਈ ਜਿਹੜੇ ਸਰਕਾਰ ਨੇ ਇਹ ਬਿੱਲ ਪੇਸ਼ ਕੀਤੇ ਹਨ ਅਤੇ ਮਤਾ ਪੇਸ਼ ਕੀਤਾ ਹੈ, ਮੈਂ ਉਨ੍ਹਾਂ ਦੇ ਸਮਰਥਨ ਵਿਚ ਖੜਾ ਹੋਇਆ ਹਾਂ। ਸਰ, ਮੇਰੇ ਤੋਂ ਪਹਿਲਾਂ ਸਾਰੇ ਸਤਿਕਾਰਯੋਗ ਸਾਥੀਆਂ ਨੇ ਗੱਲ ਕੀਤੀ ਹੈ। ਮੇਰੀ ਤਾਂ ਉਨੀ ਉਮਰ ਨਹੀਂ ਹੈ, ਜਿਨ੍ਹਾਂ ਸਤਿਕਾਰਯੋਗ ਮੁੱਖ ਮੰਤਰੀ ਜੀ ਦਾ ਰਾਜਨੀਤਕ ਤਜਰਬਾ ਹੈ। ਮੈਂ 60 ਸਾਲਾਂ ਦੇ ਪੁਲੀਟੀਕਲ ਬੈਕਰਾਉਂਡ ਵਿਚ ਨਹੀਂ ਜਾਣਾ ਚਾਹਾਂਗਾ ਕਿ ਅਜੇ ਤੱਕ ਵੱਖ ਵੱਖ ਸਰਕਾਰਾਂ ਦੇ ਬਾਵਜੂਦ ਕਿਸਾਨੀ ਨੂੰ ਗਰੰਟਡ ਪਰਚੇਜ਼ ਦੀ ਲੀਗਲ ਐਨਟਾਈਟਲਮੈਂਟ ਕਿਉਂ ਨਹੀਂ ਮਿਲੀ ਪਰ ਮੈਂ ਇਹ ਜ਼ਰੂਰ ਕਹਿਣਾ ਚਾਹਾਂਗਾ ਕਿ ਜਿਹੜੇ ਇਹ ਤਿੰਨ ਬਿਲ ਅੱਜ ਪੇਸ਼ ਕੀਤੇ ਗਏ ਹਨ। ਇਸ ਵਿਚ ਇਕ ਪ੍ਰੋਵੀਜ਼ਨ ਹੈ, ਜਿਸ ਦਾ ਮੈਂ ਸਮਰਥਨ ਕਰਦਾ ਹਾਂ ਕਿ ਤਿੰਨ ਸਾਲ ਦੀ ਸਜ਼ਾ ਦਿੱਤੀ ਜਾਵੇਗੀ ਜੇਕਰ ਕੋਈ ਐਮ.ਐਸ.ਪੀ. ਤੋਂ ਘੱਟ ਪਰਚੇਜ਼ ਕਰਦਾ ਹੈ। ਇਹ ਸਵਾਗਤਯੋਗ ਗੱਲ ਹੈ, ਇਹ ਹੋਣਾ ਚਾਹੀਦਾ ਹੈ ਪਰ ਨਾਲ ਹੀ ਮੁੱਖ ਮੰਤਰੀ ਜੀ ਆਪ ਹੀ ਇਨ੍ਹਾਂ ਬਿੱਲਾਂ ਤੇ ਪ੍ਰਸ਼ਨ ਚਿੰਨ ਲਗਾ ਗਏ, ਜਦੋਂ ਉਹ ਇਹ ਕਹਿ ਗਏ ਕਿ ਪਤਾ ਨਹੀਂ ਗਵਰਨਰ ਐਕਸੈਪਟ ਕਰੇਗਾ, ਨਹੀਂ ਕਰੇਗਾ, ਪ੍ਰੈਜ਼ੀਡੈਂਟ ਆਫ ਇੰਡੀਆ ਮੰਨਜੂਰ ਕਰਨਗੇ ਜਾਂ ਨਹੀਂ। ਮੈਂ ਅੱਜ ਕੋਈ ਸਿਆਸੀ ਗੱਲ ਨਹੀਂ ਕਰਨੀ ਕੇਵਲ ਸਰਕਾਰ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਬਿੱਲਾਂ ਨੂੰ ਰਿਜੈਕਟ ਕਰਨ ਦੇ ਨਾਲ,

ਤਿੰਨ ਸਾਲ ਦੀ ਸਜ਼ਾ ਦੀ ਪ੍ਰੋਵੀਜਨ ਕਰਨ ਦੇ ਨਾਲ ਜਾਂ ਸਾਰੇ ਪੰਜਾਬ ਨੂੰ ਮੰਡੀ ਘੋਸ਼ਿਤ ਕਰਨ ਦੇ ਨਾਲ ਇਹ ਮਸਲਾ ਹੱਲ ਹੋ ਜਾਵੇਗਾ? ਸਰ, ਐਮ.ਐਸ.ਪੀ. ਦੀ ਤਾਂ ਸਮੱਸਿਆ ਹੀ ਨਹੀਂ ਹੈ। ਇਹ ਤਾਂ ਕੇਵਲ 23 ਫਸਲਾਂ ਤੇ ਦਿੱਤੀ ਜਾਂਦੀ ਹੈ। ਦੇਸ਼ ਵਿਚ ਮਹਿਜ਼ 6 ਫੀਸਦੀ ਕਿਸਾਨਾਂ ਨੂੰ, ਪੰਜਾਬ ਅਤੇ ਹਰਿਆਣਾ ਵਿਚ ਐਸ਼ੋਰਡ ਪਰਚੇਜ਼ ਮਿਲਦੀ ਹੈ। ਸੋ, ਸਵਾਲ ਅੱਜ ਦਾ ਨਹੀਂ ਹੈ। ਅਸੀਂ ਚਾਹੁੰਦੇ ਹਾਂ ਕਿ ਕਾਰਪੋਰੇਟਸ ਸਾਡੇ ਕਿਸਾਨਾਂ ਨੂੰ ਐਕਸਪਲਾਇਟ ਕਰਨ ਦੇ ਲਈ ਨਹੀਂ ਆਉਣੇ ਚਾਹੀਦੇ ਪਰ ਸਵਾਲ ਇਹ ਹੈ ਕਿ ਜੇਕਰ ਕੇਂਦਰ ਦੀ ਸਰਕਾਰ ਸਾਲ ਬਾਅਦ, ਡੇਢ ਸਾਲ ਬਾਅਦ ਕਿ ਪੰਜਾਬ ਦੇ ਕਿਸਾਨਾਂ ਨੂੰ ਸੀ.ਸੀ.ਐਲ. ਦੇਣ ਤੋਂ ਹੱਥ ਖੜੇ ਕਰ ਦਿੰਦੀ ਹੈ ਫਿਰ ਪੰਜਾਬ ਦਾ ਕਿਸਾਨ 60 ਹਜ਼ਾਰ ਕਰੋੜ ਦੀ ਆਪਣੀ ਫਸਲ ਕਿਸ ਨੂੰ ਵੇਚੇਗਾ। ਸਰ, ਮਸਲਾ ਤਾਂ ਇਹ ਹੈ। ਮੈਂ ਵਾਰ ਵਾਰ ਰਿਪੀਟ ਕਰ ਰਿਹਾ ਹਾਂ ਕਿ ਇਨ੍ਹਾਂ ਤਿੰਨਾਂ ਬਿਲਾਂ ਨੂੰ ਰਿਜੈਕਟ ਕਰਨਾ ਬਣਦਾ ਹੈ ਪਰ ਮਸਲਾ ਇਸ ਨਾਲ ਹੱਲ ਨਹੀਂ ਹੁੰਦਾ। ਇਹ ਮਸਲ ਕਿਵੇਂ ਹੱਲ ਹੋਵੇਗਾ? ਜਦੋਂ ਐਸ.ਵਾਈ.ਐਲ. ਤੇ ਆਲ ਪਾਰਟੀ ਮੀਟਿੰਗ ਹੋਈ ਸੀ ਮੈਂ ਮੁੱਖ ਮੰਤਰੀ ਜੀ ਨੂੰ ਉਦੋਂ ਵੀ ਕਿਹਾ ਸੀ ਕਿ ਪਤਾ ਨਹੀਂ ਕੇਂਦਰ ਸਰਕਾਰ ਕਦੋਂ ਸ਼ਾਂਤਾ ਕੁਮਾਰ ਦੀ ਰਿਪੋਰਟ ਲਾਗੂ ਕਰ ਦੇਵੇ ਤੇ ਆਪਾਂ ਹੱਥ ਮਲਦੇ ਰਹਿ ਜਾਵਾਂਗੇ। ਅੱਜ ਉਹੀ ਕੰਮ ਕੇਂਦਰ ਨੇ ਕਰ ਦਿੱਤਾ। ਹੁਣ ਜੋ ਮੈਨੂੰ ਦਿਖ ਰਿਹਾ ਹੈ, ਉਹ ਇਹ ਹੋਣ ਵਾਲਾ ਹੈ ਕਿ ਆਉਣ ਵਾਲੇ ਸਮੇਂ ਵਿਚ ਐਸ਼ੋਰਡ ਪਰਚੇਜ਼ ਨਹੀਂ ਰਹਿਣੀ ਅਤੇ ਕਿਸਾਨ ਨੂੰ ਬਚਾਉਣਾ ਕਿਵੇਂ ਹੈ। ਹੁਣ ਇਹ ਹੋ ਸਕਦਾ ਹੈ ਕਿ ਕੇਂਦਰ ਸਰਕਾਰ ਕਹੇ ਕਿ ਜਿਨਾ ਸਾਨੂੰ ਪੀ.ਡੀ.ਐਸ. ਲਈ ਰਿਕੁਵਾਇਰਮੈਂਟ ਹੈ, ਉਨਾ ਕੁ ਅਨਾਜ ਲਵਾਂਗੇ ਪਰ ਫਿਰ ਅਸੀਂ ਬਾਕੀ ਅਨਾਜ ਦਾ ਕੀ ਕਰਾਂਗੇ। ਡਾਈਵਰਸੀਫਿਕੇਸ਼ਨ ਲਈ ਅੱਜ ਤੱਕ ਕੇਂਦਰ ਜਾਂ ਪੰਜਾਬ ਸਰਕਾਰ ਨੇ ਕੀ ਕੀਤਾ ਹੈ? ਜਦੋਂ ਤੱਕ ਡਾਈਵਰਸੀਫਾਈ ਨਹੀਂ ਹੋਵੇਗਾ, ਉਦੋਂ ਤੱਕ ਕਿਸਾਨ ਬਚਾਇਆ ਨਹੀਂ ਜਾ ਸਕਦਾ। ਸਭ ਤੋਂ ਵੱਡੀ ਗੱਲ ਜਿਨਾ ਅਨਾਜ ਦਾ ਦਾਣਾ ਬਚਦਾ ਹੈ, ਉਹ ਪੰਜਾਬ ਸਰਕਾਰ ਨੂੰ ਐਸ਼ੋਰਡ ਗਰੰਟੀ ਪੰਜਾਬ ਦੇ ਕਿਸਾਨਾਂ ਨੂੰ ਦੇਣੀ ਚਾਹੀਦੀ ਹੈ ਕਿ ਪੰਜਾਬ ਸਰਕਾਰ ਕੱਲਾ ਕੱਲਾ ਦਾਣਾ ਮੰਡੀਆਂ ਵਿਚੋਂ ਐਮ.ਐਸ.ਪੀ. ਦੇ ਰੇਟ ਤੇ ਖਰੀਦੇਗੀ ਤਾਂ ਕਿਸਾਨ ਬਚੇਗਾ। ਸਿਰਫ ਉਪਰਲੇ ਕਾਨੂੰਨਾਂ ਨੂੰ ਰਿਜੈਕਟ ਕਰਕੇ ਕੰਮ ਨਹੀਂ ਚੱਲਣਾ। ਸਰ, ਇਹ ਹੋ ਸਕਦਾ ਹੈ। Nothing is impossible, where there is will there is a way. ਅੱਜ 60 ਹਜ਼ਾਰ ਕਰੋੜ ਦੀ ਕੁੱਲ ਫਸਲ ਹੈ, ਕੁੱਝ ਪੀ.ਡੀ.ਐਸ ਵਿਚ ਚਲੀ ਗਈ, ਕੁੱਝ ਡਾਈਵਰਸੀਫਿਕੇਸ਼ਨ ਵਿਚ ਡਾਈਵਰਟ ਕਰ ਦਈਏ ਤਾਂ ਪਿਛਲਾ ਜਿਹੜਾ ਰਹਿ ਜਾਣਾ ਹੈ, ਉਹ ਮੇਰਾ ਖਿਆਲ 15-20 ਹਜ਼ਾਰ ਕਰੋੜ ਤੋਂ ਵੱਧ ਨਹੀਂ ਰਹਿਣਾ। ਉਹ ਜੇਕਰ ਮਾਫੀਆ ਕੰਟਰੋਲ ਕਰ ਲਈਏ ਤਾਂ ਉਹ ਵੀ ਹੋ ਸਕਦਾ ਹੈ।ਚਲੋ, ਅਸੀਂ ਸਰਕਾਰ ਦੀਆਂ ਸਾਰੀਆਂ ਗੱਲਾਂ ਨਾਲ ਸਹਿਮਤ ਹਾਂ ਪਰ ਜਿਹੜੀ ਗਰਾਉਂਡ ਰਿਐਲਟੀ ਹੈ, ਮੈਂ ਉਹ ਸਦਨ ਨੂੰ ਦੱਸਣਾ ਚਾਹੁੰਦਾ ਹਾਂ। ਬੱਸ ਦੋ ਮਿੰਟ ਲਵਾਂਗਾ।

**ਮਾਨਯੋਗ ਸਪੀਕਰ:** ਇਕ ਮਿੰਟ। ਤੁਹਾਡੇ ਚਾਰ ਮਿੰਟ ਸੀ ਤੇ ਪੰਜ ਮਿੰਟ ਹੋ ਚੁੱਕੇ ਹਨ।

**ਸ਼੍ਰੀ ਅਮਨ ਅਰੋੜਾ:** ਸਰ, ਮੇਰੀ ਪਾਰਟੀ ਦੇ 29 ਮਿੰਟ ਹਨ, ਇਕ ਅੱਧਾ ਮਿੰਟ ਹੋਰ ਦੇ ਦਿਓ।

**ਮਾਨਯੋਗ ਸਪੀਕਰ:** ਤੁਸੀਂ ਸਾਰੇ ਹੀ ਲੈ ਲਓ। ਪਾਰਟੀ ਨਾਲ ਗੱਲ ਕਰ ਲਓ, ਸਾਰੇ ਹੀ ਲੈ ਲਓ।

**ਸ਼੍ਰੀ ਅਮਨ ਅਰੋੜਾ:** ਮੈਂ ਲੈ ਲਵਾਂਗਾ ਜੀ, Don't Worry Sir, ਕੋਈ ਗੱਲ ਨਹੀਂ ਸਰ।

**ਮਾਨਯੋਗ ਸਪੀਕਰ:** ਪਾਰਟੀ ਨਾਲ ਗੱਲ ਕਰ ਲਓ। ਸਾਰੇ ਹੀ ਲੈ ਲਓ।

**ਸ਼੍ਰੀ ਅਮਨ ਅਰੋੜਾ:** ਚੀਮਾ ਸਾਹਿਬ, ਇਕ ਦੋ ਮਿੰਟ ਲੈ ਲਵਾਂ ਜੀ।

**(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਹਰਪਾਲ ਸਿੰਘ ਚੀਮਾ ਨੇ ਆਪਣੀ ਸੀਟ ਤੇ ਬੈਠੇ ਬੈਠੇ ਹਾਂ ਪੱਖੀ ਹੁੰਗਾਰਾ ਭਰਿਆ।)**

**ਸ਼੍ਰੀ ਅਮਨ ਅਰੋੜਾ:** ਸਪੀਕਰ ਸਾਹਿਬ, ਇਹ ਤਾਂ ਚੰਗੀ ਗੱਲ ਹੈ ਕਿ ਅੱਜ ਇਹ ਕਾਨੂੰਨ ਬਣਾਏ ਜਾ ਰਹੇ ਹਨ। ਜਿਵੇਂ ਆਇਲ ਸੀਡਸ ਇਕ ਲੱਖ ਦਾ ਇੰਪੋਰਟ ਹੁੰਦਾ ਹੈ, ਕਿਸਾਨ ਉਹ ਉਗਾ ਲੈਣਗੇ। ਕਿਸਾਨ ਡਾਈਵਰਸੀਫਾਈ ਹੋ ਜਾਣਗੇ। ਪਰ ਸਵਾਲ ਇਹ ਹੈ ਕਿ ਅੱਜ ਗਰਾਉਂਡ ਰਿਐਲਟੀ ਕੀ ਹੈ? ਮੈਂ ਤੁਹਾਨੂੰ ਇਕ ਅਬੋਹਰ ਦਾ ਕੇਸ ਦੱਸਣਾ ਚਾਹਾਂਗਾ। ਸਰ, ਅਬੋਹਰ ਦੇ ਵਿਚ ਇਕ ਕੰਪਨੀ ਆਈ।

ਅ.ਰ.

**ਸ਼੍ਰੀ ਅਮਨ ਅਰੋੜਾ: (ਜਾਰੀ)....** ਪਰ ਸਰ ਸਵਾਲ ਇਹ ਹੈ ਕਿ ਅੱਜ ground reality ਕੀ ਹੈ। ਮੈਂ ਤੁਹਾਨੂੰ ਅਬੋਹਰ ਦਾ ਇੱਕ ਕੇਸ ਦੱਸਣਾ ਚਾਹਾਂਗਾ। ਸਰ, ਅਬੋਹਰ ਦੇ ਵਿੱਚ ਇੱਕ ਕੰਪਨੀ ਆਈ, ਉਸ ਦਾ ਨਾਮ ਸੀ Hindustan Farm Direct Ingredients Private Ltd. ਉਹ ਕੀਨੂੰ ਕੀ ਕੇਅਰ ਦਾ ਕੰਮ ਕਰਦੇ ਸੀ ਤੇ ਉੱਥੋਂ ਦੀ ਮਾਰਕਿਟ ਕਮੇਟੀ ਨੇ ਉਨ੍ਹਾਂ ਨੂੰ ਲੈਟਰ ਕੱਢੀ ਕਿ 2%ਮੰਡੀ ਫੀਸ ਤੇ 2% ਆਰ.ਡੀ.ਐਫ ਜਿਹੜਾ ਹੈ, ਉਹ ਜਮ੍ਹਾਂ ਕਰਵਾਇਆ ਜਾਵੇ। 70 ਕਰੋੜ ਰੁਪਏ ਦੀ ਪਰਚੇਜ਼ ਸੀ ਤੇ 2 ਕਰੋੜ 80 ਲੱਖ ਰੁਪਿਆ ਉਸ ਦੇ ਉਪਰ 4% ਦੇ ਹਿਸਾਬ ਨਾਲ ਬਣਦਾ ਸੀ। ਉਸ ਕੰਪਨੀ ਨੇ 3 ਮਹੀਨੇ ਪਹਿਲਾਂ ਇੱਕ ਟੁੱਟੀ ਜਿਹੀ ਚਿੱਠੀ ਇੱਕ ਵਕੀਲ ਤੋਂ ਭਿਜਵਾ ਦਿੱਤੀ ਕਿ ਹੁਣ ਦਿੱਲੀ ਵਾਲੇ ਕਾਨੂੰਨ ਲਾਗੂ ਹੋ ਚੁੱਕੇ ਹਨ। ਤੁਸੀਂ ਮੰਗ ਨਹੀਂ ਸਕਦੇ ਹੋ। ਉਸ ਤੋਂ ਬਾਅਦ ਪੰਜਾਬ ਸਰਕਾਰ ਦਾ ਜਵਾਬ ਸੁਣਓ, ਮੈਂ ਪੜ੍ਹ ਕੇ ਸੁਣਾ ਦਿੰਦਾ ਹਾਂ। ਉਸ ਦੇ ਵਿੱਚ ਸੈਕਟਰੀ ਮਾਰਕਿਟ ਕਮੇਟੀ ਲਿਖਦੇ ਹਨ ਕਿ "ਜਿਸ ਵਿੱਚ ਉਨਾਂ ਵੱਲੋਂ ਪੱਤਰ ਸੋ ਐਂਡ ਸੋ ਰਾਹੀਂ ਲਿਖਿਆ ਜਾਂਦਾ ਹੈ ਕਿ ਭਾਰਤ ਸਰਕਾਰ ਵੱਲੋਂ 3.6.2020 ਨੂੰ ਜਾਰੀ ਕੀਤੇ ਆਰਡੀਨੈਂਸ The Farmers Produce Trade and Commerce Promotion and Facilitation , 2020 ਅਧੀਨ ਜੇਕਰ ਫਰਮ ਟਰੇਡ ਏਰੀਆ ਵਿੱਚ inter intra state ਖੇਤੀਬਾੜੀ ਜਿਨਸਾਂ ਦੀ ਖਰੀਦ ਵਿੱਚ

ਕਰਦੀ ਹੈ ਤਾਂ ਫਰਮ ਨੂੰ PAPM Act 1961 ਅਧੀਨ ਲਾਇਸੈਂਸ ਲੈਣ ਦੀ ਜ਼ਰੂਰਤ ਨਹੀਂ ਹੈ ਅਤੇ ਮਾਰਕੀਟ ਫੀਸ ਭਰਨ ਦੀ ਛੋਟ ਵੀ ਦਿੱਤੀ ਜਾਂਦੀ ਹੈ। ਸਰ, ਜਿਹੜੇ ਆਪਾਂ ਕਾਨੂੰਨ ਅੱਜ ਰੱਦ ਕਰਨ ਲੱਗੇ ਹਾਂ, ਉਹ ਤਾਂ ਪੰਜਾਬ ਸਰਕਾਰ 13.8.2020 ਨੂੰ ਪੰਜਾਬ ਦੇ ਵਿੱਚ ਅਬੋਹਰ ਦੇ ਵਿੱਚ implement ਕਰ ਚੁੱਕੀ ਹੈ, ਉਨ੍ਹਾਂ ਨੂੰ ਮੰਨ ਚੁੱਕੀ ਹੈ। ਮਾਰਕੀਟ ਕਮੇਟੀ ਕਿਸ ਦੇ ਅੰਡਰ ਆਉਂਦੀ ਹੈ, ਮੰਡੀ ਬੋਰਡ ਦੇ ਅਤੇ ਮੰਡੀ ਬੋਰਡ ਐਗਰੀਕਲਚਰਲ ਮਨਿਸਟਰੀ ਦੇ ਅੰਡਰ ਆਉਂਦੀ ਹੈ। ਐਗਰੀਕਲਚਲ ਮਨਿਸਟਰੀ ਕਿਸ ਕੋਲ ਹੈ,ਆਪਾਂ ਸਾਰਿਆਂ ਨੂੰ ਪਤਾ ਹੈ। ਸਰ, ਇਸ ਕਰਕੇ ਮੇਰਾ ਅੱਜ ਸਵਾਲ ਇਹ ਹੈ ਕਿ ਪੰਜਾਬ ਦੇ ਵਿੱਚ ਦੋ ਹੀ ਸਰਕਾਰਾਂ ਚੱਲਦੀਆਂ ਹਨ ਜਾਂ ਤਾਂ ਚੱਲਦੀਆਂ ਹਨ ਮਹਿਕਮੇ ਦੇ ਮੰਤਰੀ ਦੀਆਂ ਜਿਸ ਦੇ ਕਿ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਖੁਦ ਆਪ ਹਨ ਜਾਂ ਚੱਲਦੀਆਂ ਹਨ ਹਲਕਾ ਇਨਚਾਰਜ ਦੀਆਂ, ਹਲਕਾ ਇੰਨਚਾਰਜ ਉਥੋਂ ਦੇ ਸ਼੍ਰੀ ** ** ਪੀ.ਸੀ.ਸੀ. ਦੇ ਪ੍ਰਧਾਨ, ਜਿਹੜਾ ਪੰਜਾਬ ਨੂੰ 2 ਕਰੋੜ 70 ਲੱਖ ਰੁਪਏ ਦਾ ਚੂਨਾ ਪੰਜਾਬ ਸਰਕਾਰ ਇੱਕ ਟੁੱਟੀ ਜਿਹੀ ਚਿੱਠੀ ਨਾਲ ਲਵਾ ਚੁੱਕੀ ਹੈ ਅਤੇ ਦਿੱਲੀ ਦੇ ਕਾਨੂੰਨਾਂ ਨੂੰ ਸਿਰ ਮੱਥੇ ਪ੍ਰਵਾਨ ਕਰ ਚੁੱਕੀ ਹੈ। ਇਸ ਦੀ ਜ਼ਿੰਮੇਵਾਰੀ ਕੌਣ ਚੁੱਕੇਗਾ? ਮੈਨੂੰ ਇਸ ਗੱਲ ਦਾ ਜਵਾਬ ਦਿਓ।

**ਮਾਨਯੋਗ ਸਪੀਕਰ:** ਇਹ ** ** ਦਾ ਨਾਂ ਵਿੱਚੋਂ ਐਕਸਪੰਜ ਕਰ ਦਿਓ।

**ਸ਼੍ਰੀ ਅਮਨ ਅਰੋੜਾ:** ਸਪੀਕਰ ਸਾਹਿਬ, ਕਰਨੀ ਤੇ ਕਥਨੀ ਦੇ ਵਿੱਚ ਫਰਕ ਹੈ। ਅਸੀਂ ਲੰਮਾਂ ਸਮਾਂ ਕਹਿੰਦੇ ਰਹੇ ਕਿ ਜਿੰਨਾਂ ਕਿਸਾਨਾਂ ਦੀ ਇਸ ਸਪੈਸ਼ਲ ਸੈਸ਼ਨ ਰਾਹੀਂ ਅਸੀਂ ਤਕਦੀਰ ਲਿਖਣ ਜਾ ਰਹੇ ਹਾਂ, ਉਨ੍ਹਾਂ ਦੇ ਨਾਲ ਗੱਲ ਹੋਣੀ ਚਾਹੀਦੀ ਹੈ। ਸਾਰੀਆਂ ਪੁਲੀਟੀਕਲ ਪਾਰਟੀਆਂ ਅਤੇ ਹੁਣ ਤੱਕ ਕਾਂਗਰਸ ਪਾਰਟੀ ਕਹਿੰਦੀ ਰਹੀ ਕਿ ਤਿੰਨ ਕਾਲੇ ਕਾਨੂੰਨ ਸ਼੍ਰੀ ਨਰਿੰਦਰ ਮੋਦੀ ਜੀ ਨੇ ਬਣਾ ਦਿੱਤੇ ਹਨ, ਨਾ ਕਿਸੇ ਪੁਲੀਟੀਕਲ ਪਾਰਟੀ ਨੂੰ, ਨਾ ਕਿਸੇ ਕਿਸਾਨ ਨੂੰ ਅਤੇ ਨਾ ਕਿਸੇ ਐਕਰੀਕਲਚਰਲ ਐਕਸਪਰਟ ਨੂੰ ਸਲਾਹ ਨਹੀਂ ਕੀਤੀ ਹੈ। ਪੰਜਾਬ ਸਰਕਾਰ ਨੇ ਕੀ ਕਰ ਲਿਆ ਹੈ। ਕੱਲ ਅਸੀਂ ਸਾਰੀ ਰਾਤ ਹਾਊਸ ਵਿੱਚ ਗੁਜ਼ਾਰ ਕੇ ਗਏ ਹਾਂ। ਆਹ ਮੇਰੇ ਵੱਡੇ ਵੀਰ ਐਫ.ਐਮ ਸਾਹਿਬ, ਕੱਲ ਇੱਥੇ ਫਲੋਰ ਆਫ ਦ ਹਾਊਸ ਕਮਿਟ ਕਰਕੇ ਗਏ ਹਨ ਕਿ ਇਹ ਤਿੰਨ ਬਿੱਲ ਤੁਹਾਨੂੰ ਸ਼ਾਮ ਤੱਕ ਮਿਲ ਜਾਣਗੇ। ਸਰ, ਤੁਹਾਡੇ ਖਿਲਾਫ privilege motion ਬਣਦਾ ਹੈ ਪਰ ਅਸੀਂ ਨਹੀਂ ਪਾਵਾਂਗੇ। ਕਿਉਂਕਿ ਤੁਸੀਂ ਹਾਊਸ ਵਿੱਚ ਕਹਿ ਕੇ ਗਏ ਸੀ। ਅਸੀਂ ਹਾਊਸ ਦੀ ਗਰੇਸ ਰੱਖਾਂਗੇ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ):** ਸਪੀਕਰ ਸਾਹਿਬ, ਕਿਉਂਕਿ ਕੱਲ ਹਾਊਸ ਦੇ ਵਿੱਚ ਬੜਾ ਸ਼ੋਰ ਸੀ, ਹੋ ਸਕਦਾ ਹੈ ਕਿ ਮਾਨਯੋਗ ਮੈਂਬਰ ਸਾਹਿਬ ਨੂੰ ਸੁਣ ਨਾ ਸਕਿਆ ਹੋਵੇ। ਮੈਂ ਕਿਹਾ ਸੀ ਕਿ ਜਿੰਨੀ ਬਕਾਇਆ ਲੈਜਿਸਲੇਸ਼ਨ ਹੈ ਉਹ ਆ ਜਾਏਗੀ ਪਰ ਜਿਹੜੀ ਫਾਰਮ ਦੀ ਲੈਜਿਸਲੇਸ਼ਨ ਹੈ ਕਿਉਂਕਿ ਇਸ ਵਿੱਚ ਕਾਨੂੰਨਦਾਨ ਲੱਗੇ ਹੋਏ ਹਨ, ਮਸ਼ਵਰੇ ਹੋ ਰਹੇ ਹਨ, ਕੰਸਟੀਚਿਊਸ਼ਨਲ ਐਕਸਪਰਟਸ ਲੱਗੇ ਹੋਏ ਹਨ,

ਹੋ ਸਕਦਾ ਹੈ ਕਿ ਇਹ ਐਮਰਜੈਂਸੀ ਸੈਸ਼ਨ ਹੈ, ਇਹ ਨਾ ਆਵੇ । ਤੁਸੀਂ ਇਸ ਤਰ੍ਹਾਂ ਕਰੋ ਕਿ ਪ੍ਰਿਵੀਲੇਜ ਮੋਸ਼ਨ ਪਾ ਲਵੋ। ਤੁਸੀਂ ਰਿਕਾਰਡਿੰਗ ਸੁਣ ਲਓ।

**ਮਾਨਯੋਗ ਸਪੀਕਰ:** ਇੱਕ ਸੈਕਿੰਡ it is a matter of record**.** ਇੱਕ ਮਿੰਟ, just listen, it is a matter of record. ਜੇ ਇਹ ਗੱਲ ਹੋਈ ਤਾਂ ਤੁਸੀਂ ਜ਼ਰੂਰ ਪ੍ਰਿਵੀਲੇਜ ਮੋਸ਼ਨ ਦੇ ਦਿਓ।

**ਸ਼੍ਰੀ ਅਮਨ ਅਰੋੜਾ:** ਐਫ.ਐਮ ਸਾਹਿਬ, ਤੁਸੀਂ ਹਾਊਸ ਦੀ ਗਰੇਸ ਰੱਖਣੀ ਸਿੱਖ ਲਓ। ਸਰ, ਅਗਲੀ ਗੱਲ, ਸਪੈਸ਼ਲ ਸੈਸ਼ਨ ਸੀ, ਅਸੀਂ ਕਿਸਾਨ ਬਿਲ ਮੰਗ ਰਹੇ ਸੀ, ਸਾਡਾ ਬਾਕੀ ਲੈਜਿਸਲੇਸ਼ਨ ਨਾਲ ਕੋਈ ਲਿੰਕ ਨਹੀਂ ਸੀ ਤੇ ਗੱਲ ਵੀ ਜਦੋਂ ਹੋ ਰਹੀ ਸੀ, ਚਾਹੇ ਅਸੀਂ ਕਰ ਰਹੇ ਸੀ ਚਾਹੇ ਇਹ ਕਰ ਰਹੇ ਸੀ। ਅਸੀਂ ਕਿਸਾਨੀ ਲੈਜਿਸਲੇਸ਼ਨਾਂ ਦੀ ਗੱਲ ਕਰ ਰਹੇ ਸੀ। ਹੁਣ ਜੇ ਤੁਸੀਂ ਪਾਣੀ ਵਿੱਚ ਮਧਾਣੀ ਪਾ ਕੇ ਗੱਲ ਹੋਰ ਪਾਸੇ ਲੈ ਕੇ ਜਾਣੀ ਹੈ ਤਾਂ thats a separate issue. ਪਰ ਮੇਰੀ ਤੁਹਾਨੂੰ ਹੱਥ ਬੰਨ ਕੇ ਬੇਨਤੀ ਹੈ ਕਿ ਇੱਧਰੋਂ ਬਹੁਤ ਵਾਰੀ ਜਿਹੜੀਆਂ ਕਮਿਟਮੈਂਟਾਂ ਆ ਚੁੱਕੀਆਂ ਕਿ 15 ਦਿਨ ਪਹਿਲਾਂ, 15 ਦਿਨ ਤਾਂ ਛੱਡੋ, 4 ਦਿਨ, 2 ਦਿਨ ਪਹਿਲਾਂ ਜਿਸ ਦਿਨ ਫੈਸਲਾ ਕਰਦੇ ਹੋ, 15 ਘੰਟੇ ਤਾਂ ਦੇ ਦਿਓ। ਅਸੀਂ ਕੋਈ ਚੰਗੇ ਤਰੀਕੇ ਨਾਲ ਪਾਜ਼ੀਟਿਵ ਤਰੀਕੇ ਨਾਲ ਕੰਟ੍ਰੀਬਿਊਟ ਕਰਨਾ ਚਾਹੁੰਦੇ ਹਾਂ। Sir my humble request to you is ਕਿ ਇਸ ਚੇਅਰ ਦੀ ਔਰ ਤੁਹਾਡੀ ਅਸੀਂ ਬੜੀ ਰਿਸਪੈਕਟ ਕਰਦੇ ਹਾਂ, ਬੜਾ regard ਕਰਦੇ ਹਾਂ, ਬੜੀ ਮਿਹਨਤ ਮੁਸ਼ਕਤ ਤੋਂ ਬਾਅਦ ਇੱਥੇ ਪਹੁੰਚੇ ਹਾਂ.....

ਅ.ਰ

**ਸ਼੍ਰੀ ਅਮਨ ਅਰੋੜਾ (ਜਾਰੀ)**

ਇਸ ਚੇਅਰ ਦੀ ਅਤੇ ਤੁਹਾਡੀ ਅਸੀਂ ਬੜੀ ਰਿਪਸੈਕਟ ਕਰਦੇ ਹਾਂ। ਬੜਾ ਰਿਗਾਰਡ ਕਰਦੇ ਹਾਂ। ਬੜੀਆਂ ਮਿਹਨਤਾਂ-ਮੁਸ਼ੱਕਤਾਂ ਤੋਂ ਬਾਅਦ ਇੱਥੇ ਪਹੁੰਚੇ ਹਾਂ। ਇਸ ਦੀ ਜਿਹੜੀ ਗਰਿਮਾ ਹੈ...... ਇਹ ਠੀਕ ਹੈ ਕਿ 21 ਰੱਖ ਲਉ, 19 ਇੱਧਰ ਕਰ ਲਉ, ਪਰ ਇਸ ਤਰ੍ਹਾਂ ਨਾ ਕਰਿਆ ਕਰੋ ਕਿ ਸਾਡੀਆਂ ਸਾਰੀਆਂ ਬੇਨਤੀਆਂ...... They go in the air and tossed up, this is not fair. ਮੇਰੀ ਤੁਹਾਨੂੰ ਹੱਥ ਬੰਨ੍ਹ ਕੇ ਬੇਨਤੀ ਹੈ ਕਿ ਅਸੀਂ ਗਰਿਮਾ ਰੱਖਾਂਗੇ, ਅਸੀਂ ਪ੍ਰੀਵਿਲੇਜ ਨਹੀਂ ਪਾਉਣੀ ਹੈ ਪਰ ਮੇਰੀ ਹੱਥ ਬੰਨ੍ਹ ਕੇ ਬੇਨਤੀ ਹੈ ਕਿ ਸਾਡੀ ਬੇਨਤੀ ਪ੍ਰਵਾਨ ਕਰ ਲਿਉ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਪਾ ਦਿਉ। ਪਾਇਉ।

**ਮਾਨਯੋਗ ਸਪੀਕਰ** : ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ। ਅਜਨਾਲਾ ਸਾਹਿਬ, ਇਹ ਜਿਹੜਾ ਅੱਜ ਦਾ ਖਾਸ ਖਸੂਸੀ ਇਜਲਾਸ ਹੈ ਇਹ ਸਬਜੈਕਟ ਓਰੀਏਂਟਿਡ ਹੈ। ਸੋ, ਤੁਹਾਨੂੰ ਵੀ ਅਤੇ ਸਾਰੇ ਹਾਊਸ ਨੂੰ ਪ੍ਰਾਰਥਨਾ ਕਰਦਾ ਹਾਂ ਕਿ ਰੋਜ਼ ਇੱਥੇ ਝਗੜੇ-ਝਿੱਟੇ ਹੁੰਦੇ ਹਨ, ਮਿਹਣੋ-ਮਿਹਣੀ ਵੀ ਹੁੰਦੇ ਹਾਂ, ਪਰ ਅੱਜ ਦਾ

ਜਿਹੜਾ ਇਜਲਾਸ ਹੈ, ਇਹ ਖਸੂਸੀ ਇਜਲਾਸ ਹੈ। ਇਸ ਵਿੱਚ ਯੱਕ-ਜ਼ਹਿਦੀ ਦੀ ਜਿਹੜੀ ਗੱਲ ਹੈ, ਉਹ ਸਿਰਫ ਹੋਣੀ ਹੀ ਨਹੀਂ ਚਾਹੀਦੀ, ਦਿਖਣੀ ਵੀ ਚਾਹੀਦੀ ਹੈ। ਧੰਨਵਾਦ।

**ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ (ਅਜਨਾਲਾ)** : ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ। ਕੈਪਟਨ ਸਾਹਿਬ ਨੇ ਇੱਕ ਬਹੁਤ ਇਤਿਹਾਸਕ ਸੋਚ ਰੱਖੀ ਹੈ ਅਤੇ ਰੈਜ਼ੋਲਿਊਸ਼ਨ ਮਤਾ ਲੈ ਕੇ ਆਏ ਹਨ। ਇਹ ਜਿਹੜੇ ਤਿੰਨ ਆਰਡੀਨੈਂਸਿਜ਼ ਅਤੇ ਰੈਗੂਲੇਸ਼ਨ ਆਫ ਇਲੈਕਟ੍ਰੀਸਿਟੀ ਬਿੱਲ ਦੇ ਖਿਲਾਫ ਜਿਹੜਾ ਮਤਾ ਆਇਆ ਹੈ, ਮੈਂ ਸਮਝਦਾ ਹਾਂ ਕਿ ਇਸ ਵੇਲੇ ਪੰਜਾਬ ਦਾ ਇੱਕ ਬਹੁਤ ਵੱਡਾ ਨੁਕਸਾਨ ਹੋਣ ਜਾ ਰਿਹਾ ਹੈ। ਜਿਹੜੇ ਐਕਟ ਹਨ, ਬਿੱਲ ਹਨ, ਮੈਂ ਉਨ੍ਹਾਂ ਨੂੰ ਪੜ੍ਹਨਾ ਨਹੀਂ ਕਿਉਂਕਿ ਹਰ ਵਿਅਕਤੀ ਉਸ ਨੂੰ ਬੜੀ ਵਾਰ ਪੜ੍ਹ ਚੁੱਕਾ ਹੈ ਅਤੇ ਬੋਲ ਵੀ ਚੁੱਕਾ ਹੈ। ਲੇਕਿਨ ਕੁਝ ਜਜ਼ਬਾਤੀ ਗੱਲਾਂ ਜ਼ਰੂਰ ਕਰਾਂਗਾ। ਸਪੀਕਰ ਸਾਹਿਬ ਹਿਸਟਰੀ ਫਰੋਲ ਕੇ ਦੇਖ ਲਉ। ਬਾਬਰ ਤੋ ਗਜ਼ਨਵੀ ਦੇਖ ਲਉ, ਔਰੰਗਜ਼ੇਬ ਦੇਖ ਲਉ, ਮੈਂ ਸਮਝਦਾ ਹਾਂ ਕਿ ਸਾਡੇ ਜਿਹੜੇ ਪੰਜਾਬੀ  ਹਨ, ਇਨ੍ਹਾਂ ਦੇ ਨਾਲ ਹਮੇਸ਼ਾ ਹੀ ਧੱਕਾ ਹੁੰਦਾ ਆਇਆ ਹੈ ਅਤੇ ਹਮੇਸ਼ਾ ਹੀ ਅਸੀਂ ਜੂਝਦੇ ਹਾਂ। ਲੜਾਈਆਂ ਲੜਦੇ ਹਾਂ। ਕਿਤੇ ਹਿਸਟਰੀ ਫਰੋਲੋ ਤਾਂ ਸਹੀ ਮਾਅਨਿਆਂ ਵਿੱਚ ਦੁੱਖ ਦੀ ਗੱਲ ਹੈ ਕਿ ਅੱਖਾਂ ਵਿੱਚੋਂ ਹੰਝੂ ਆ ਜਾਂਦੇ ਹਨ। ਇੰਨੀ ਕੁਰਬਾਨੀ ਪੰਜਾਬ ਦੀ। ਇੰਨੀ ਕੁਰਬਾਨੀ ਇਨ੍ਹਾਂ ਲੋਕਾਂ ਦੀ ਅਤੇ ਅੱਜ ਤੁਸੀਂ ਇਨ੍ਹਾਂ ਨੂੰ ਮਾਰਨ  ਤੇ ਤੁਲੇ ਹੋ। ਬੰਦਾ ਸਿੰਘ ਬਹਾਦਰ ਇੱਕ ਯੋਧਾ ਹੋਇਆ ਹੈ। ਜਦੋਂ ਉਨ੍ਹਾਂ ਨੇ ਦੇਖਿਆ ਕਿ ਸਾਡੇ ਦੋ ਛੋਟੇ ਸਾਹਿਬਜ਼ਾਦੇ ਅਤੇ ਮਾਤਾ ਜੀ ਨੂੰ ਉਸ ਵਜ਼ੀਰ ਨੇ ਕੰਧਾਂ ਵਿੱਚ ਚਿਣ ਦਿੱਤਾ ਤਾਂ ਗੁਰੂ ਸਾਹਿਬ ਨੇ ਉਸ ਨੂੰ ਭੇਜਿਆ। ਉਸ ਵਿਅਕਤੀ ਨੇ ਸਰਹੰਦ ਦੀ ਇੱਟ ਨਾਲ ਇੱਟ ਵਜਾ ਦਿੱਤੀ ਅਤੇ ਮੁੜ ਕੇ ਜੋ ਉਸ ਦੇ ਨਾਲ ਹੋਇਆ, ਆਪਾਂ ਸਾਰੇ ਜਾਣਦੇ ਹਾਂ।

ਮੈਂ ਇੱਕ ਸਰਪੰਚ ਦੀ ਗੱਲ ਕਰਨੀ ਹੈ ਕਿ ਇੱਕ ਸਰਪੰਚ ਆੜ੍ਹਤੀਏ ਦੇ ਕੋਲ ਬੈਠਾ ਸੀ। ਉਸ ਨੇ ਮੈਨੂੰ ਆਵਾਜ਼ ਮਾਰੀ। ਦੁਕਾਨਦਾਰ ਵੀ ਸੀ, ਆੜ੍ਹਤੀਆ ਵੀ ਸੀ। ਉਹ ਕਹਿੰਦਾ ਕਿ ਸਰਦਾਰ ਜੀ, ਚਾਹ ਪੀ ਜਾਉ। ਅਸੀਂ ਚਲੇ ਗਏ। ਮੈਂ ਉਸ ਨੂੰ ਬੇਨਤੀ ਕੀਤੀ ਕਿ ਤੁਸੀਂ ਪਹਿਲਾਂ ਸਰਪੰਚ ਸਾਹਿਬ ਨਾਲ ਗੱਲ ਕਰ ਲਉ। ਉਸ ਨੂੰ ਪਾਸੇ ਲੈ ਕੇ ਗਿਆ ਅਤੇ ਆਪਣੀ ਜੇਬ ਵਿੱਚੋਂ ਕੁਝ ਰਕਮ ਦਿੱਤੀ। ਮੇਰੇ ਕੋਲੋਂ ਰਿਹਾ ਨਹੀਂ ਗਿਆ, ਸਪੀਕਰ ਸਾਹਿਬ, ਮੈਂ ਪੁੱਛ ਬੈਠਾ। ਮੈਂ ਕਿਹਾ ਸਰਪੰਚ ਸਾਹਿਬ ਕਿੱਧਰ ਆਏ ਸੀ? ਇਸ ਤੇ ਆੜ੍ਹਤੀਏ ਨੇ ਗੱਲ ਕੀਤੀ ਕਿ ਸਰਪੰਚ ਨੇ ਕਿੱਥੇ ਆਉਣਾ ਸੀ, ਇਸ ਦੀ ਧੀ ਰਾਣੀ ਪੇਕੇ ਆਈ ਸੀ ਅਤੇ ਉਸ ਨੇ ਸਹੁਰੇ ਜਾਣਾ ਸੀ। ਘਰ ਵਿੱਚ ਪੈਸਾ ਨਹੀਂ ਸੀ ਤਾਂ ਮੇਰੇ ਕੋਲੋਂ ਧੀ ਨੂੰ ਤੋਰਨ ਲਈ 500 ਰੁਪਿਆ ਲੈ ਕੇ ਗਿਆ ਹੈ। ਮੈਂ ਇੱਥੇ ਸਦਨ ਵਿੱਚ ਦੁੱਖ ਨਾਲ ਗੱਲ ਕਰਨ ਲੱਗਾ ਹਾਂ ਕਿ ਉਹੀ ਕਿਸਾਨ ਜਿਹੜਾ ਮੱਲਾਂ ਮਾਰਦਾ ਸੀ, ਜਿਸ ਨੇ ਹਿੰਦੁਸਤਾਨ ਨੂੰ ਗਰੀਨ ਰੈਵੋਲਿਊਸ਼ਨ ਰਾਹੀਂ ਅਨਾਜ ਸਰਪਲੱਸ ਕੀਤਾ, ਅਤੇ ਅੱਜ

ਉਹੀ ਕਿਸਾਨ ਸਰਪੰਚ ਦਾ ਰੁਤਬਾ ਰੱਖਦਾ ਹੈ ਪਰ ਘਰ ਵਿੱਚ 500 ਰੁਪਏ ਦੀ ਰਕਮ ਵੀ ਨਹੀਂ ਸੀ। ਉਹ ਆੜ੍ਹਤੀਏ ਕੋਲੋਂ ਲੈ ਕੇ ਗਿਆ ਹੈ।

ਅ.ਰ.

**ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ (ਜਾਰੀ)**: ...ਇੱਕ ਰਕਮ ਨਹੀਂ ਸੀ, ਉਹ ਆੜ੍ਹਤੀਏ ਕੋਲੋਂ ਲੈ ਕੇ ਗਿਆ। ਇਹ ਜਿਹੜੇ ਆਰਡੀਨੈਂਸ ਆਏ ਹਨ, ਅੱਜ ਕਿਸਾਨ ਨੂੰ ਤਹਿਸ-ਨਹਿਸ ਕਰਕੇ ਰੱਖਣ ਲੱਗੇ ਹਨ। ਮੈਂ ਸਮਝਦਾ ਹਾਂ ਮੋਦੀ ਸਾਹਿਬ ਇਨ੍ਹਾਂ ਸੂਰਬੀਰਾਂ ਦੀ ਕਿਤੇ ਕੁਰਬਾਨੀ ਤਾਂ ਦੇਖ ਲਓ। ਵਰਲਡ ਵਾਰ ਪਹਿਲੀ, ਵਰਲਡ ਵਾਰ ਦੂਸਰੀ ਤੇ 1947 ਵਿੱਚ ਵੀ ਜੋ ਸਾਡੇ ਨਾਲ ਹੋਇਆ, ਚੀਨ ਦੀ ਲੜਾਈ ਦੇਖ ਲਓ, ਪਾਕਿਸਤਾਨ ਨਾਲ ਲੜਾਈਆਂ ਦੇਖ ਲਓ, ਅਸੀਂ ਅੱਤਵਾਦ ਨਾਲ ਲੜੇ। ਪਤਾ ਨਹੀਂ ਇਹ ਕੌਮ ਕਾਹਦੀ ਬਣੀ ਹੈ ਕਿ ਫਿਰ ਵੀ ਉਠ ਕੇ ਅੱਗੇ ਨੂੰ ਨਿਕਲਦੀ ਹੈ। ਮੈਂ ਕਿਸੇ ਨਾਲ ਗੱਲ ਕਰ ਰਿਹਾ ਸੀ, ਸਪੀਕਰ ਸਾਹਿਬ, ਮੈਨੂੰ ਕੈਨੇਡਾ ਤੋਂ ਫੋਨ ਆਇਆ ਤੇ ਮੈਂ ਕਿਹਾ ਕਿ ਕਿਆ ਬਾਤ ਹੈ ਕਿ ਤੁਸੀਂ ਤਾਂ ਕੈਨੇਡਾ ਵਿੱਚ ਵੀ ਜਾ ਕੇ ਮੱਲਾਂ ਮਾਰ ਲਈਆਂ ਹਨ ਤਾਂ ਉਹ ਕਹਿੰਦਾ ਕਿ ਪੰਜਾਬੀਆਂ ਨੇ ਕਿਸੇ ਦਿਨ ਨੂੰ ਕੈਨੇਡਾ ਤੇ ਵੀ ਰਾਜ ਕਰਨਾ ਹੈ। ਇਹ ਸਾਡੇ ਵਿੱਚ ਕੁਝ ਗੁਰੂ ਸਾਹਿਬਾਨਾਂ ਦੀ ਦੇਣ ਹੈ ਲੇਕਿਨ ਜੋ ਅੱਜ ਹੋ ਰਿਹਾ ਹੈ ਮੈਂ ਸਮਝਦਾ ਹਾਂ ਕਿ ਸਾਡੀ ਸਾਰੀ ਕੀਤੀ ਖਤਮ ਕਰਕੇ ਰੱਖ ਦੇਣੀ ਹੈ। ਅੱਜ ਸਭ ਕੁਝ ਕਿਸ ਨੂੰ ਮਿਲ ਰਿਹਾ ਹੈ? ਅਡਾਨੀ-ਅੰਬਾਨੀ ਨੂੰ ਮਿਲ ਰਿਹਾ ਹੈ। ਮੋਗੇ ਦੇ ਨੇੜੇ ਡਮਰੂ ਪਿੰਡ ਹੈ, ਉੱਥੇ ਜਾ ਕੇ ਦੇਖ ਲਓ ਕਿੰਨੇ ਸਾਲ ਪਹਿਲੇ ਉੱਥੇ ਸਾਇਲੋਸ ਬਣਾ ਕੇ ਦਿੱਤੇ, ਰੇਲ ਹੈੱਡ ਬਣਾ ਕੇ ਦਿੱਤੇ ਔਰ ਹੁਣ ਹੋਣਾ ਕੀ ਹੈ, ਸਾਰੀ ਕਣਕ ਉਸ ਨੇ ਸਟੋਰ ਕਰਨੀ ਹੈ। ਉਹ ਕਣਕ ਲਵੇਗਾ ਤਾਂ 1200 ਦੀ, ਉਸ ਦੀ ਸਿੱਧੀ ਕਣਕ ਤੇ ਕਾਣ ਲਈ ਜਾਵੇਗੀ ਤੇ ਉਹ 2000 ਦੀ ਵੇਚੇਗਾ। ਮੋਦੀ ਸਾਹਿਬ ਨੇ ਸਾਰਾ ਸਿਸਟਮ ਹੀ ਖਤਮ ਕਰਕੇ ਰੱਖ ਦਿੱਤਾ ਹੈ। ਦੁੱਖ ਨਾਲ ਕਹਿਣ ਲੱਗਾ ਹਾਂ ਕਿ ਹਾਲਾਤ ਅੱਜ ਇਹੋ ਜਿਹੇ ਬਣ ਗਏ ਹਨ ਕਿ ਸਪੀਕਰ ਸਾਹਿਬ, ਬਿਆਨ ਨਹੀਂ ਕੀਤੇ ਜਾਂਦੇ। ਮੈਂ ਇੱਕ ਕਿਸਾਨ ਦੇ ਘਰ ਹੋ ਕੇ ਆਇਆ ਜਿਹੜਾ ਕਿ ਅੱਜ ਤੋਂ 10 ਸਾਲ ਪਹਿਲਾਂ ਪਿੰਡ ਦਾ ਮੁਹੱਤਬਰ ਸੀ ਤੇ ਜਦੋਂ ਐਤਕੀਂ ਉਸ ਦੇ ਘਰ ਗਿਆ ਤਾਂ ਉਸ ਦਾ ਘਰ ਖਤਮ ਹੋ ਚੁੱਕਾ ਸੀ ਕਿਉਂਕਿ ਉਸ ਦਾ ਇੱਕੋ-ਇੱਕ ਪੁੱਤਰ ਚਿੱਟੇ ਤੇ ਲੱਗਾ ਸੀ। ਉਸ ਦੀ ਫਾਈਨਾਂਸ਼ੀਅਲ ਹਾਲਤ ਇੰਨੀ ਕਮਜ਼ੋਰ ਸੀ ਕਿ ਉਹ ਮੈਨੂੰ ਗਲੇ ਨਾਲ ਲਗਾ ਕੇ ਦੁੱਖ ਨਾਲ ਕਹਿਣ ਲੱਗਾ ਕਿ ਮੇਰਾ ਸਭ ਕੁਝ ਖਤਮ ਹੋ ਗਿਆ ਹੈ। ਅੱਜ ਪੰਜਾਬ ਨੂੰ ਕੀ ਲੋੜਾ ਵੱਜ ਗਿਆ ਹੈ ਕਿ ਹਰ ਵਿਅਕਤੀ ਇਸ ਨੂੰ ਖਤਮ ਕਰਨ ਨੂੰ ਤੁਰਿਆ ਹੈ। ਸਪੀਕਰ ਸਾਹਿਬ, ਜਿਹੜੇ ਇਹ ਐਕਟ ਬਣਾਏ ਹਨ, ਇਹ ਕਿਸਾਨ ਵਿਰੋਧੀ ਹਨ, ਪੰਜਾਬ ਦੇ ਹਰ ਇੱਥੋਂ ਦੇ ਵੱਸਣ ਵਾਲਿਆਂ ਦੇ ਖਿਲਾਫ ਹਨ। ਇਨ੍ਹਾਂ ਨੇ ਕਿਸਾਨ ਨੂੰ, ਮਜ਼ਦੂਰ ਨੂੰ, ਆੜ੍ਹਤੀਏ ਨੂੰ, ਪਰਿਵਾਰਾਂ ਨੂੰ ਖਤਮ ਕਰਕੇ ਰੱਖ ਦੇਣਾ ਹੈ। ਅਫਸੋਸ ਨਾਲ ਕਹਿੰਦਾ ਹਾਂ ਕਿ ਅਸੀਂ ਕਿਸ ਦੇ ਲਈ ਕੰਮ ਕਰਦੇ ਰਹੇ ਹਾਂ? ਮੈਂ ਅਖੀਰ ਤੇ ਇੱਕ ਗੱਲ

ਕਹਿਣੀ ਹੈ, ਜ਼ਿਆਦਾ ਸਮਾਂ ਨਹੀਂ ਲੈਣਾ ਹੈ ਕਿਉਂਕਿ ਬਹੁਤ ਜਣਿਆਂ ਨੇ ਬੋਲਣਾ ਹੈ, ਬੋਲਣ ਨੂੰ ਬਹੁਤ ਕੁਝ ਬੋਲ ਸਕਦਾ ਹਾਂ ਲੇਕਿਨ ਸਪੀਕਰ ਸਾਹਿਬ, ਵਾਰ-ਵਾਰ ਇੱਕੋ ਗੱਲ ਦੀ ਰੈਪੀਟੀਸ਼ਨ ਨਹੀਂ ਕਰਨੀ ਹੈ। ਇਹ ਜਿਹੜੇ ਐਕਟ ਬਣੇ ਹਨ, ਮੈਂ ਕੈਪਟਨ ਅਮਰਿੰਦਰ ਸਿੰਘ ਜੀ ਨੂੰ ਤੁਹਾਡੇ ਰਾਹੀਂ ਬੇਨਤੀ ਕਰਕੇ ਚਲਿਆ ਹਾਂ ਕਿ ਇਹ ਜਿੰਨੇ ਬਿਲ ਹਨ, ਇਨ੍ਹਾਂ ਨੂੰ ਜਿੰਨੀ ਦੇਰ ਤੱਕ ਰੱਦ ਨਹੀਂ ਕੀਤਾ ਜਾਂਦਾ ਉੱਨੀ ਦੇਰ ਸਾਡੀ ਜੱਦੋ-ਜਹਿਦ ਖਤਮ ਨਹੀਂ ਹੋਣੀ ਚਾਹੀਦੀ। ਔਰ ਮੈਂ ਤੁਹਾਡੇ ਅੱਗੇ ਇੱਕ ਬੇਨਤੀ ਕਰਨ ਲੱਗਾ ਹਾਂ ਕਿ ਮੋਦੀ ਸਾਹਿਬ, ਜੇ ਕਿਤੇ ਇਨ੍ਹਾਂ ਪੰਜਾਬੀਆਂ ਦੀ ਜਿਨ੍ਹਾਂ ਨੇ ਸਾਰੀ ਜ਼ਿੰਦਗੀਆਂ, ਪਿਛਲੀਆਂ ਪੀੜ੍ਹੀਆਂ ਦੇਖ ਲਓ ਪਿਛਲੇ ਕਿੰਨੇ-ਕਿੰਨੇ ਸੌ ਸਾਲ ਦੇਖ ਲਓ, ਇਹ ਹਿੰਦੁਸਤਾਨ ਲਈ ਕੁਰਬਾਨੀਆਂ ਹੀ ਕਰਦੇ ਆਏ ਹਨ ਤੇ ਜੇ ਤੁਸੀਂ ਹਿਤੈਸ਼ੀ ਹੋ ਤਾਂ ਫਿਰ ਇੱਕ ਕੰਮ ਕਰ ਦਿਓ, ਆਰਡੀਨੈਂਸ ਪਾਸ ਕਰ ਦਿਓ ਤੇ ਪਾਰਲੀਮੈਂਟ ਦੇ ਵਿੱਚ ਸਾਡੇ ਨਾਲ ਵਾਅਦਾ ਕਰੋ ਕਿ ਐਮ.ਐਸ.ਪੀ. ਹਮੇਸ਼ਾ ਸਟੈਂਡ ਕਰੇਗੀ। ਇੱਕ ਬੇਨਤੀ ਹੋਰ ਹੈ ਕਿ ਪੰਜਾਬ ਦਾ ਬਹੁਤ ਨੁਕਸਾਨ ਹੋਇਆ ਹੈ ਲੇਕਿਨ ਮੈਂ ਅੱਜ ਅਪੀਲ ਕਰਨ ਲੱਗਾ ਹਾਂ, ਸਾਰੇ ਸਤਿਕਾਰਯੋਗ ਲੈਜਿਸਲੇਟਰ ਹਨ, ਵਿਧਾਨ ਸਭਾ ਅਸੈਂਬਲੀ ਦੇ ਮੈਂਬਰ ਹਨ, ਅੱਜ ਪੰਜਾਬ ਨੂੰ ਹਰ ਉਸ ਵਿਅਕਤੀ ਦੀ ਲੋੜ ਪੈ ਗਈ ਹੈ ਜਿਹੜਾ ਪੰਜਾਬ ਦਾ ਸਹੀ ਮਾਇਨੇ ਵਿੱਚ ਦਿਲੋਂ ਹਿਤੈਸ਼ੀ ਹੈ। ਇਸ ਲਈ ਇੱਕ-ਦੂਜੇ ਵਿੱਚ ਨੁਕਸ ਨਾ ਕੱਢੋ। ਅੱਜ ਰੱਲ ਕੇ ਮੋਢੇ ਨਾਲ ਮੋਢਾ ਮਿਲਾ ਕੇ ਫੈਸਲਾ ਕਰ ਲਓ ਕਿ ਅਸੀਂ 117 ਐਮ.ਐਲ.ਏ. ਇੱਕ ਮੁੱਠ ਹਾਂ, ਇਕੱਠੇ ਹਾਂ, ਕਿਸਾਨ ਨੂੰ ਬਚਾਉਣਾ ਹੈ, ਪੰਜਾਬ ਨੂੰ ਬਚਾਉਣਾ ਹੈ ਅਤੇ ਇੱਥੋਂ ਦੇ ਹਰ ਵੱਸਣ ਵਾਲੇ ਨੂੰ ਬਚਾਉਣਾ ਹੈ। ਮੈਂ ਇਹ ਅਪੀਲ ਕਰਦਾ ਹੋਇਆ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ।

**Mr. Speaker:** Thank you, Thank you.

N.R.

**ਸ਼੍ਰੀ ਬੁੱਧ ਰਾਮ (ਬੁਢਲਾਡਾ, ਐਸ.ਸੀ.):** ਬਹੁਤ-ਬਹੁਤ ਧੰਨਵਾਦ, ਸਪੀਕਰ ਸਾਹਿਬ, ਤੁਸੀਂ ਮੈਨੂੰ ਇਨ੍ਹਾਂ ਬਿਲਾਂ ਦੇ ਸਬੰਧ ਵਿੱਚ ਬੋਲਣ ਦਾ ਮੌਕਾ ਦਿੱਤਾ ਹੈ। ਸਭ ਤੋਂ ਪਹਿਲਾਂ ਮੈਂ ਕੇਂਦਰ ਸਰਕਾਰ ਵੱਲੋਂ ਜੋ ਕਾਲੇ ਕਾਨੂੰਨ ਲਿਆਂਦੇ ਗਏ ਹਨ, ਉਨ੍ਹਾਂ ਨੂੰ ਰੱਦ ਕਰਨ ਵਾਸਤੇ ਪੰਜਾਬ ਸਰਕਾਰ ਦੇ ਰੈਜ਼ੋਲਿਊਸ਼ਨ ਦਾ ਸਮਰਥਨ ਕਰਦਾ ਹਾਂ। ਸਾਰੇ ਕਾਫੀ ਗੱਲ ਕਰ ਚੁੱਕੇ ਹਨ। ਜ਼ਰੂਰੀ ਵਸਤਾਂ ਸੋਧ ਕਾਨੂੰਨ, 2020, ਕਿਸਾਨੀ ਉਪਜ ਵਪਾਰ ਤੇ ਵਣਜ ਪ੍ਰਮੋਸ਼ਨ ਐਂਡ ਫੈਸਿਲਟੇਸ਼ਨ ਐਕਟ, 2020, ਕੀਮਤ ਗਰੰਟੀ ਤੇ ਖੇਤੀ ਸਬੰਧੀ ਸੇਵਾਵਾਂ ਦਾ ਕਿਸਾਨ ਇੰਪਾਰਵਮੈਂਟ ਐਂਡ ਪ੍ਰੋਟੈਕਸ਼ਨ ਐਕਟ, 2020, ਇਹ ਤਿੰਨੇ ਕਾਲੇ ਕਾਨੂੰਨਾਂ ਦੇ ਖਿਲਾਫ ਵੱਡੀ ਪੱਧਰ ਤੇ ਅੱਜ ਪੰਜਾਬ ਭੱਖ ਰਿਹਾ ਹੈ, ਉੱਭਰ ਰਿਹਾ ਹੈ, ਥਾਂ-ਥਾਂ ਤੇ ਕਿਸਾਨ ਮੁਜ਼ਾਹਰਾ ਕਰ ਰਹੇ ਹਨ। ਕਿਸਾਨਾਂ ਨੂੰ ਖਦਸ਼ਾ ਹੈ ਕਿ ਜਦੋਂ ਇਹ ਕਾਨੂੰਨ ਲਾਗੂ ਹੋ ਜਾਣਗੇ, ਇੱਕ-ਦੋ ਸਾਲਾਂ ਦੇ ਵਿੱਚ ਸਟੇਟਸ ਬਦਲ ਜਾਵੇਗਾ, ਉਹ ਕਿਸਾਨ ਤੋਂ ਮੁਜ਼ਾਹਰੇ ਬਣ ਜਾਣਗੇ ਅਤੇ ਉਨ੍ਹਾਂ ਦਾ ਐਮ.ਐਸ.ਪੀ. ਖਤਮ ਹੋਣ ਦੇ ਨਾਲ ਉਹ ਵੱਡੀਆਂ ਸਰਮਾਏਦਾਰ

ਕੰਪਨੀਆਂ ਦੇ ਰਹਿਮੋ-ਕਰਮ ਤੇ ਆ ਜਾਣਗੇ। ਪਹਿਲਾਂ ਹੀ ਮੁਸੀਬਤਾਂ ਵਿੱਚ ਘਿਰੇ ਪੇਂਡੂ ਭਾਈਚਾਰੇ ਨੂੰ ਹੋਰ ਮੁਸ਼ਕਿਲਾਂ ਵਿੱਚ ਧੱਕਣ ਵਾਲੇ ਇਹ ਕਾਲੇ ਕਾਨੂੰਨ ਹਨ। ਅੱਜ ਅਸੀਂ ਸਾਰੇ ਇਕੱਠੇ ਹੋ ਕੇ ਮੇਰਾ ਖਿਆਲ ਹੈ ਕਿ ਸਰਬਸੰਮਤੀ ਨਾਲ ਇਸ ਰੈਜ਼ੋਲਿਊਸ਼ਨ ਨੂੰ ਪਾਸ ਕਰਾਂਗੇ। ਮੈਂ ਥੋੜ੍ਹਾ ਜਿਹਾ ਦੱਸਣਾ ਚਾਹੁੰਦਾ ਹਾਂ ਕਿ ਵਾਜਪਾਈ ਸਰਕਾਰ ਨੇ ਸਾਲ 2003 ਵਿੱਚ ਕਾਰਪੋਰੇਟ ਕੰਪਨੀਆਂ ਨੂੰ ਰਾਹ ਖੋਲ੍ਹਣ ਵਾਸਤੇ ਇੱਕ ਮਾਡਲ ਐਕਟ ਆਇਆ ਸੀ, ਜਿਸ ਦੀ ਲੋਹ ਦੇ ਵਿੱਚ 2005 ਵਿਚ ਤਤਕਾਲੀ ਕੈਪਟਨ ਅਮਰਿੰਦਰ ਸਿੰਘ ਸਰਕਾਰ ਨੇ ਖੇਤੀ ਉਤਪਾਦ ਮੰਡੀ ਸੋਧ ਆਰਡੀਨੈਂਸ ਪਾਸ ਕੀਤਾ, ਜਿਸ ਕਰਕੇ ਪ੍ਰਾਈਵੇਟ ਮੰਡੀਆਂ ਕੋਈ ਵੀ ਖੋਲ੍ਹ ਸਕਦਾ ਹੈ। ਬਾਦਲ ਸਾਹਿਬ ਨੇ ਸਾਲ 2013 ਵਿੱਚ ਪੰਜਾਬ ਕੰਟਰੈਕਟ ਫਾਰਮਿੰਗ ਐਕਟ ਪਾਸ ਕੀਤਾ ਜੋ ਪ੍ਰਾਈਵੇਟ ਕੰਪਨੀਆਂ ਨੂੰ ਠੇਕੇਦਾਰ ਦਾ ਰਾਹ ਖੋਲ੍ਹਦਾ ਸੀ। ਸਾਲ 2017 ਵਿਚ ਫਿਰ ਕੈਪਟਨ ਅਮਰਿੰਦਰ ਸਿੰਘ ਸਰਕਾਰ ਨੇ ਖੇਤੀ ਉਪਜ ਮੰਡੀ ਸੋਧ ਐਕਟ ਪਾਸ ਕੀਤਾ। ਮੇਰਾ ਕਹਿਣ ਦਾ ਮਤਲਬ ਹੈ ਕਿ ਉਨ੍ਹਾਂ ਐਕਟਾਂ ਦੀ ਨੀਂਹ ਪੱਥਰ ਭਾਵੇਂ ਉਸ ਵਕਤ ਪਤਾ ਨਹੀਂ ਸੀ ਕਿ ਇਸ ਤਰ੍ਹਾਂ ਦਾ ਵੀ ਕੰਮ ਹੋ ਜਾਵੇਗਾ, ਇਹ ਪਹਿਲਾਂ ਹੀ ਰੱਖਿਆ ਜਾ ਚੁੱਕਾ ਸੀ। ਦੇਖੋ ਸਰ, ਗੱਲ ਇਹ ਹੈ ਕਿ ਅਸੀਂ ਆਮ ਤੌਰ ਤੇ ਕਹਿੰਦੇ ਹੁੰਦੇ ਹਾਂ ਕਿ ਅਸਲ ਵਿੱਚ ਭਾਰਤੀ ਖੇਤੀ ਉਪਰ ਬਹੁ-ਕੌਮੀ ਕਾਰਪੋਰੇਸ਼ਨਾਂ ਆਪਣੀ ਜਕੜ ਵਧਾਉਣਾ ਚਾਹੁੰਦੀਆਂ ਹਨ, ਇਸ ਵਿੱਚ ਕੋਈ ਸ਼ੱਕ ਵਾਲੀ ਗੱਲ ਨਹੀਂ। ਇਸੇ ਕਰਕੇ ਸਾਲ 1990 ਵਿੱਚ ਵਿਸ਼ਵੀਕਰਨ ਅਤੇ ਨਿੱਜੀਕਰਨ ਦੀਆਂ ਨੀਤੀਆਂ ਦੇ ਰਾਹੀਂ ਸੁਤੰਤਰ ਵਪਾਰ ਉਤੇ ਜ਼ੋਰ ਦਿੱਤਾ ਗਿਆ। ਮੈਂ ਇਸ ਤੋਂ ਪਹਿਲਾਂ ਥੋੜ੍ਹਾ ਜਿਹਾ ਪਿੱਛੇ ਜਾਣਾ ਚਾਹੁੰਦਾ ਹਾਂ। ਆਪਾਂ ਹਰੀ-ਕ੍ਰਾਂਤੀ ਦੀ ਗੱਲ ਕਰਦੇ ਹਾਂ, ਸਿੱਧੂ ਸਾਹਿਬ ਨੇ ਕਿਹਾ ਸੀ ਕਿ ਹਰੀ-ਕ੍ਰਾਂਤੀ ਦੀ ਪੰਜਾਬ ਨੂੰ ਲੋੜ ਨਹੀਂ। ਸਰ, ਮੈਂ ਕਹਿੰਦਾ ਹਾਂ ਕਿ ਥੋੜ੍ਹੀ ਜਿਹੀ ਲੋੜ ਸੀ। ਮੈਂ ਜਦੋਂ 8ਵੀਂ ਵਿੱਚ ਪੜ੍ਹਦਾ ਹੁੰਦਾ ਸੀ ਤਾਂ ਅਸੀਂ ਕਣਕ ਦੀ ਰੋਟੀ ਉਦੋਂ ਖਾਂਦੇ ਸੀ ਜਦੋਂ ਕੋਈ ਘਰੇ ਪਰੋਣਾ ਆਇਆ ਹੁੰਦਾ ਸੀ, ਜਦੋਂ ਮੈਂ 8ਵੀਂ ਵਿੱਚ ਪੜ੍ਹਦਾ ਸੀ ਉਦੋਂ ਕਣਕ ਦੀ ਰੋਟੀ ਮਿਲਦੀ ਨਹੀਂ ਸੀ। ਉਦੋਂ ਪੀ.ਐਲ. 480 ਦਾ ਸਮਝੌਤਾ ਕਰਕੇ ਸਾਨੂੰ ਕਣਕ ਬਾਹਰੋਂ ਆਈ ਸੀ ਪਰੰਤੂ ਹਰੀ-ਕ੍ਰਾਂਤੀ ਦਾ ਸਾਨੂੰ ਇੰਨਾ ਫਾਇਦਾ ਹੋ ਗਿਆ ਕਿ ਸਾਨੂੰ ਹਰੇਕ ਨੂੰ ਕਣਕ ਦੀ ਰੋਟੀ ਮਿਲਣ ਲੱਗ ਗਈ ਪਰ ਉਹ ਹਰੀ-ਕ੍ਰਾਂਤੀ ਦੇ ਨਾਲ ਕੀ ਹੋ ਗਿਆ ਕਿ ਖੇਤੀ ਰਸਾਇਣਕ ਉਦਯੋਗ ਖੇਤੀ ਦੇ ਵੱਲ ਡਿਵੈਲਪ ਹੋ ਗਈ। ਕਿਉਂਕਿ ਆਜ਼ਾਦੀ ਤੋਂ ਬਾਅਦ ਹੀ ਦੋ ਵੱਡੇ ਡਿਜ਼ਾਇਨ ਤਿਆਰ ਕੀਤੇ ਗਏ ਸੀ, Rockefeller Foundation ਤੇ Ford Foundation ਨੇ, ਇਨ੍ਹਾਂ ਨੇ ਆਪਣੀ ਜੋ ਨੀਤੀ ਸੀ, ਉਹ ਇਸ ਤਰ੍ਹਾਂ ਡਿਵੈਲਪ ਕੀਤੀ ਗਈ ਕਿ ਉਨ੍ਹਾਂ ਨੇ ਇਨ੍ਹਾਂ ਡਿਜ਼ਾਇਨਾਂ ਨੂੰ ਤਿਆਰ ਕੀਤਾ ਕਿ ਹਰੀ-ਕ੍ਰਾਂਤੀ ਤੋਂ ਬਾਅਦ ਇਨ੍ਹਾਂ ਦਾ ਜਿਹੜਾ ਰਸਾਇਣਕ ਉਦਯੋਗ ਖੇਤੀ ਦਾ ਡਿਜ਼ਾਇਨ ਸੀ, ਉਸ ਦਾ ਹੜ੍ਹ ਹੀ ਆ ਗਿਆ ਔਰ ਪ੍ਰਚਾਰ ਕੀਤਾ ਗਿਆ ਕਿ ਭੁੱਖਮਰੀ ਖਤਮ ਹੋ ਜਾਵੇਗੀ, ਗਰੀਬੀ ਖਤਮ ਹੋ ਜਾਵੇਗੀ। ਅਸਲ ਵਿੱਚ ਨਾ ਭੁੱਖਮਰੀ ਖਤਮ ਹੋਈ, ਨਾ ਗਰੀਬੀ ਖਤਮ ਹੋਈ। ਕੱਲ੍ਹ ਦੇ ਪੰਜਾਬੀ ਟ੍ਰਿਬਿਊਨ ਵਿੱਚ ਤੁਸੀਂ ਆਲਮੀ ਭੁੱਖਮੰਤਰੀ ਇੰਡੈਕਸ ਦੇਖੋ ਕਿ ਭਾਰਤ 107 ਦੇਸ਼ ਵਿੱਚੋਂ 94ਵੇਂ ਨੰਬਰ ਤੇ ਸੀ,

ਸਾਡੇ ਗੁਆਂਢੀ ਦੇਸ਼ ਪਾਕਿਸਤਾਨ, ਨੇਪਾਲ, ਲੰਕਾ ਔਰ ਬਰਮਾ ਵੀ ਇਸ ਤੋਂ ਚੰਗੀ ਸਥਿਤੀ ਵਿੱਚ ਹਨ। ਹਾਲਤ ਕੀ ਹੋ ਗਈ? ਰਸਾਇਣਕ ਖੇਤੀ ਨਾਲ ਫਰਕ ਕੀ ਪਿਆ? ਕਿ ਮਿੱਟੀ ਦਾ ਉਪਜਾਊਪਣ ਲਗਾਤਾਰ ਘੱਟ ਰਿਹਾ ਹੈ, ਅੱਜ ਸਾਡੇ ਜੈਵਿਕ ਤੇ ਪੌਸ਼ਟਿਕ ਤਤ ਜਿਸ ਵਿੱਚ ਜ਼ਿੰਕ, ਲੋਹਾ, ਤਾਂਬਾ, ਬ੍ਰੋਨ, ਮੈਗਨੀਸ਼ੀਅਮ, ਪੋਟਾਸ਼, ਸਲਫਰ, ਸਿਲੀਕੋਨ, ਕੈਲਸ਼ੀਅਮ ਹੈ, ਉਹ ਲਗਭਗ 52% ਖਤਮ ਹੋ ਚੁੱਕੇ ਹਨ। ਅਸੀਂ ਇੱਕ ਸਪਲੀਮੈਂਟ ਤੇ ਕੰਮ ਕਰ ਰਹੇ ਹਾਂ। ਧਰਤੀ ਹੇਠਲਾ ਪਾਣੀ ਘਟਿਆ ਹੀ ਨਹੀਂ, ਪ੍ਰਦੂਸ਼ਤ ਵੀ ਹੋਇਆ ਹੈ। ਪਿਛਲੇ 50 ਸਾਲਾਂ ਦੌਰਾਨ ਜਾਨਵਰਾਂ ਦੀਆਂ 25000 ਪਰਜਾਤੀਆਂ ਵਿੱਚੋਂ 68% ਦੀ ਕਮੀ ਹੋ ਗਈ ਹੈ। 19 ਲੱਖ ਵਰਗ ਕਿਲੋਮੀਟਰ ਜੋ ਜੰਗਲੀ ਜਾਨਵਰਾਂ ਦਾ ਇੱਕ ਘਰ ਸੀ, ਉਹ ਖਤਮ ਹੋ ਚੁੱਕਿਆ ਹੈ ਔਰ 20 ਕਰੋੜ ਲੋਕ ਕੁਪੋਸ਼ਣ ਦਾ ਸ਼ਿਕਾਰ ਹਨ, 69% ਔਰਤਾਂ ਵਿੱਚ ਵਿਟਾਮਿਨ.ਡੀ. ਦੀ ਘਾਟ ਹੈ। ਸੋ, ਮੈਂ ਸਮਝਦਾ ਹਾਂ ਕਿ ਮਲਟੀ-ਨੈਸ਼ਨਲ ਕੰਪਨੀਆਂ ਦਾ ਕੰਮ ਸਿਰਫ ਮੁਨਾਫਾ ਕਮਾਉਣਾ ਹੈ। ਖੇਤੀਬਾੜੀ ਨਾਲ ਸਬੰਧਿਤ ਚਾਰ ਹੋਰ ਬਹੁਤ ਵੱਡੀਆਂ ਮਲਟੀ-ਨੈਸ਼ਨਲ ਕੰਪਨੀਆਂ ਆਈਆਂ ਔਰ ਉਨ੍ਹਾਂ ਕੰਪਨੀਆਂ ਨੂੰ ਏ.,ਬੀ.,ਸੀ.,ਡੀ., ਦੇ ਨਾਲ ਯਾਦ ਕੀਤਾ ਜਾਂਦਾ ਹੈ। Archer Daniels Midland, Bunge, Cargill, Dreyfus ਔਰ ਕਾਰਗਿਲ ਦਾ ਬਜਟ ਭਾਰਤ ਦੇ ਟੋਟਲ ਬਜਟ ਨਾਲੋਂ 9 ਗੁਣਾ ਜ਼ਿਆਦਾ ਹੈ।

**ਅ.ਰ.**

ਸ਼੍ਰੀ ਬੁੱਧ ਰਾਮ ਜਾਰੀ....

ਇਨ੍ਹਾਂ ਚਾਰਾਂ ਕੰਪਨੀਆਂ ਦੇ ਵਿੱਚ ਬੀਜਾਂ, ਜਿਹੜੇ MG ਬੀਜ ਹਨ, ਖੇਤੀ ਰਸਾਇਣਾਂ ਔਰ ਖੇਤੀ ਉਤਪਾਦ ਦਾ 60% ਤੇ ਕਬਜ਼ਾ ਕੀਤਾ ਹੋਇਆ ਹੈ। ਜਿਹੜੀਆਂ ਇਹ ਚਾਰੇ ਵੱਡੀਆਂ ਮਲਟੀਨੈਸ਼ਨਲ ਕੰਪਨੀਆਂ ਹਨ, 10 ਅੱਗੇ ਹੋਰ ਕੰਪਨੀਆਂ ਨੂੰ ਜੋ ਭੋਜਨ ਤੇ ਪ੍ਰਚੂਨ ਦੇ ਵਿੱਚ ਉਤਪਾਦ ਵੇਚਦੀਆਂ ਹਨ, ਉਨ੍ਹਾਂ ਵਿੱਚ 85% ਹਿੱਸਾ ਹਨ ਇਹ ਚਾਰੇ ਕੰਪਨੀਆਂ ਵੇਚਦੀਆਂ ਹਨ। ਉਹ 10 ਕੰਪਨੀਆਂ ਹਨ Nestle Pepsico, Anheuser-bush-inbev, JBS, Tyson Food, Archer Daniels Midland, Marsh, Cargill, Coca Cola, Kraft Heinz ਪਰ ਹੁਣ ਇਨ੍ਹਾਂ ਦੀ ਅੱਖ ਭਾਰਤ ਦੇ ਉੱਤੇ ਹੈ। ਭਾਰਤ ਦੇ ਉੱਤੇ ਕਿਉਂ ਹੈ? ਭਾਰਤ ਤੇ ਇਨ੍ਹਾਂ ਦੀ ਅੱਖ ਇਸ ਕਰਕੇ ਹੈ ਕਿ ਉਹ ਚਾਹੁੰਦੇ ਹਨ ਕਿ ਭਾਰਤ ਦਾ ਖੇਤਰ ਬਹੁਤ ਵੱਡਾ ਹੈ। ਭਾਰਤ ਦਾ ਖੇਤਰ ਬਹੁਤ ਵਿਸ਼ਾਲ ਹੈ। ਇੱਥੇ ਸਸਤੀ ਲੇਬਰ ਵੀ ਮਿਲੇਗੀ। ਹਿੰਦੂ ਲੋਕਾਂ ਨੂੰ ਸ਼ਹਿਰਾਂ ਵਿੱਚ ਵਸਾਇਆ ਜਾਵੇਗਾ। ਪਿੰਡਾਂ ਅਤੇ ਸ਼ਹਿਰਾਂ ਵਿੱਚ ਜਾ ਕੇ ਉਨ੍ਹਾਂ ਨੂੰ ਤਰ੍ਹਾਂ ਤਰ੍ਹਾਂ ਦੀ ਇੰਡਸਟਰੀਅਲ ਟ੍ਰੇਨਿੰਗ ਦੇ ਕੇ ਕੰਮ ਕਰਵਾਇਆ ਜਾਵੇਗਾ। ਉੱਥੋਂ ਜਿਹੜੀ ਪਿੰਡਾਂ ਦੀ ਜ਼ਮੀਨ ਹੈ ਉਹ ਉਦਯੋਗਾਂ ਵਿੱਚ ਲਗਾ ਕੇ ਉਨ੍ਹਾਂ ਨੂੰ ਸਸਤੇ ਵਿੱਚ ਕਰ ਸਕਦੇ ਹਾਂ।

**Mr. Speaker:** Thank you, thank you, thank you.

**ਸ਼੍ਰੀ ਬੁੱਧ ਰਾਮ:** ਸਰ, ਸਿਰਫ ਪੰਜ ਮਿੰਟ ਦੇ ਦਿਓ।

**ਮਾਨਯੋਗ ਸਪੀਕਰ:** ਤੁਹਾਡੇ ਦੋ ਮਿੰਟ ਸੀ ਪਰ ਸੱਤ ਹੋ ਗਏ ਹਨ। ਤੁਸੀਂ ਚਾਹੇ ਸਾਰਾ ਟਾਈਮ ਲੈ ਲਓ। 10 ਮਿੰਟ ਪਹਿਲਾਂ ਅਮਨ ਜੀ ਲੈ ਗਏ। ਤੁਸੀਂ ਸਾਰਾ ਲੈ ਲਵੋ। ਮੈਨੂੰ ਕੋਈ ਇਤਰਾਜ਼ ਨਹੀਂ ਹੈ। ਬਾਅਦ ਵਿੱਚ ਚੀਮਾ ਸਾਹਿਬ ਮੇਰੇ ਨਾਲ ਗਿਲਾ ਨਾ ਕਰਨ।

**ਸ਼੍ਰੀ ਬੁੱਧ ਰਾਮ:** ਸਪੀਕਰ ਸਾਹਿਬ, ਸਿਰਫ ਦੋ ਮਿੰਟ ਦੇ ਦਿਓ। ਮੈਂ ਸਮਝਦਾ ਹਾਂ ਕਿ 1990 ਦੇ ਦਹਾਕੇ ਤੋਂ ਬਾਅਦ ਬਕਾਇਦਾ ਜਿਹੜਾ WTO ਹੈ, ਵਿਸ਼ਵ ਬੈਂਕ ਹੈ ਉਹ ਇੱਧਰ ਵੱਲ ਨੂੰ ਤੁਰ ਪਿਆ ਸੀ। ਨੀਤੀਆਯੋਗ ਨੇ ਵੀ ਸਿਫਾਰਸ਼ ਕੀਤੀ ਹੈ। ਜਿਹੜਾ ਅੱਜ ਸਾਡਾ ਐਗਰੀ ਬਿਜ਼ਨਸ ਹੈ ਉਹ pharmaceutical business ਤੋਂ ਬਾਅਦ ਸਭ ਤੋਂ ਵੱਡਾ ਬਿਜ਼ਨਸ ਪੈਦਾ ਹੋ ਚੁੱਕਾ ਹੈ। ਇਸ ਕਰਕੇ ਸਾਲ 2014 ਤੋਂ ਬਾਅਦ ਜਿਹੜਾ ਵਰਲਡ ਬੈਂਕ ਦਾ ਕੰਮ ਸੀ, ਸਾਲ 2008 ਦੀ ਵਰਲਡ ਬੈਂਕ ਦੀ ਜਿਹੜੀ ਰਿਪੋਰਟ ਸੀ, 2014 ਤੋਂ ਬਾਅਦ ਮੋਦੀ ਸਰਕਾਰ ਨੇ ਉਹ ਬਾਖੂਬੀ ਨਿਭਾਇਆ ਹੈ। ਬਾਖੂਬੀ ਨਿਭਾਉਣ ਤੋਂ ਬਾਅਦ ਬਕਾਇਦਾ ਉਨ੍ਹਾਂ ਨੇ ਜਿਹੜੇ ਕਾਨੂੰਨ ਪਾਸ ਕੀਤੇ ਹਨ, ਇਨ੍ਹਾਂ ਦਾ ਪਹਿਲਾਂ ਕੰਮ ਹੈ ਸ਼ਾਂਤਾ ਕੁਮਾਰ ਦੀਆਂ ਸਿਫਾਰਸ਼ਾਂ ਮੁਤਾਬਿਕ MSP ਖਤਮ ਕਰਨਾ ਹੈ। ਉਸ ਦੇ ਨਾਲ ਕਿਸਾਨ ਖੇਤੀ ਤੋਂ ਪਿੱਛੇ ਹੱਟ ਜਾਣਗੇ। ਐਗਰੀ ਬਿਜ਼ਨਸ ਦੀ MSP ਇਨ੍ਹਾਂ ਦਾ ਸਭ ਤੋਂ ਵੱਡਾ ਅੜਿੱਕਾ ਸੀ। ਦੂਜਾ ਪ੍ਰਾਈਵੇਟ ਸਰਕਾਰੀ ਖਰੀਦ ਲਈ ਗੁਦਾਮਾਂ ਦੇ ਢੇਰ ਲੱਗ ਜਾਂਦੇ ਹਨ। ਉਹ ਕਹਿੰਦੇ ਹਨ ਕਿ ਐਫ.ਸੀ.ਆਈਜ਼ ਨੂੰ ਤੋੜ ਦਿਓ, ਇਸ ਨਾਲ ਕਿਸਾਨ ਉਹੀ ਫਸਲਾਂ ਬੀਜਣ ਜਿਸ ਦੀ ਬਜ਼ਾਰ ਨੂੰ ਲੋੜ ਹੈ। ਇਸ ਲਈ MSP ਦੀ ਬਜਾਏ ਬਜ਼ਾਰੀ ਪ੍ਰਣਾਲੀ ਵਿੱਚ ਉਤਪਾਦਨ ਪੈਦ ਹੋਵੇ। ਇਹ ਸਾਰੀਆਂ ਗੱਲਾਂ ਬਕਾਇਦਾ ਕਾਰਪੋਰੇਟ ਸੈਕਟਰ ਦੇ ਬੰਦਿਆਂ ਦੇ, ਘਰਾਣਿਆਂ ਦੇ ਹਿੱਤਾਂ ਨੂੰ ਰੱਖਿਆ ਹੋਇਆ ਹੈ।

**ਮਾਨਯੋਗ ਸਪੀਕਰ:** ਥੈਂਕ ਯੂ, ਥੈਂਕ ਯੂ, ਥੈਂਕ ਯੂ।

**ਸ਼੍ਰੀ ਬੁੱਧ ਰਾਮ:** ਸਰ, ਗੱਲ ਇਹ ਹੈ, ਲਾਸਟ ਵਿੱਚ ਮੈਂ ਇਹ ਗੱਲ ਕਰਦਾ ਹਾਂ ਕਿ ਅੱਜ ਜਿਹੜਾ ਕੰਮ ਚੱਲ ਰਿਹਾ ਹੈ, ਮੋਦੀ ਸਾਹਿਬ ਜਦੋਂ ਵੀ ਕਦੇ ਬਾਹਰ ਜਾਂਦੇ ਹਨ ਤਾਂ ਅੰਬਾਨੀ ਅਡਾਨੀ ਉਨ੍ਹਾਂ ਦੇ ਜਹਾਜ਼ ਵਿੱਚ ਹੁੰਦੇ ਹਨ। ਸਭ ਤੋਂ ਵੱਡੀ ਗੱਲ ਇਹ ਹੈ ਕਿ ਉਨ੍ਹਾਂ ਨੇ integrity ਦੀ ਜਾਮਣੀ ਵੀ ਮੋਦੀ ਸਾਹਿਬ ਆਪ ਦਿੰਦੇ ਹਨ।

**ਮਾਨਯੋਗ ਸਪੀਕਰ:** ਥੈਂਕ ਯੂ, ਥੈਂਕ ਯੂ।

**ਸ਼੍ਰੀ ਬੁੱਧ ਰਾਮ:** ਉਸ ਦੀ ਇੱਕ ਉਦਾਹਰਣ ਇਹ ਹੈ ਕਿ HAL ਜਿਸ ਦਾ ਰਾਫੇਲ ਜਹਾਜ਼ ਲਿਆ ਸੀ ਉਹ ਰਿਲਾਇੰਸ ਕੰਪਨੀ ਨੂੰ ਦਿੱਤਾ ਹੈ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਥੈਂਕ ਯੂ, ਥੈਂਕ ਯੂ। ਸਰਦਾਰ ਬਿਕਰਮ ਸਿੰਘ ਜੀ। ਬਿਕਰਮ ਸਿੰਘ ਮਜੀਠੀਆ ਜੀ।

## Announcement by the Speaker

**ਮਾਨਯੋਗ ਸਪੀਕਰ :** ਮੈਨੂੰ ਇਹ ਦੱਸਣ ਵਿੱਚ ਮਾਣ ਮਹਿਸੂਸ ਹੋ ਰਿਹਾ ਹੈ ਕਿ ਮਾਨਯੋਗ ਮੈਂਬਰ ਪਾਰਲੀਮੈਂਟ ਸ਼੍ਰੀ ਮੁਹੰਮਦ ਸਦੀਕ ਜੀ ਅੱਜ ਸਦਨ ਦੀ ਕਾਰਵਾਈ ਵੇਖਣ ਲਈ ਗਵਰਨਰ ਬਾਕਸ ਵਿੱਚ ਹਾਜਰ ਹਨ। ਆਓ ਅਸੀਂ ਉਨ੍ਹਾਂ ਨੂੰ ਜੀ ਆਇਆਂ ਕਹੀਏ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਜੇਕਰ ਮੈਨੂੰ kindly ਦੱਸ ਦਿਓ ਕਿ ਅੱਜ ਟਾਈਮ ਖੁੱਲ੍ਹਾ ਹੈ?

**ਮਾਨਯੋਗ ਸਪੀਕਰ:** ਟਾਈਮ ਤਾਂ ਜੋ ਅਲਾਟ ਹੋਇਆ ਹੈ ਉਹੀ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਾਨੂੰ ਤਾਂ ਉਦੋਂ ਹੀ ਪਤਾ ਲੱਗਦਾ ਹੈ ਕਿ ਮੁੱਕ ਗਿਆ।

**ਮਾਨਯੋਗ ਸਪੀਕਰ:** **ਬਾਅਦ ਵਿੱਚ** ਜੇਕਰ ਹਾਊਸ ਨੇ ਕਿਹਾ ਤਾਂ ਵਧਾ ਲਵਾਂਗੇ। ਫਿਲਹਾਲ ਤਾਂ ਉਹੀ 3 ਘੰਟੇ ਦਾ ਸਮਾਂ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਅੱਜ ਕਾਨੂੰਨੀ ਨਾਲ ਸਬੰਧਤ ਤਿੰਨ ਕਾਲੇ ਕਾਨੂੰਨ ਹਨ ਉਸ ਬਾਰੇ ਇਹ ਹਾਊਸ ਵਿੱਚ ਇਹ ਡਿਸਕਸ਼ਨ ਆਰੰਭ ਕੀਤੀ ਗਈ ਹੈ। ਜਿੱਥੇ ਇੱਕ ਰੈਜ਼ੋਲਿਊਸ਼ਨ ਲਿਆਂਦਾ ਗਿਆ, ਅਸੀਂ ਵੀ ਉਸ ਰੈਜ਼ੋਲਿਊਸ਼ਨ ਦਾ ਜਿਵੇਂ ਢਿੱਲੋਂ ਸਾਹਿਬ ਨੇ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਚਾਹੇ ਉਹ ਰੈਜ਼ੋਲਿਊਸ਼ਨ ਹੈ ਚਾਹੇ ਉਹ ਤਿੰਨ ਬਿਲ ਹਨ ਜਿਨ੍ਹਾਂ ਵਿੱਚ ਤਬਦੀਲੀ ਹੈ ਉਨ੍ਹਾਂ ਤਿੰਨਾਂ ਦਾ ਸਵਾਗਤ ਕਰਦੇ ਹਾਂ। ਮਗਰ ਨਾਲ ਹੀ ਅਸੀਂ ਉਸ ਵਿੱਚ ਆਪਣੀਆਂ ਜੋ ਸੁਜੈਸ਼ਨਜ਼ ਹਨ ਜੇ ਉਹ ਵੀ incorporate ਕਰ ਦਿੱਤੀਆਂ ਜਾਣ ਤੇ ਇਸ ਦੇ ਫਾਲ ਆਊਟ ਕੀ ਹੋਣੇ ਹਨ ਉਸ ਦੇ ਵਾਸਤੇ ਕਿ ਕਿਵੇਂ ਪੰਜਾਬ ਸਰਕਾਰ ਪੰਜਾਬ ਦੇ ਕਿਸਾਨਾਂ ਦੇ ਹਿੱਤਾਂ ਨੂੰ ਬਚਾ ਕੇ ਰੱਖੇਗੀ ਉਸ ਦੇ ਵਾਸਤੇ ਵੀ ਜੇਕਰ ਸਾਨੂੰ ਕੈਪਟਨ ਅਮਰਿੰਦਰ ਸਿੰਘ ਜੀ ਹੁਣ ਉੱਠ ਕੇ ਚਲੇ ਗਏ ਹਨ ਜੇਕਰ ਉਹ ਆਪ ਵਿਸ਼ਵਾਸ ਦਿਵਾ ਜਾਂਦੇ ਤਾਂ ਬਹੁਤ ਚੰਗਾ ਹੁੰਦਾ। ਸਪੀਕਰ ਸਾਹਿਬ, ਮੇਰੇ ਤੋਂ ਪਹਿਲਾਂ ਬੋਲਦੇ ਬੁਲਾਰੇ ਸਾਹਿਬਾਨਾਂ ਨੇ ਕਿਸਾਨੀ ਬਾਰੇ ਔਰ ਕਿਸਾਨੀ ਸੰਘਰਸ਼ ਬਾਰੇ ਬਹੁਤ ਵਿਸਥਾਰਪੂਰਵਕ ਵਿਚਾਰ ਰੱਖੇ। ਮੈਂ ਸਮਝਦਾ ਹਾਂ ਕਿ ਮੈਂ ਕੁਤਾਹੀ ਕਰ ਰਿਹਾ ਹੋਵਾਂਗਾ ਕਿ ਜਿਹੜੇ ਕਿਸਾਨ ਇਸ ਅੰਦੋਲਨ ਵਿੱਚ ਆਪਣੀਆਂ ਕੀਮਤੀ ਜਾਨਾਂ ਗਵਾ ਗਏ ਹਨ ਉਨ੍ਹਾਂ ਬਜ਼ੁਰਗਾਂ ਨੂੰ, ਉਨ੍ਹਾਂ ਮਾਵਾਂ ਨੂੰ ਸ਼ਰਧਾਂਜਲੀ ਦਿਲ ਦੀਆਂ ਗਹਿਰਾਈਆਂ ਵਿੱਚੋਂ ਅਰ

**ਸਰਦਾਰ ਬਿਕਰਮ ਸਿੰਘ ਮਜੀਠੀਆ (ਜਾਰੀ)...**ਜਿਹੜੇ ਕਿਸਾਨ ਆਪਣੀਆਂ ਕੀਮਤੀ ਜਾਨਾਂ ਗਵਾ ਗਏ ਹਨ। ਉਨ੍ਹਾਂ ਬਜ਼ੁਰਗਾਂ ਨੂੰ, ਉਨ੍ਹਾਂ ਮਾਵਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਜਿੱਥੇ ਸ਼ਰਧਾਂਜਲੀ ਭੇਂਟ ਕਰਦਾ ਹਾਂ ਔਰ ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਕੁਰਬਾਨੀ ਨੇ ਪੰਜਾਬ ਨੂੰ, ਪੂਰੇ ਦੇਸ਼ ਨੂੰ ਅਤੇ ਖਾਸ ਤੌਰ ਤੇ ਪੰਜਾਬ ਵਿਧਾਨ ਸਭਾ ਦੇ ਇਸ ਇਜਲਾਸ ਨੂੰ ਬੁਲਾਉਣ ਵਿੱਚ ਇੱਕ ਬਹੁਤ ਵੱਡੀ ਛਾਪ ਛੱਡੀ ਹੈ ਕਿਉਂਕਿ ਇੱਕ ਵਾਰ ਤਾਂ ਅਜਿਹਾ ਮਾਹੌਲ ਬਣ ਗਿਆ ਸੀ ਕਿ ਅਸੀਂ ਕਰ ਕੀ ਸਕਦੇ ਹਾਂ? what can the House do? ਔਰ ਮੈਨੂੰ ਇਸ ਗੱਲ ਦੀ ਤਸੱਲੀ ਹੈ ਕਿ ਉਸ ਵਿੱਚ ਤਬਦੀਲੀ ਆਈ because we were all very disturb ਕਿਸਾਨ ਜਥੇਬੰਦੀਆਂ, ਪੁਲਿਟੀਕਲ ਪਾਰਟੀਆਂ ਔਰ ਮੈਂ ਸਮਝਦਾ ਹਾਂ ਕਿ ਰੂਲਿੰਗ ਪਾਰਟੀ ਵਾਲੇ ਵੀ ਇਹ ਮਹਿਸੂਸ ਕਰਦੇ ਸੀ ਕਿ ਜਦੋਂ ਖਟਕੜ ਕਲਾਂ ਦੇ ਵਿੱਚ ਬਿਆਨ ਆਇਆ and if I can read ਕਿ ਵਿਧਾਨ ਸਭਾ ਕੀ ਕਰ ਸਕਦੀ ਹੈ? ਇਹ ਸੀ.ਐਮ. ਸਾਹਿਬ ਦਾ ਬਿਆਨ ਹੈ। ਦੇਖੋ ਕਿ ਇਹ ਇੱਕ ਪਾਰਲੀਮੈਂਟਰੀ ਐਕਟ ਹੈ। ਅਗਰ ਵਿਧਾਨ ਸਭਾ ਕੁਝ ਪਾਸ ਵੀ ਕਰ ਦਿੰਦੀ ਹੈ ਤਾਂ it can't help. Even if Vidhan Sabha passes something unanimously. ਅਕਾਲੀ ਵੀ ਰਲ ਜਾਣ ਤਾਂ it can't help. ਅਸੈਂਬਲੀ ਦਾ ਕੋਈ ਵੀ ਐਕਟ cannot overwrite a Parliamentary act. ਇਹ ਬਿਆਨ ਵੀ ਆਇਆ ਸੀ ਔਰ ਅਸੀਂ ਬੜੇ ਚਿੰਤਤ ਸੀ ਕਿ ਅਸੀਂ ਹੱਥ ਤੇ ਹੱਥ ਧਰ ਕੇ ਬੈਠ ਜਾਵਾਂਗੇ। ਕੀ ਅੱਗੇ ਕੁਝ ਹੋਵੇਗਾ ਨਹੀਂ? Better sense has prevailed and we have all got together today. (ਵਿਘਨ)

**ਮਾਨਯੋਗ ਸਪੀਕਰ :** ਹਾਂ ਜੀ, ਚੰਨੀ ਜੀ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ) :** ਸਰ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿਛਲੇ ਕੀਹਦੇ-ਕੀਹਦੇ, ਕੀ-ਕੀ ਬਿਆਨ ਆਏ ਜੇਕਰ ਉਨ੍ਹਾਂ ਨੂੰ ਛੇੜਾਂਗੇ ਤਾਂ ਸਾਡੇ ਕੋਲ ਬਿਆਨ ਬਹੁਤ ਹਨ। ਕਿਸ ਤਰ੍ਹਾਂ ਪ੍ਰੈੱਸ ਕਾਨਫਰੰਸਾਂ ਹੋ ਕੇ ਇਸ ਐਕਟ ਨੂੰ ਕਹਿੰਦੇ ਰਹੇ ਕਿ ਇਸ ਤੋਂ ਵਧੀਆ ਐਕਟ ਆ ਹੀ ਨਹੀਂ ਸਕਦਾ। ਕਾਂਗਰਸ ਨੂੰ ਕਹਿੰਦੇ ਰਹੇ ਕਿ ਇਹ ਝੂਠ ਬੋਲ ਰਹੀ ਹੈ। ਇਹ ਐਕਟ ਕਿਸਾਨਾਂ ਦੇ ਹੱਕ ਵਿੱਚ ਹੈ। ਇਹੋ ਜਿਹੀਆਂ ਗੱਲਾਂ ਬਹੁਤ ਹਨ। ਜੇ ਇਹ ਗੱਲਾਂ ਛੇੜਾਂਗੇ ਤਾਂ ਸਾਡੇ ਪਾਸ ਬਹੁਤ ਕੁਝ ਹੈ। (ਵਿਘਨ)

**ਮਾਨਯੋਗ ਸਪੀਕਰ :** ਇੱਕ ਮਿੰਟ ਮੇਰੀ ਗੱਲ ਸੁਣ ਲਓ। ਮਜੀਠੀਆ ਜੀ, ਚੀਮਾ ਜੀ, ਮੈਂ ਸਾਰੇ ਹਾਊਸ ਨੂੰ ਪ੍ਰਾਰਥਨਾ ਕਰਦਾ ਹਾਂ ਕਿ ਲੀਡਰ ਆਫ ਦਿ ਹਾਊਸ ਕੇਵਲ 24 ਮਿੰਟ ਬੋਲੇ ਹਨ ਅਤੇ ਉਨ੍ਹਾਂ ਨੇ 24 ਮਿੰਟ ਦੇ ਵਿੱਚ ਆਪਣੀ ਸਾਰੀ ਗੱਲ ਕਹਿ ਦਿੱਤੀ। ਸਰਦਾਰ ਨਵਜੋਤ ਸਿੰਘ ਸਿੱਧੂ ਕੁੱਲ 13 ਮਿੰਟ ਬੋਲੇ ਹਨ, ਉਨ੍ਹਾਂ ਨੇ 13 ਮਿੰਟ ਵਿੱਚ ਆਪਣੀ ਗੱਲ ਕਹਿ ਦਿੱਤੀ। ਜੇ ਮੈਂ ਸਾਰਿਆਂ ਦਾ ਟਾਈਮ ਰਿਪੀਟ ਕਰਾਂ। ਮੈਂ ਸਾਰਿਆਂ ਨੂੰ

ਰਿਕੁਐਸਟ ਕਰਦਾ ਹਾਂ ਕਿ ਅੱਜ ਦਾ ਵਾਤਾਵਰਨ ਬਹੁਤ ਅੱਛਾ ਬਣਿਆ ਹੋਇਆ ਹੈ। ਇੱਕ-ਦੂਜੇ ਦੀਆਂ ਗੱਲਾਂ ਨਾ ਕਰੀਏ। ਜੇ ਕਿਤੇ ਮਿਹਣੇ ਸ਼ੁਰੂ ਹੋ ਗਏ ਤਾਂ ਗੱਲ ਬਹੁਤ ਦੂਰ ਤੱਕ ਚਲੀ ਜਾਣੀ ਹੈ। ਸੋ, ਪਲੀਜ਼ ਆਪਣੀ ਗੱਲ ਕਰੋ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, with all due respect and with folded hands ਜੇ ਇਨ੍ਹਾਂ ਨੂੰ ਕੋਈ ਗੱਲ ਗਲਤ ਲੱਗ ਗਈ ਤਾਂ ਮੈਂ ਇਸ ਗੱਲ ਦੀ ਮੁਆਫੀ ਵੀ ਮੰਗਦਾ ਹਾਂ। ਮੇਰੀ ਇਹ ਮਨਸ਼ਾ ਨਹੀਂ ਹੈ। ਮੇਰੀ ਇੱਕ ਵਾਰ ਬੇਨਤੀ ਸੁਣ ਲਓ। ਇੱਥੇ ਅਸੀਂ ਜੋ ਕੁਝ ਵੀ ਕਰਾਂਗੇ। ਉਸ ਤੇ ਰਾਤ ਨੂੰ ਸਭ ਤੋਂ ਪਹਿਲਾਂ ਰਿਐਕਸ਼ਨ ਕਿਸਾਨ ਜਥੇਬੰਦੀਆਂ ਦਾ ਆਉਣਾ ਹੈ। ਔਰ ਮੈਂ ਸਮਝਦਾ ਹਾਂ ਕਿ ਅਸੀਂ ਕੱਲ੍ਹ, ਪਰਸੋਂ, ਚੌਥ ਅਸੀਂ ਸਾਰੇ ਇਹ ਗੱਲ ਮਹਿਸੂਸ ਕਰਾਂਗੇ ਕਿ ਅਸੀਂ ਜਦੋਂ ਗੱਲ ਹੀ ਮੁਕਾ ਦਿੱਤੀ ਕਿ ਅਸੀਂ ਇਕੱਠੇ ਹਾਂ। ਅਸੀਂ ਗੱਲ ਹੀ ਮੁਕਾ ਦਿੱਤੀ ਕਿ ਤੁਸੀਂ ਜੋ ਵੀ ਲੈ ਕੇ ਆਏ ਹੋ, ਅਸੀਂ ਉਸ ਦੇ ਨਾਲ ਹਾਂ। ਇਸ ਵਿੱਚ ਤਾਂ ਕੋਈ ambiguity ਨਹੀਂ ਰਹਿ ਗਈ। ਕੋਈ difference of opinion ਨਹੀਂ ਰਹਿ ਗਿਆ। ਮਗਰ ਉਸ ਫੈਸਲੇ ਤੇ ਜਿਸ ਤੇ ਸਾਰਿਆਂ ਦੀ 117 ਦੀ I don't know ਸ਼ਾਇਦ 115 ਦੀ ਮੋਹਰ ਲੱਗੀ ਹੋਵੇ। ਉਸ ਵਿੱਚ ਇਹ ਲੱਗੇ ਕਿ we have taken the best step forward ਅਸੀਂ ਆਪਣੇ ਵੱਲੋਂ ਸਹੀ ਕਦਮ ਪੁੱਟੇ। ਅੱਜ ਹੋਣਾ ਕੀ ਹੈ, ਸਪੀਕਰ ਸਾਹਿਬ, as a member ਜੇ ਕੋਈ pitfalls ਦੱਸ ਰਿਹਾ ਹਾਂ। ਮੈਨੂੰ ਉਸ ਗੱਲ ਦਾ ਜਵਾਬ ਮਿਲ ਜਾਵੇ।ਮੇਰੀ ਸੰਤੁਸ਼ਟੀ ਹੋ ਜਾਵੇ। ਸਾਰੇ ਹਾਊਸ ਦੀ ਸੰਤੁਸ਼ਟੀ ਹੋ ਜਾਵੇ ਕਿ ਨਹੀਂ ਅਸੀਂ ਇਸ ਪ੍ਰੋਵੀਜ਼ਨ ਦਾ ਧਿਆਨ ਕਰ ਲਿਆ ਹੈ is that something wrong? No it is not. (ਵਿਘਨ)

**ਮਾਨਯੋਗ ਸਪੀਕਰ :** ਨਾਗਰਾ ਜੀ ਬੈਠ ਜਾਓ। ਚੱਲਣ ਦਿਓ। ਬੈਠ ਜਾਓ, ਪਲੀਜ਼ ਬੈਠ ਜਾਓ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, I am not finding fault in anybody, please be rest assured but I am saying what is going to happen.

**ਮਾਨਯੋਗ ਸਪੀਕਰ :** ਨਾਗਰਾ ਜੀ ਬੈਠ ਜਾਓ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ fact of the matter ਕੀ ਹੈ, ਕਿਉਂਕਿ ਸੀ.ਐਮ. ਸਾਹਿਬ ਨੇ... ਚਲੋ, ਮੈਂ ਗੱਲਾਂ ਹੋਰ ਬੜੀਆਂ ਕਰਨੀਆਂ ਸੀ। ਮੈਂ ਉਨ੍ਹਾਂ ਗੱਲਾਂ ਤੇ ਨਹੀਂ ਜਾਂਦਾ। ਅੱਜ ਦੋ-ਤਿੰਨ ਬੜੀਆਂ ਅਹਿਮ ਗੱਲਾਂ ਹੋਈਆਂ ਹਨ। ਜਿਹੜੀਆਂ ਗੱਲਾਂ ਸੀ.ਐਮ. ਸਾਹਿਬ ਨੇ ਬੜੀਆਂ ਇੰਪਾਟੈਂਟ ਕੀਤੀਆਂ ਹਨ ਕਿ ਇਹ ਬਿਲ ਪੰਜਾਬ ਦੇ ਹੱਕ ਵਿੱਚ ਨਹੀਂ ਹਨ। ਇਸ ਵਿੱਚ ਕੋਈ ਦੋ ਰਾਵਾਂ ਨਹੀਂ ਹਨ। ਇਸ ਨੂੰ ਸਾਨੂੰ ਰਿਜੈਕਟ ਵੀ ਕਰਨਾ ਚਾਹੀਦਾ ਹੈ। ਦੂਜੀ ਗੱਲ, ਸੀ.ਐਮ. ਸਾਹਿਬ ਨੇ ਬੜੀ ਇੰਪਾਟੈਂਟ ਕੀਤੀ ਹੈ ਕਿ ਅਸੀਂ ਅੱਜ ਜੋ ਵੀ ਬਿਲ ਪਾਸ ਕਰ ਰਹੇ ਹਾਂ।

**ਸ. ਬਿਕਰਮ ਸਿੰਘ ਮਜੀਠੀਆ ਜਾਰੀ:**

ਦੂਜੀ ਗੱਲ ਸੀ.ਐਮ.ਸਾਹਿਬ ਨੇ ਬੜੀ ਇੰਪਾਰਟੈਂਟ ਕੀਤੀ ਹੈ ਕਿ ਅੱਜ ਅਸੀਂ ਜੋ ਵੀ ਬਿੱਲ ਪਾਸ ਕਰ ਰਹੇ ਹਾਂ this will need the consent of the Governor. ਐਂਰ ਗਵਰਨਰ ਸਾਹਿਬ ਤੋਂ ਬਾਅਦ ਇਸ ਵਿੱਚ ਰਾਸ਼ਟਰਪਤੀ ਸਾਹਿਬ ਜੀ ਦੀ assent ਚਾਹੀਦੀ ਹੋਵੇਗੀ । ਸਰ, ਉਹ ਦਾ ਮਿਹਣਾ, ਮਤਲਬ ਵੀ ਕੱਢ ਲੈਣਾ ਚਾਹੀਦਾ ਹੈ ਕਿ ਇਸ ਦਾ ਮਤਲਬ ਕੀ ਹੈ ਕਿ ਜੇ ਗਵਰਨਰ ਸਾਹਿਬ ਮਨਜੂਰੀ ਦੇ ਦੇਣਗੇ ਅਤੇ ਹਾਲੇ ਵੀ ਜੋ ਅੱਜ ਆਪਾਂ ਇਥੇ ਫੈਸਲਾ ਕਰ ਰਹੇ ਹਾਂ ਕਿਉਂਕਿ ਆਪਾਂ ਟੇਬਲ ਥਪ-ਥਪਾ ਦੇਣੇ ਹਨ ਕਿ ਇਕ ਵਾਇਸ ਗਈ ਹੈ, ਮਗਰ ਉਸ ਦਾ ਅਖੀਰ ਵਿਚ ਇਹ ਰਿਜਲਟ ਹੋਵੇਗਾ ਕਿ ਜਿਹੜਾ ਪੰਜਾਬ ਦਾ ਕਿਸਾਨ ਸੜਕ ਤੇ ਬੈਠਾ ਹੈ, ਕੀ ਉਸ ਨੂੰ ਰਾਹਤ ਮਿਲ ਜਾਵੇਗੀ? ਕਿਉਂਕਿ ਸੈਂਟਰ ਨੇ ਆਲਰੇਡੀ ਕਾਨੂੰਨ ਬਣਾ ਦਿੱਤੇ ਹਨ ਐਂਰ ਉਹ ਕਾਨੂੰਨ ਲਾਗੂ ਰਹਿਣਗੇ, ਜੋ ਉਹ ਸਾਰੀ ਚੀਜ਼ ਨੂੰ ਓਵਰਰਾਈਡ ਕਰ ਰਹੇ ਹਨ ਕਿਉਂਕਿ ਪ੍ਰੈਜੀਡੈਂਟ ਸਾਹਿਬ ਨੇ ਇਹ ਜਿਹੜਾ ਵੀ ਆਪਾਂ ਕੁਝ ਭੇਜਾਂਗੇ ਉਸ ਉਤੇ ਵੈਸੇ ਤਾਂ ਉਨ੍ਹਾਂ ਨ ਦੇਣੀ ਨਹੀਂ ਹੈ ਕਿਉਂਕਿ ਉਨ੍ਹਾਂ ਨੇ ਕਹਿਣਾ ਹੈ ਕਿ ਮੈਂ ਪਹਿਲਾਂ ਹੀ ਫੈਸਲਾ ਕਰ ਦਿੱਤਾ ਹੈ ਲੇਕਿਨ ਜੇ ਉਹ ਪਾਰਲੀਮੈਂਟ ਵਿੱਚ ਫਿਰ ਭੇਜ ਦਿੰਦੇ ਹਨ, ਪਾਰਲੀਮੈਂਟ ਵਿਚ ਪ੍ਰੈਕਟੀਕਲੀ ਕੀ ਹਾਲਾਤ ਬਣਨਗੇ? ਕੀ ਫਿਰ ਮੈਜਾਰਿਟੀ ਹੈ ? ਉਹੀ ਕੰਮ, ਕੀ ਆਪਾਂ ਤਿੰਨ ਮਹੀਨੇ ਬਾਅਦ ਫਿਰ ਸੈਸ਼ਨ ਸੱਦਾਂਗੇ। ਸਪੀਕਰ ਸਾਹਿਬ, ਮੇਰਾ ਕਹਿਣ ਦਾ ਭਾਵ ਹੈ ਕਿ ਫੈਸਲਾ ਠੀਕ ਹੈ ਕਿ ਅੱਜ ਆਪਾਂ ਕਰ ਰਹੇ ਹਾਂ, ਮਗਰ ਸੀ.ਐਮ.ਸਾਹਿਬ ਦੇ ਆਪਣੇ ਲਫਜ਼ਾਂ ਵਿਚ ਇਹ ਹੈ ਕਿ Governer may or may not give his assent. The President may or may not give his assent.

**ਮਾਨਯੋਗ ਸਪੀਕਰ:** ਹਾਂ ਜੀ, ਸੀ.ਐਮ.ਸਾਹਬਿ।

**ਮੁੱਖ ਮੰਤਰੀ:** ਸਪੀਕਰ ਸਾਹਿਬ, I made it clear. ਮੈਂ ਬਿਲਕੁਲ ਸਪੱਸ਼ਟ ਤਰੀਕੇ ਨਾਲ ਕਿਹਾ ਹੈ ਕਿ the Governor may or may not give his assent

**Mr. Speaker:** It is a fact.

**ਮੁੱਖ ਮੰਤਰੀ:** ਉਸ ਤੋਂ ਬਾਅਦ ਇਹ ਰਾਸ਼ਟਰਪਤੀ ਜੀ ਨੂੰ ਜਾਵੇਗਾ may on or may not ਉਸ ਦਾ ਮਤਲਬ ਇਹੀ ਹੋਇਆ ਕਿ ਜਿਹੜਾ ਸਾਡਾ ਪਾਣੀ ਦਾ ਬਿੱਲ ਸੀ ਫਿਰ ਅਸੀਂ ਕੀ ਕੀਤਾ we have a Constitutional Bench consisting of five Judges .ਸਾਡੇ ਕੋਲ ਪੰਜ ਜੱਜਿਜ ਤਿਆਰ ਬੈਠੇ ਹਨ, (ਥੰਪਿੰਗ) then we will go to the courtsts. If the Cosntuition authorities do not do

it. ਉਸ ਦਾ ਮਤਲਬ ਇਹ ਤਾਂ ਨਹੀਂ ਹੈ ਕਿ ਕੰਮ ਇਥੇ ਮੁੱਕ ਜਾਣਾ ਹੈ, ਸਾਡੇ ਕੋਲ ਵਕੀਲ ਹਨ we already being for money. ਸਾਰਿਆਂ ਨਾਲ ਕੰਟੈਕਟ ਕਰਕੇ ਡਿਸਕਸ਼ਨ ਕਰਦੇ ਰਹੇ। ਅਸੀਂ ਉਸ ਵਾਸਤੇ ਤਿਆਰ ਬੈਠੇ ਹਾਂ। ਮੈਂ ਤਾਂ ਹੀ ਕਿਹਾ ਹੈ ਕਿ ਉਹ ਸਾਈਨ ਕਰਨ ਜਾਂ ਨਾ ਕਰਨ ਲੇਕਿਨ ਅਸੀਂ ਤਾਂ ਨਹੀਂ ਪਿੱਛੇ ਹੱਟਣਾ। ਬੱਸ, ਗੱਲ ਖਤਮ ਹੈ।

**Sardar Bikram Singh Majithia:** I want to personally thank the Chief Minister. ਇਹ ਜਿਹੜੀ ਸਿਚੂਏਸ਼ਨ ਹੈ ਇਹ ਸਾਰੇ ਮੈਂਬਰਾਂ ਨੂੰ ਕਲੀਅਰ ਹੋ ਗਈ ਹੈ। That Ground situation is not to changed. ਸੋ, ਮੇਰੀ ਬੇਨਤੀ ਹੈ ਕਿਉਂਕਿ ਸਾਡੇ ਅੰਮ੍ਰਿਤਸਰ ਤੋਂ ਜਿਹੜੇ ਅਜੀਜ਼ ਐਮ.ਐਲ.ਏ., ਸਾਹਿਬ  ਹਨ ਉਨ੍ਹਾਂ ਨੇ ਵੀ ਗੱਲ ਕੀਤੀ ਸੀ ਔਰ ਉਨ੍ਹਾਂ ਨੇ ਉਸ ਦਿਨ ਵੀ ਇਹ ਗੱਲ ਕੀਤੀ ਸੀ, ਅੱਜ ਵੀ ਉਨ੍ਹਾਂ ਨੇ ਉਹ ਗੱਲ ਥੋੜ੍ਹੀ ਦੁਹਰਾਈ ਹੈ ਕਿ ਜਿਹੜੀ ਐਮ.ਐਸ.ਪੀ. ਹੈ, ਦੇਖੋ ਮਸਲਾ ਕੀ ਹੈ, ਆਪਾਂ ਨੂੰ ਇਹ ਵੇਖਣਾ ਚਾਹੀਦਾ ਹੈ ਕਿ ਕਿਸਾਨਾਂ ਦਾ ਦਰਦ ਕੀ ਹੈ, ਉਹ ਕਹਿੰਦੇ ਹਨ ਕਿ ਐਮ.ਐਸ.ਪੀ.ਐਸ਼ੋਅਰਡ ਰਹੇ। ਸੈਂਟਰ ਸਰਕਾਰ ਨੇ ਤਾਂ ਐਮ.ਐਸ.ਪੀ.ਬਾਰੇ ਮਨਸ਼ਾ ਸਾਫ ਕਰ ਦਿੱਤੀ ਹੈ, ਹੁਣ ਇਹ ਗੱਲ ਉਸ ਦਿਨ ਕੀਤੀ ਸੀ, ਅੱਜ ਥੋੜ੍ਹੀ ਜਿਹੀ ਕੀਤੀ, ਇਨ੍ਹਾਂ ਨੇ ਗੱਲ ਕਹੀ ਸੀ ਕਿ ਸੂਬਾ ਸਰਕਾਰ ਨੂੰ ਇਹ ਐਸ਼ੋਅਰ ਕਰਨਾ ਚਾਹੀਦਾ ਹੈ ਕਿ ਐਮ.ਐਸ.ਪੀ.ਅਸੀਂ ਦਿਆਂਗੇ। ਮੇਰਾ ਤਾਂ ਇਸ ਵਿੱਚ ਇੱਕ ਸਿੰਪਲ ਇਹੀ ਸਵਾਲ ਹੈ ਕਿ ਪ੍ਰੈਕਟੀਕਲੀ ਜੋ ਹਾਲਾਤ on ground ਬਣਨੇ ਹਨ, ਕੀ ਇਹ ਐਮ.ਐਸ.ਪੀ., ਜਿੰਨੀ ਸੈਂਟਰ ਸਰਕਾਰ ਤੋਂ ਆ ਗਈ, ਠੀਕ ਹੈ ਤੇ ਜਿਹੜੀ ਬਾਕੀ ਹੈ ਉਹ ਸਟੇਟ ਸਰਕਾਰ ਦੇਵੇਗੀ ਕਿਉਂਕਿ ਅੱਜ ਵੀ ਮੱਕੀ ਉਤੇ ਐਮ.ਐਸ.ਪੀ. ਨਹੀਂ ਮਿਲਦੀ । ਮੱਕੀ ਦਾ ਐਮ.ਐਸ.ਪੀ. 1800 ਕੁਝ ਹੈ ਮਗਰ 1000, 700, 800 ਰੁਪਏ ਪ੍ਰਤੀ ਕੁਇੰਟਲ ਉਤੇ ਵਿਕ ਰਹੀ ਹੈ, ਇਸੇ ਤਰ੍ਹਾਂ ਨਰਮਾ ਹੈ ਉਸ ਦਾ ਰੇਟ 5700 ਰੁਪਏ ਪ੍ਰਤੀ ਕੁਇੰਟਲ ਹੈ, ਲੇਕਿਨ ਵਿੱਕ ਘੱਟ ਉਤੇ ਰਿਹਾ ਹੈ। ਮੇਰੀ ਤਾਂ ਸੀ.ਐਮ.ਸਾਹਿਬ ਨੂੰ ਇਹੀ ਗੁਜ਼ਾਰਿਸ਼ ਹੈ ਕਿ ਦੇਖੋ ਲੋਕ ਸਰਕਾਰਾਂ ਤੋਂ ਆਸਵੰਦ ਹਨ, ਬਿਲਕੁਲ ਅਸੀਂ ਤੁਹਾਡੇ ਨਾਲ ਹਾਂ, ਡੱਟ ਕੇ ਨਾਲ ਹਾਂ, ਇਹ ਲੜਾਈ, ਅੱਜ ਇਹ ਵੀ ਤੁਹਾਡਾ ਧੰਨਵਾਦ ਹੈ ਕਿ ਤੁਸੀਂ ਇਹ ਵੀ ਦੱਸ ਦਿੱਤਾ ਹੈ ਕਿ ਇਹ ਲੜਾਈ ਅੱਜ ਨਹੀਂ ਮੁੱਕਣੀ, ਅੱਜ ਤਾਂ ਸ਼ੁਰੂਆਤ ਹੋ ਰਹੀ ਹੈ, ਹਾਲੇ ਗਵਰਨਰ ਸਾਹਿਬ ਪਤਾ ਨਹੀਂ ਘੁੱਗੀ ਮਾਰਨਗੇ ਜਾਂ ਨਹੀਂ ਮਾਰਨਗੇ । ਉਹ ਗੱਲ ਵੱਖਰੀ ਹੈ, ਜੇ ਮਾਰ ਦਿੱਤੀ ਤਾਂ ਫਿਰ ਰਾਸ਼ਟਰਪਤੀ ਸਾਹਿਬ ਮਾਰਨਗੇ ਜਾਂ ਨਹੀਂ ਮਾਰਨਗੇ, ਮਗਰ ਹਾਲਾਤ ਪੰਜਾਬ ਦੇ ਉਹ ਬਣੇ ਰਹਿਣਗੇ ਜੋ ਇਹ ਧਰਨੇ ਚੱਲ ਰਹੇ ਹਨ ਕਿਉਂਕਿ ਕਿਸਾਨ ਜਥੇਬੰਦੀਆਂ ਨੇ ਇਸ ਗੱਲ ਉਤੇ ਸੰਤੁਸ਼ਟ ਹੋਣਾ ਹੈ ਜਾਂ ਨਹੀਂ ਹੋਣਾ, ਇਸ ਲਈ ਅਸੀਂ ਕਹਿ ਰਹੇ ਸੀ ਕਿ ਇਸ ਨੂੰ ਪਬਲਿਕ ਡੋਮੇਨ ਵਿਚ ਲਿਆ ਕੇ ਸਭ ਨੂੰ ਦਿਖਾ ਕੇ ਸਭ ਨੂੰ ਨਾਲ ਲੈ ਕੇ ਚੱਲੋ। ਚੱਲੋ, ਮੈਨੂੰ ਇਕ ਇਸ ਗੱਲ ਦੀ ਤਸੱਲੀ ਕਰਵਾ ਦਿਉ ਕਿ ਐਮ.ਐਸ.ਪੀ. ਬਾਰੇ ਕੋਈ ਪ੍ਰੋਵੀਜ਼ਨ ਰੱਖ ਰਹੇ ਹਾਂ ਕਿ ਅਸੀਂ ਐਮ.ਐਸ.ਪੀ. ਦਿਆਂਗੇ ਜੇਕਰ ਕੋਈ ਅਜਿਹਾ ਪੰਗਾ ਪੈ ਗਿਆ । ਦੂਸਰੀ, ਸਪੀਕਰ ਸਾਹਿਬ,

ਲਾਸਟ ਜਿਹੜੀ ਸਾਡੀ ਡਿਮਾਂਡ ਹੈ, ਸਪੀਕਰ ਸਾਹਿਬ, ਹੁਣ ਮੈਨੂੰ ਪਤਾ ਹੈ ਕਿ ਹੁਣ ਤੁਸੀਂ ਕਾਹਲੇ ਪੈਣਾ ਸ਼ੁਰੂ ਹੋ ਗਏ ਹੋ, ਉਹ ਇਹ ਹੈ ਕਿ ਜਿਵੇਂ ਕਾਂਗਰਸ ਦੇ ਐਮ.ਐਲ.ਏ., ਸਾਹਿਬ ਬੋਲੇ ਸੀ, ਅੱਜ ਵੀ ਬੋਲੇ, ਉਸ ਦਿਨ ਰਾਹੁਲ ਗਾਂਧੀ ਦੀ ਸਟੇਜ ਤੋਂ ਵੀ ਬੋਲੇ ਕਿ ਪੰਜਾਬ ਨੂੰ ਐਮ.ਐਸ.ਪੀ. ਦੇਣ ਦੀ ਤਿਆਰੀ ਕਰ ਲੈਣੀ ਚਾਹੀਦੀ ਹੈ। ਦੂਜੀ ਗੱਲ ਸਾਡਾ ਅਸੀਂ ਜਿਥੇ ਤਿੰਨੋਂ ਸੈਂਟਰਲ ਐਕਟ ਰਿਪੀਲ ਕਰ ਰਹੇ ਹਾਂ, ਉਥੇ ..

ਅ.ਰਿ.

**ਸਰਦਾਰ ਬਿਕਰਮ ਸਿੰਘ ਮਜੀਠੀਆ (ਜਾਰੀ)** : ਜਿਹੜੇ ਅਸੀਂ ਇਹ ਤਿੰਨੋਂ ਸੈਂਟਰਲ ਐਕਟ ਰਿਪੀਲ ਕਰ ਰਹੇ ਹਾਂ ਉਥੇ ਪੰਜਾਬ ਸਰਕਾਰ ਦਾ 2017 ਦਾ ਐਕਟ, ਕੁਝ ਮੈਂਬਰ ਇਸ ਬਾਰੇ ਬੋਲ ਕੇ ਗਏ ਹਨ। ਚਾਹੇ ਐਕਟ 2017 ਦਾ ਹੈ ਜਾਂ 2006 ਦਾ ਹੈ ਕਿਉਂਕਿ ਉਸ ਵਿੱਚ ਵੀ ਇਹੀ ਕੁਝ ਹੈ, e-trading, direct marketing. *(interruptions)* 2013 ਦਾ ਵੀ ਵਿੱਚ ਲੈ ਲਓ, ਤੁਹਾਡੀ ਸਰਕਾਰ ਹੈ, ਮੈਂ ਕਹਿੰਦਾ ਹਾਂ ਕਿ ਇਸ ਨੂੰ ਵਿੱਚ ਲੈ ਲਓ, ਅਜਿਹੀ ਕੋਈ ਗੱਲ ਨਹੀਂ ਹੈ। ਮੈਂ ਤੁਹਾਡੇ ਨਾਲ ਸਹਿਮਤ ਹਾਂ। ਤੁਸੀਂ 2006, 2013, 2017 ਅਤੇ 2020 ਦੇ ਐਕਟਾਂ ਦੀ ਗੱਲ ਵਿੱਚ ਪਾ ਲਓ ਕਿ ਅਸੀਂ ਸਾਰੇ ਰਿਪੀਲ ਕਰਦੇ ਹਾਂ। ਜਨਾਬ ਇਹੀ ਗੱਲਾਂ ਤੁਹਾਨੂੰ ਲਿਖਤੀ ਰੂਪ ਵਿੱਚ ਕਿਸਾਨ ਯੂਨੀਅਨਾਂ ਦੇ ਕੇ ਗਈਆਂ ਹਨ। ਵਜ਼ੀਰ ਸਾਹਿਬ, ਸੁੱਖ ਸਰਕਾਰੀਆ ਜੀ ਕਲ੍ਹ ਮੀਟਿੰਗ ਵਿੱਚ ਸਨ ਅਤੇ ਬਾਹਰ ਆ ਕੇ ਉਨ੍ਹਾਂ ਨੇ ਇਹੀ ਗੱਲਾਂ ਕੀਤੀਆਂ ਹਨ।

ਸਪੀਕਰ ਸਾਹਿਬ, ਜਿਹੜੀ ਕਿਸਾਨ ਯੂਨੀਅਨਾਂ ਦੀ ਦੂਜੀ ਮੰਗ ਹੈ, ਇਹ ਮੰਗ ਸਾਰੇ ਪੰਜਾਬ ਦੀ ਹੈ ਕਿ ਸਰਕਾਰ ਦੇ ਜਿਹੜੇ 2017 ਦੇ ਵਾਅਦੇ ਸਨ, ਸਭ ਤੋਂ ਪਹਿਲਾਂ ਮੈਂ ਕਹਾਂਗਾ ਕਿ ਇਸ ਕਿਸਾਨ ਐਜੀਟੇਸ਼ਨ ਵਿੱਚ ਜਿਹੜੇ 8 ਜਣੇ ਮਾਰੇ ਗਏ ਹਨ, ਜਿਨ੍ਹਾਂ ਨੂੰ ਕਲ੍ਹ ਅਸੀਂ ਸ਼ਰਧਾਂਜ਼ਲੀ ਦਿੱਤੀ ਹੈ, ਉਨ੍ਹਾਂ ਦੇ ਪਰਿਵਾਰਾਂ ਨੂੰ 10 ਲੱਖ ਰੁਪਿਆ ਮੁਆਵਜ਼ਾ ਅਤੇ ਇਕ ਸਰਕਾਰੀ ਨੌਕਰੀ ਦਿੱਤੀ ਜਾਵੇ ਅਤੇ ਜਿਹੜੇ ਕਿਸਾਨ ਸੁਸਾਈਡ ਕਰ ਗਏ ਹਨ ਉਨ੍ਹਾਂ ਦੀ ਫੈਮਿਲੀ ਨੂੰ ਨੌਕਰੀ ਦੇਣੀ, ਇਹ ਸਰਕਾਰ ਦਾ 2017 ਵਿੱਚ ਵਾਅਦਾ ਸੀ। ਇਸ ਨੂੰ ਕਿਰਪਾ ਕਰਕੇ ਪੂਰਾ ਕਰ ਦਿੱਤਾ ਜਾਵੇ। ਤੁਸੀਂ ਫੇਰ ਮੇਰੇ ਨਾਲ ਔਖੇ ਹੋ ਜਾਓਗੇ ਪਰ ਇਹ ਮੰਗ ਬਾਹਰ ਉਹੀ ਚੱਲ ਰਹੀ ਹੈ। Let us please the people of Punjab. ਲੋਕ ਰਾਜ਼ੀ ਹੋਣ ਕਿ ਜੇਕਰ ਅੱਜ ਵਿਧਾਨ ਸਭਾ ਵਿੱਚ 115 ਬੰਦਿਆਂ ਨੇ ਸਿਰ ਜੋੜੇ ਹਨ ਤਾਂ ਐਮ.ਐਸ.ਪੀ ਦਾ ਮਸਲਾ ਹੱਲ ਕੀਤਾ ਹੈ।

**ਮਾਨਯੋਗ ਸਪੀਕਰ** : ਮਜੀਠੀਆ ਸਾਹਿਬ, ਗੱਲ ਤਿੰਨ ਐਕਟਾਂ ਅਤੇ ਰੈਜ਼ੋਲਿਊਸ਼ਨ ਦੀ ਹੋ ਰਹੀ ਹੈ। ਇਹ subject oriented Session ਹੈ। ਬਾਕੀ ਗੱਲਾਂ ਨੂੰ ਪਾਸੇ ਰੱਖ ਦਿਓ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੈਂ ਸਮਝ ਗਿਆ, ਤੁਹਾਡਾ ਇਸ਼ਾਰਾ ਹੀ ਕਾਫੀ ਹੈ। ਮੈਨੂੰ ਤੁਹਾਡਾ ਇਸ਼ਾਰਾ ਸਮਝ ਆ ਗਿਆ ਹੈ, ਅਸੀਂ ਸਰਕਾਰ ਦੇ ਨਾਲ ਹਾਂ।

**ਮਾਨਯੋਗ ਸਪੀਕਰ** : ਠੀਕ ਹੈ ਜੀ। ਹੁਣ ਬੈਠੋ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੇਰੀ ਅਖੀਰ ਵਿੱਚ ਇਹ ਬੇਨਤੀ ਹੈ ਕਿ assured MSP ਹੋਵੇ, 254(2) ਕੰਮ ਨੂੰ ਭੰਬਲਭੂਸੇ ਵਿੱਚ ਪਾ ਰਿਹਾ ਹੈ, ਉਸ ਵਾਸਤੇ ਸੂਬਾ ਸਰਕਾਰ ਕੀ ਕਦਮ ਚੁੱਕੇਗੀ, ਇਹ ਜ਼ਰੂਰੀ ਐਸ਼ੋਰ ਕੀਤਾ ਜਾਵੇ ਤਾਂ ਕਿ ਕੋਈ ਫਾਰਮਰ, ਲੇਬਰਰ ਸਫਰ ਨਾ ਕਰੇ।

**ਸਰਦਾਰ ਕੁਲਤਾਰ ਸਿੰਘ ਸੰਧਵਾਂ (ਕੋਟਕਪੂਰਾ)** : ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਗੁਰਬਾਣੀ ਦਾ ਫੁਰਮਾਨ ਹੈ –

*ਹੋਇ ਇਕਤ੍ਰ ਮਿਲਹੁ ਮੇਰੀ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ॥*

ਅੱਜ ਆਪਾਂ ਇੱਥੇ ਇਕੱਠੇ ਹੋਏ ਹਾਂ ਅਤੇ ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਪੰਜਾਬ ਦੇ ਬੱਚਿਆਂ ਦਾ ਫਿਊਚਰ ਤੈਅ ਕਰਨ ਵਾਸਤੇ ਲੜਾਈ ਲਈ ਇਕ ਰਸਤਾ ਦਿਖਾਉਣ ਵਾਸਤੇ ਇਹ ਸੈਸ਼ਨ ਕਾਲ ਕੀਤਾ ਹੈ ਅਤੇ ਇਸ ਵਿੱਚ ਆਨਰੇਬਲ ਸੀ.ਐਮ. ਸਾਹਿਬ ਨੇ ਅੱਜ ਆਪਣੀ ਗੱਲ ਰੱਖੀ ਹੈ ਪਰ ਮੈਨੂੰ ਇਵੇਂ ਲਗਦਾ ਹੈ ਕਿ ਜਿਵੇਂ ਸੀ.ਐਮ. ਸਾਹਿਬ ਆਪ ਹੀ ਮੰਨਦੇ ਹਨ ਕਿ ਐਕਟ ਅਸੀਂ ਪਾਸ ਕਰ ਦੇਵਾਂਗੇ ਪਰ ਸੱਪ ਲੰਘ ਗਿਆ ਹੈ ਅਤੇ ਅਸੀਂ ਲੀਕ ਕੁੱਟ ਰਹੇ ਹਾਂ। ਸੀ.ਐਮ ਸਾਹਿਬ ਮੈਂ ਤੁਹਾਨੂੰ ਸਪੀਕਰ ਸਾਹਿਬ ਰਾਹੀਂ ਬੇਨਤੀ ਕਰਦਾ ਹਾਂ ਕਿ ਤੁਹਾਡਾ stature ਬਹੁਤ ਵੱਡਾ ਹੈ। ਤੁਹਾਨੂੰ ਦੇਸ਼ ਨੂੰ ਪਿਆਰ ਵਾਲਾ ਸੀ.ਐਮ ਮੰਨਦੇ ਹਨ ਅਤੇ ਦੇਸ਼ ਦੀਆਂ ਸਾਰੀਆਂ ਸਰਕਾਰਾਂ ਤੁਹਾਡੀ ਗੱਲ ਨੂੰ ਵੀ ਮੰਨਣਗੀਆਂ। ਇਸ ਐਕਟ ਨੂੰ ਲੈ ਕੇ ਜਿੱਥੇ ਆਮ ਆਦਮੀ ਪਾਰਟੀ ਤੁਹਾਡਾ ਇਨ੍ਹਾਂ ਤਿੰਨਾਂ ਐਕਟਾਂ ਨੂੰ ਰਿਪੀਲ ਕਰਨ ਵਿੱਚ ਸਮਰਥਨ ਕਰਦੀ ਹੈ, ਸੀ.ਐਮ. ਸਾਹਿਬ, ਇਸ ਐਕਟ ਨੂੰ ਲੈ ਕੇ ਆਪਾਂ ਨਿਕਲੀਏ। ਆਪਾਂ ਦੇਸ਼ ਵਿੱਚ ਨਿਕਲੀਏ ਅਤੇ ਦੇਸ਼ ਦੀਆਂ ਸਾਰੀਆਂ ਸਰਕਾਰਾਂ ਨੂੰ ਇਕੱਠਾ ਕਰੀਏ ਕਿਉਂਕਿ ਦੇਸ਼ ਦੀਆਂ ਸਾਰੀਆਂ ਸਰਕਾਰਾਂ ਕਿਸਾਨਾਂ ਦੀਆਂ ਹਨ, ਇਹ ਦੇਸ਼ ਕਿਸਾਨਾਂ ਦਾ ਹੈ। ਅਗਰ ਤੁਸੀਂ ਨਿਕਲੋਗੇ, ਅਸੀਂ ਤੁਹਾਡੇ ਨਾਲ ਨਿਕਲਾਂਗੇ, ਪੰਜਾਬ ਦਾ ਬੱਚਾ ਬੱਚਾ ਤੁਹਾਡੇ ਨਾਲ ਚੱਲੇਗਾ। ਇਹ ਲੜਾਈ ਆਪਾਂ ਨੂੰ ਲੜਨੀ ਪੈਣੀ ਹੈ।

ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਇਸ ਨਾਲ ਇਕ ਐਕਟ ਹੋਰ ਲਿਆਉਂਦੇ। ਇਹ ਜਿਹੜਾ ਗੋਰਖਧੰਧਾ ਬਣਾਇਆ ਗਿਆ ਹੈ, ਇਹ ਇਸੇ ਕਰਕੇ ਬਣਾਇਆ ਗਿਆ ਹੈ ਤਾਂ ਕਿ ਪੰਜਾਬ ਦੀ ਜ਼ਰਖੇਜ਼ ਧਰਤੀ ਤੇ ਕਬਜ਼ਾ ਕੀਤਾ ਜਾਵੇ, ਜ਼ਰਖੇਜ਼ ਮਿੱਟੀ ਤੇ ਕਬਜ਼ਾ ਕੀਤਾ ਜਾਵੇ, ਕਾਰਪੋਰੇਟਸ ਵਲੋਂ ਕਬਜ਼ਾ ਕੀਤਾ ਜਾਵੇ। ਤੁਸੀਂ ਇਸ ਵਾਸਤੇ ਕਾਨੂੰਨ ਕਿਉਂ ਨਹੀਂ ਲਿਆਉਂਦੇ ਜਿਵੇਂ ਹਿਮਾਚਲ ਪ੍ਰਦੇਸ਼ ਅਤੇ ਰਾਜਸਥਾਨ ਵਿੱਚ ਢੰਗ ਨਾਲ ਜ਼ਮੀਨਾਂ ਨਹੀਂ ਖਰੀਦੀਆਂ ਜਾ ਸਕਦੀਆਂ, ਉਵੇਂ ਇੱਥੇ ਵੀ ਬੰਦ ਹੋ ਜਾਣ। ਇੱਥੇ ਵੀ ਕੋਈ ਸਾਡੀਆਂ ਜ਼ਮੀਨਾਂ ਨਾ ਖਰੀਦ ਸਕੇ, ਕੋਈ ਕਾਰਪੋਰੇਟ ਇੱਥੇ ਆ ਕੇ ਕਬਜ਼ਾ ਨਾ ਕਰ ਸਕੇ। ਇਸ ਤਰ੍ਹਾਂ ਦਾ ਕਾਨੂੰਨ ਅਗਰ ਇਸ ਵਿੱਚ ਹੁੰਦਾ ਤਾਂ ਅਸੀਂ ਹੋਰ ਖੁਸ਼ੀ ਮਹਿਸੂਸ ਕਰਦੇ।

ਸਪੀਕਰ ਸਾਹਿਬ, ਪੰਜਾਬ ਨੂੰ ਉਜਾੜ ਕੇ ਰੱਖ ਦਿੱਤਾ। ਅਗਰ ਸਰਕਾਰ ਕੋਈ ਅਜਿਹਾ ਕਦਮ ਚੁੱਕਦੀ ਅਤੇ ਤੇਲ ਵਾਲੀਆਂ ਫਸਲਾਂ ਜਾਂ ਡਾਈਵਰਸੀਫਿਕੇਸ਼ਨ ਵਾਲੀਆਂ ਫਸਲਾਂ ਵਾਸਤੇ ਕੋਈ ਐਮ.ਐਸ.ਪੀ ਲਿਆਉਂਦੀ ਤਾਂ ਉਸ ਨਾਲ ਲਗਦਾ ਕਿ ਆਪਾਂ ਕੋਈ ਰਸਮੀ ਗੱਲ ਨਹੀਂ ਕਰ ਰਹੇ, ਆਪਾਂ ਵਾਕਿਆ ਹੀ ਪੰਜਾਬ ਦੇ ਲੋਕਾਂ ਨਾਲ ਖੜ੍ਹ ਰਹੇ ਹਾਂ। ਸੀ.ਐਮ. ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਕਹਿ ਦਿੱਤਾ ਕਿ ਆਪਣੇ ਕੋਲ ਕੋਲਾ ਖਤਮ ਹੋ ਗਿਆ ਹੈ। ਸਮਾਂ ਨਹੀਂ ਹੈ। ਤੁਸੀਂ ਕਿਸਾਨ ਜਥੇਬੰਦੀਆਂ ਨੂੰ ਬੇਨਤੀ ਕਰ ਦਿੱਤੀ ਹੈ ਕਿ ਆਪਾਂ ਐਜੀਟੇਸ਼ਨ ਪਿੱਛੇ ਲੈ ਜਾਈਏ ਪਰ ਆਪਾਂ ਕੀ ਕਰ ਰਹੇ ਹਾਂ।

ਅ.ਰ.

ਸਰਦਾਰ ਕੁਲਤਾਰ ਸਿੰਘ ਸੰਧਵਾਂ ਜਾਰੀ...

ਫਿਰ ਆਪਾਂ ਫਿਰ ਕੀ ਕਰ ਰਹੇ ਹਾਂ? ਤੁਸੀਂ ਉਨ੍ਹਾਂ ਨੂੰ ਕਹੋ ਕਿ ਮੈਂ ਤੁਹਾਨੂੰ ਨਾਲ ਲੈ ਕੇ ਚਲਦਾ ਹਾਂ। ਆਪਾਂ ਚੱਲੀਏ। ਤੁਸੀਂ ਪਤਾ ਨਹੀਂ, ਮਾਨਯੋਗ ਸੀ.ਐਮ. ਸਾਹਿਬ, ਆਪਾਂ ਸੁਪਰੀਮ ਕੋਰਟ ਵਿਚ ਕੇਸ ਕਰਨ ਦੀਆਂ ਗੱਲਾਂ ਕਰ ਰਹੇ ਹਾਂ। ਮੈਨੂੰ ਤੁਹਾਡੀ ਇੰਨਟੈਸ਼ਨ ਤੇ ਕੋਈ ਸ਼ੱਕ ਨਹੀਂ ਹੈ। ਪਰ ਸੁਪਰੀਮ ਕੋਰਟ ਦੇ ਵਿਚ ਜਾਂ ਹਾਈ ਕੋਰਟ ਦੇ ਵਿੱਚ ਅੱਗੇ ਸਰਕਾਰ ਕਿੰਨੇ ਕੁ ਕੇਸ ਜਿੱਤ ਚੁੱਕੀ ਹੈ? ਇਹ ਜਿਹੜੇ ਤੁਹਾਡੇ ਪਿਛੇ ਮਹਾਂਪੁਰਸ਼ ਬੈਠੇ ਹਨ, ਮੈਨੂੰ ਇਨ੍ਹਾਂ ਦੀ ਕੰਪੀਟੈਂਸ ਤੇ ਕੋਈ ਸ਼ੱਕ ਨਹੀਂ ਪਰ ਇਨ੍ਹਾਂ ਨੇ ਕੇਸ ਕੋਈ ਨਹੀਂ ਜਿੱਤਿਆ। ਕੋਈ ਹੋਰ ਬੰਦਾ ਲਾ ਲਵੋ ਜੀ ਇਨ੍ਹਾਂ ਦੇ ਨਾਲ, ਠੀਕ ਹੋ ਜਾਵੇਗਾ ਕੰਮ। ਕਿਉਂਕਿ ਬੜਾ ਜ਼ਰੂਰੀ ਹੈ ਇਹ ਕੇਸ, ਅਗਰ ਇਹ ਕੇਸ ਜਿੱਤ ਗਏ, ਪਰ ਜੇ ਪਹਿਲਾਂ ਹੀ ਅਸੀਂ ਹਾਰਨ ਵਾਲੇ ਬੰਦੇ ਦੇ ਰਾਹੀਂ ਸ਼ੁਰੂ ਕਰ ਦਿੱਤਾ ਤਾਂ ਕੰਮ ਖਰਾਬ ਹੋ ਜਾਣਾ ਹੈ। (ਥੰਪਿੰਗ)

ਸਪੀਕਰ ਸਾਹਿਬ, ਦੂਜੀ ਗੱਲ ਇਹ ਹੈ ਕਿ ਇਹ ਹੋਇਆ ਕਿਥੋਂ ਹੈ? ਸਪੀਕਰ ਸਾਹਿਬ, ਇਹ ਮੋਦੀ ਸਾਹਿਬ ਦੀ ਮਾਨਸਿਕਤਾ ਹੀ ਕਿਸਾਨ ਵਿਰੋਧੀ ਹੈ। ਗੁਜਰਾਤ ਦੇ ਵਿੱਚ ਿ ਬਲਵੰਤ ਰਾਏ ਮਹਿਤਾ ਜੀ ਦੇ ਕਤਲ ਤੋਂ ਬਾਅਦ ਸਾਨੂੰ ਸਰਕਾਰ ਉਥੇ ਲੈ ਕੇ ਗਈ ਸੀ, ਪੰਜਾਬੀਆਂ ਤੇ ਹਰਿਆਣੇ ਦੇ ਕਿਸਾਨਾਂ ਨੂੰ ਔਰ ਜਦੋਂ ਦੇ ਮੋਦੀ ਸਾਹਿਬ ਆਏ ਹਨ, ਸਾਨੂੰ ਉਥੋਂ ਧੱਕੇ ਮਾਰ ਕੇ ਕੱਢਿਆ ਗਿਆ। ਇਧਰਲੇ ਵੀ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਉਨ੍ਹਾਂ ਦੇ ਨਾਲ ਬੈਠੇ ਸੀ, ਇਨ੍ਹਾਂ ਨੇ ਵੀ ਕੋਈ ਕੰਮ ਨਹੀਂ ਕੀਤਾ। ਉਸ ਤੋਂ ਬਾਅਦ ਇਹ ਜਿਹੜੇ ਕਾਨੂੰਨ ਆਏ ਹਨ, ਇਸੇ ਕਰਕੇ ਹੀ ਆਏ ਹਨ ਕਿਉਂਕਿ ਮੋਦੀ ਸਾਹਿਬ ਦੀ ਮਾਨਸਿਕਤਾ ਹੀ, ਬੀ.ਜੇ.ਪੀ. ਦੀ ਮਾਨਸਿਕਤਾ ਹੀ ਕਿਸਾਨ ਵਿਰੋਧੀ ਹੈ। ਸੋ, ਇਸ ਚੀਜ਼ ਨੂੰ ਆਪਾਂ ਨੂੰ ਇਕਠੇ ਕਰਨ ਲਈ, ਆਪਾਂ ਨੂੰ ਇਕਠੇ ਹੋ ਕੇ ਸੀ.ਐਮ. ਸਾਹਿਬ ਦੀ ਅਗਵਾਈ ਦੇ ਵਿਚ ਦੇਸ਼ ਦੇ ਵਿਚ ਇੱਕ ਅਭਿਆਨ ਚਲਾਉਣਾ ਪੈਣਾ ਹੈ, ਨਹੀਂ ਤਾਂ ਬਿਲਕੁਲ ਤੁਹਾਡਾ ਖਦਸ਼ਾ ਠੀਕ ਹੈ, ਹੋ ਸਕਦਾ ਹੈ ਕਿ ਗਵਰਨਰ ਸਾਹਿਬ ਮੰਨਣ ਜਾਂ ਨਾ ਮੰਨਣ ਪਰ ਸੀ.ਐਮ. ਸਾਹਿਬ, ਜਦੋਂ ਤੁਸੀਂ ਉਠ ਕੇ ਤੁਰ ਪਏ, ਸਾਰਾ

ਪੰਜਾਬ ਤੁਹਾਡੇ ਨਾਲ ਤੁਰੇਗਾ ਔਰ ਅਸੀਂ ਬਿਨਾਂ ਕਿਸੇ ਭੇਦਭਾਵ ਦੇ, ਬਿਨਾਂ ਕਿਸੇ ਸ਼ੱਕ ਦੇ, ਅਸੀਂ ਤੁਹਾਡੇ ਇੱਕ ਇੱਕ ਕਦਮ ਦਾ ਅਨੁਸਰਣ ਕਰਾਂਗੇ। ਬਾਕੀ ਗੱਲ ਇਹ ਹੈ, ਮੈਂ ਇੱਕ ਗੱਲ ਕੋਟ ਕਰਨੀ ਚਾਹਾਂਗਾ, Prof. Thomas Jefferson quotation is : "It is error alone which needs the support of Government. Truth can stand by itself." ਬਾਕੀ ਲੜਾਈ ਤਾਂ ਜਦੋਂ ਸਾਡੀਆਂ ਕਿਸਾਨ ਜਥੇਬੰਦੀਆਂ ਲੜ ਰਹੀਆਂ ਹਨ, ਸਾਡੇ ਪੰਜਾਬ ਦੇ ਲੋਕ ਲੜ ਰਹੇ ਹਨ, ਦੇਸ਼ ਦੇ ਲੋਕ ਲੜ ਰਹੇ ਹਨ ਔਰ ਇਹ ਕਿਸਾਨ ਇਕੱਲੇ ਦੀ ਲੜਾਈ ਨਹੀਂ ਹੈ। ਸਪੀਕਰ ਸਾਹਿਬ, ਮੈਂ ਇਸ ਸਦਨ ਦੇ ਰਾਹੀਂ ਪੰਜਾਬ ਦੇ ਲੋਕਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਸਿਰਫ ਇਕਲੇ ਕਿਸਾਨ ਦੀ ਲੜਾਈ ਨਹੀਂ ਹੈ, ਇਹ ਮਜ਼ਦੂਰ ਦੀ ਵੀ ਉਨੀ ਹੀ ਵੱਡੀ ਲੜਾਈ ਹੈ, ਇਹ ਦੁਕਾਨਦਾਰ ਦੀ ਵੀ ਉਨੀ ਵੱਡੀ ਲੜਾਈ ਹੈ, ਇਹ ਆੜਤੀਏ ਦੀ ਵੀ ਉਨੀ ਵੱਡੀ ਲੜਾਈ ਹੈ, ਇਹ ਸਾਰੇ ਪੰਜਾਬ ਦੀ ਲੜਾਈ ਹੈ ਔਰ ਸਾਰਿਆਂ ਨੇ ਇਕੱਠੇ ਹੋ ਕੇ ਇਹ ਲੜਾਈ ਲੜਨੀ ਹੈ। ਮੈਂ ਜ਼ਿਆਦਾ ਸਮਾਂ ਨਹੀਂ ਲਵਾਂਗਾ। ਮਾਨਯੋਗ ਸੀ.ਐਮ. ਸਾਹਿਬ, ਕਿਰਪਾ ਕਰਕੇ ਸਾਨੂੰ ਐਸ਼ਿਓਰ ਕਰ ਦਿਉ ਕਿ ਜਿਹੜਾ ਸੱਪ ਹੈ, ਉਹ ਖੁੱਡ ਵਿੱਚ ਵੜ ਗਿਆ ਹੈ, ਪਾਣੀ ਪਾਉਣ ਵਾਸਤੇ ਤੁਸੀਂ ਸਿਸਵਾਂ ਫਾਰਮ ਵਿੱਚੋਂ ਨਿਕਲੋਗੇ ਅਤੇ ਸਾਡੀ ਅਗਵਾਈ ਕਰੋਗੇ। ਬਹੁਤ ਬਹੁਤ ਧੰਨਵਾਦ ਜੀ। (ਥੰਪਿੰਗ)

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਮੈਂ ਲਿਖ ਕੇ ਵੀ ਭੇਜਿਆ ਹੈ, ਮੈਨੂੰ ਸੈਪਰੇਟ ਟਾਈਮ ਜ਼ਰੂਰ ਦੇ ਦਿਉ ਜੀ।

**ਮਾਨਯੋਗ ਸਪੀਕਰ:** ਦੇਵਾਂਗੇ ਜੀ, ਦੇਵਾਂਗੇ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਮੈਂ ਤੁਹਾਨੂੰ ਇੱਕ ਹੋਰ ਬੇਨਤੀ ਵੀ ਕਰਦਾ ਹਾਂ। ਜਿਵੇਂ ਕਿ ਟੀਨੂ ਜੀ ਕਹਿੰਦੇ ਸਨ ਕਿ ਅਸੀਂ ਡਿਸਾਈਡ ਕਰਨਾ ਹੈ। ਮੈਂ ਤੁਹਾਨੂੰ ਪਹਿਲਾਂ ਲਿਖ ਕੇ ਵੀ ਦਿੱਤਾ ਹੈ ਕਿ ਮੈਨੂੰ ਸੈਪਰੇਟ ਟਾਈਮ ਸੀਟ ਅਲਾਟ ਕੀਤੀ ਜਾਵੇ ਕਿਉਂਕਿ ਪਾਰਟੀ ਮੈਨੂੰ ਐਕਸਪੈਲ ਕਰ ਚੁੱਕੀ ਹੈ। ਇਹ ਸਾਡੇ ਕੋਰ ਕਮੇਟੀ ਦੇ ਮੈਂਬਰ ਬੈਠੇ ਹਨ, ਇਨ੍ਹਾਂ ਨੂੰ ਪੁੱਛ ਲਵੋ । ਮੈਂ ਤੁਹਾਨੂੰ ਲਿਖ ਕੇ, ਸਾਰੇ ਸਬੂਤ ਲਗਾ ਕੇ ਭੇਜੇ ਹਨ, ਕਿਉਂਕਿ ਸਾਨੂੰ ਫਿਰ ਉਥੇ ਬੋਲਣ ਦਾ ਮੌਕਾ ਨਹੀਂ ਦਿੱਤਾ ਜਾਂਦਾ.....

**ਮਾਨਯੋਗ ਸਪੀਕਰ:** ਦੋ ਚੀਜ਼ਾਂ ਹਨ। ਪਹਿਲੀ ਗੱਲ ਤਾਂ ਮੈਂ ਲਿਖ ਕੇ ਪੁੱਛਿਆ ਸੀ। ਮੈਂ ਪੁੱਛਿਆ ਸੀ ਕਿ ਉਨ੍ਹਾਂ ਦੀ ਪੁਜੀਸ਼ਨ ਕੀ ਹੈ। ਨੰਬਰ ਵਨ, ਉਸ ਦੇ ਬਾਰੇ ਇਨ੍ਹਾਂ ਨੇ ਮੈਨੂੰ ਨਹੀਂ ਕਿਹਾ ਕਿ ਅਸੀਂ ਐਕਸਪੈਲ ਕਰ ਚੁੱਕੇ ਹਾਂ। ਦੂਜੀ ਗੱਲ, ਜਿਥੋਂ ਤੱਕ ਟਾਈਮ ਦਾ ਸਵਾਲ ਹੈ....

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਹੁਣ ਪੁੱਛ ਲਵੋ। ਇਹ ਇਥੇ ਹੀ ਬੈਠੇ ਹਨ। ਤੁਸੀਂ ਹੁਣ ਜਵਾਬ ਲੈ ਲਵੋ ਜੀ।

**ਮਾਨਯੋਗ ਸਪੀਕਰ:** ਮੇਰੀ ਗੱਲ ਪੂਰੀ ਹੋ ਲੈਣ ਦਿਉ। ਮੈਂ ਇਨ੍ਹਾਂ ਨੂੰ ਲਿਖ ਕੇ ਭੇਜਿਆ ਹੈ। ਲਿਖਤੀ ਚਿੱਠੀ ਗਈ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਉਸ ਗੱਲ ਦਾ ਇਨ੍ਹਾਂ ਨੇ ਜਵਾਬ ਨਹੀਂ ਭੇਜਣਾ ਕਿਉਂਕਿ ਇਨ੍ਹਾਂ ਦਾ ਕੋਈ ਸਟੈਂਡ ਨਹੀਂ ਹੈ।

**ਮਾਨਯੋਗ ਸਪੀਕਰ:** ਮੇਰੀ ਗੱਲ ਪੂਰੀ ਹੋ ਲੈਣ ਦਿਉ। ਜਿਥੋਂ ਤੱਕ ਟਾਈਮ ਦਾ ਸਵਾਲ ਹੈ, ਪੁਲੀਟੀਕਲ ਪਾਰਟੀਆਂ ਨੇ ਆਪਣਾ ਆਪਣਾ ਟਾਈਮ ਵੰਡ ਕੇ ਦਿੱਤਾ ਹੈ ਲੇਕਿਨ ਬਤੌਰ ਸਪੀਕਰ ਮੇਰੀ ਜ਼ਿਮੇਵਾਰੀ ਹੈ ਕਿ ਮੈਂ ਹਾਊਸ ਦੀ ਸੈਂਸ ਲੈਣੀ ਹੈ। ਪੁਲੀਟੀਕਲ ਪਾਰਟੀਆਂ ਤੋਂ ਇੱਕ ਕਦਮ ਅੱਗੇ ਜਾ ਕੇ ਵੀ ਜਿਹੜਿਆਂ ਨੂੰ ਟਾਈਮ ਨਹੀਂ ਵੀ ਮਿਲਿਆ, ਉਨ੍ਹਾਂ ਨੂੰ ਵੀ ਟਾਈਮ ਦੇਣਾ ਹੈ। ਤੁਸੀਂ ਫਿਕਰ ਨਾ ਕਰੋ। (ਥੰਪਿੰਗ) ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ ਬੋਲੋ ਜੀ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ ( ਬਰਨਾਲਾ):** ਸਪੀਕਰ ਸਾਹਿਬ, ਧੰਨਵਾਦ ਜੀ। ਸਪੀਕਰ ਸਾਹਿਬ, ਜਿਹੜਾ ਅੱਜ ਸੀ.ਐਮ. ਸਾਹਿਬ, ਰੈਜੋਲਿਊਸ਼ਨ ਲੈ ਕੇ ਆਏ ਹਨ ਅਤੇ ਜਿਹੜੇ ਤਿੰਨ ਬਿਲ ਲੈ ਕੇ ਆਏ ਹਨ, ਅਸੀਂ ਉਨ੍ਹਾਂ ਦਾ ਸਮਰਥਨ ਕਰਦੇ ਹਾਂ ਕਿਉਂਕਿ ਜਿਹੜੇ ਕਾਲੇ ਕਾਨੂੰਨ ਮੋਦੀ ਸਰਕਾਰ ਲੈ ਕੇ ਆਈ ਹੈ, ਉਨ੍ਹਾਂ ਕਾਰਨ ਜਿਥੇ ਹਿੰਦੋਸਤਾਨ ਦੇ ਫੈਡਰਲ ਸਟਰਕਚਰ ਤੇ ਹਮਲਾ ਹੈ, ਸਾਡੇ ਪੰਜਾਬ ਦੇ ਜਿਹੜੇ ਹੱਕ ਹਨ, ਉਨ੍ਹਾਂ ਤੇ ਹਮਲਾ ਕੀਤਾ ਗਿਆ ਹੈ, ਜਿਹੜੀ ਪੰਜਾਬ ਦੀ ਕਿਸਾਨੀ ਹੈ, ਪੰਜਾਬ ਦੀ ਅਰਥ ਵਿਵਸਥਾ ਹੈ, ਪੰਜਾਬ ਦੇ ਮਜ਼ਦੂਰ ਹਨ ਅਤੇ ਪੰਜਾਬ ਦੇ ਛੋਟੇ ਵਪਾਰੀਆਂ ਨੂੰ ਤਬਾਹ ਕਰਨ ਵਾਲਾ ਹਿੰਦੋਸਤਾਨ ਦੀ ਸਰਕਾਰ ਨੇ ਚੁੱਕਿਆ ਹੈ। ਸਾਰੇ ਮਾਨਯੋਗ ਮੈਂਬਰਜ਼ ਨੇ ਹਿੰਦੁਸਤਾਨ ਦੀ ਸਰਕਾਰ ਨੇ ਕਦਮ ਚੁੱਕਿਆ ਹੈ। ਸਾਰੇ ਮਾਨਯੋਗ ਮੈਂਬਰਾਂ ਨੇ ਬੜੀਆਂ ਉਦਾਹਰਣਾਂ ਦਿੱਤੀਆਂ ਕਿ ਕਿਸ ਤਰ੍ਹਾਂ ਪ੍ਰਾਈਵੇਟ ਕੰਪਨੀਆਂ ਆ ਕੇ ਸਾਡੇ ਸਿਸਟਮ ਨੂੰ ਅਤੇ ਮੰਡੀ ਬੋਰਡ ਨੂੰ ਤਬਾਹ ਕਰ ਦੇਣਗੀਆਂ। ਸਪੀਕਰ ਸਾਹਿਬ, ਮੈਂ ਯੂ.ਪੀ.ਐਸ.ਸੀ ਦੀ ਤਿਆਰੀ ਕਰਦਾ ਸੀ ਅਤੇ ਉਦੋਂ ਐਮਾਜ਼ੋਨ ਆਨਲਾਈਨ ਸਾਈਟ ਚੱਲੀ ਚੱਲੀ ਸੀ। ਮੈਂ ਆਨਲਾਈਨ ਕਿਤਾਬ ਆਰਡਰ ਕਰਦਾ ਤਾਂ ਉਹ 150 ਵਾਲੀ ਕਿਤਾਬ 140 ਵਿਚ ਦਿੰਦੇ ਅਤੇ 200 ਵਾਲੀ 180 ਵਿਚ ਦਿੰਦੇ। ਸਾਲ ਲੰਘਿਆ, ਦੋ ਸਾਲ ਲੰਘਿਆ ਫਿਰ ਉਨ੍ਹਾਂ ਨੇ ਕਰ ਦਿੱਤਾ ਕਿ ਘੱਟੋ ਘੱਟ 500 ਰੁਪਏ ਦਾ ਆਰਡਰ ਕਰਨ ਤੇ ਫਰੀ ਡਿਲੀਵਰੀ ਹੋਵੇਗੀ ਨਹੀ ਤਾਂ ਚਾਰਜਿਜ਼ ਲਵਾਂਗੇ। ਹੌਲੀ ਹੌਲੀ ਉਨਾਂ ਨੇ ਕਰ ਦਿੱਤਾ ਕਿ ਜੇਕਰ ਤੁਸੀਂ ਐਮਾਜ਼ੋਨ ਪ੍ਰਾਈਮ ਦੀ ਮੈਂਬਰਸ਼ਿਪ ਲਓਂਗੇ ਤਾਂ ਫਰੀ ਡਿਲੀਵਰੀ ਕਰਾਂਗੇ। ਉਹ ਵੀ ਲੈ ਲਈ। ਫਿਰ ਐਮਾਜ਼ੋਨ ਪ੍ਰਾਈਮ ਤੇ ਵੀ ਕਰ ਦਿੱਤਾ ਕਿ ਜੇਕਰ ਤੁਸੀਂ ਘੱਟੋ ਘੱਟ 500 ਰੁਪਏ ਦੀ ਖਰੀਦ ਕਰੋਂਗੇ ਤਾਂ ਹੀ ਫਰੀ ਡਿਲੀਵਰੀ ਹੋਵੇਗੀ। ਸੋ, ਉਸੇ ਤਰ੍ਹਾਂ ਪੰਜਾਬ ਦੇ ਵਿਚ ਜਿਵੇਂ ਜਿਵੇਂ ਪ੍ਰਾਈਵੇਟ ਅਦਾਰੇ ਆਉਣਗੇ, ਜਿਵੇਂ ਸਾਡੇ ਮੈਂਬਰ ਸਾਹਿਬ ਬੁੱਧ ਰਾਮ ਜੀ ਨੇ ਵੀ ਜ਼ਿਕਰ ਕੀਤਾ ਕਿ ਜਿਵੇਂ ਕਾਰਗਿੱਲ ਵਰਗੀਆਂ

ਵੱਡੀਆਂ ਕੰਪਨੀਆਂ ਜਦੋਂ ਆ ਗਈਆਂ, ਜਿਨ੍ਹਾਂ ਦੇ ਬਜਟ ਹਿੰਦੋਸਤਾਨ ਦੇ ਬਜਟ ਨਾਲੋਂ ਵੀ ਵੱਡੇ ਹਨ। ਉਨ੍ਹਾਂ ਨੇ ਸਾਡੇ ਮੰਡੀ ਬੋਰਡ ਨੂੰ ਕਿੱਥੇ ਛੱਡਣਾ ਹੈ। ਦੋ ਚਾਰ ਸਾਲ ਵਿਚ ਹੀ ਤਬਾਹ ਕਰ ਦੇਣਾ ਹੈ। ਫਿਰ ਉਸੇ ਤਰ੍ਹਾਂ ਹੀ ਜਿਵੇਂ ਐਮਾਜ਼ੌਨ ਪ੍ਰਾਈਮ ਵਰਗੀਆਂ ਕੰਪਨੀਆਂ ਆਪਣੇ ਮਨ ਚਾਹੇ ਰੇਟ, ਜੋ ਯੂ.ਪੀ. ਬਿਹਾਰ ਦੇ ਵਿਚ ਮਿਲਦਾ ਹੈ, ਉਹੀ ਰੇਟ ਦੇਣਗੀਆਂ। ਜੇ ਮੋਦੀ ਸਰਕਾਰ ਨੂੰ ਲਗਦਾ ਸੀ ਕਿ ਜਿਹੜੇ ਇਹ ਕਾਨੂੰਨ ਹਨ, ਇਹ ਕਿਸਾਨਾਂ ਦੇ ਬੜੇ ਹਿਤੈਸ਼ੀ ਹਨ, ਕਿਸਾਨਾਂ ਦੇ ਪੱਖ ਵਿਚ ਹਨ।ਅੱਜ ਐਮ.ਐਸ.ਪੀ. ਕੇਵਲ 6 ਫੀਸਦੀ ਕਿਸਾਨਾਂ ਨੂੰ ਮਿਲ ਰਹੀ ਹੈ। ਯੂ.ਪੀ. ਤੇ ਬਿਹਾਰ ਵਿਚ ਨਹੀਂ ਸੀ ਤਾਂ ਪਹਿਲਾਂ ਉਥੇ ਲਾਗੂ ਕਰਕੇ ਦੇਖਦੇ। ਜੇਕਰ ਉਥੇ ਫਾਇਦੇਮੰਦ ਹੋ ਜਾਂਦੇ ਤਾਂ ਪੰਜਾਬ ਵਿਚ ਲੈ ਆਉਂਦੇ। ਸੋ, ਅੱਜ ਜਿਹੜੇ ਪੰਜਾਬ ਦੇ ਕਿਸਾਨ, ਮਜ਼ਦੂਰ ਸੜਕਾਂ ਤੇ ਬੈਠੇ ਹਨ, ਜਿਹੜੇ ਰੇਲ ਪਟੜੀਆਂ ਰੋਕੀ ਬੈਠੇ ਹਨ, ਉਹ ਇਸੇ ਕਰਕੇ ਬੈਠੇ ਹਨ ਕਿਉਂਕਿ ਉਨ੍ਹਾਂ ਨੂੰ ਪਤਾ ਹੈ ਕਿ ਇਹ ਆਰ ਪਾਰ ਦੀ ਲੜਾਈ ਹੈ। ਜਿਹੜੇ ਕਾਰਪੋਰੇਟ ਘਰਾਣੇ ਹਨ, ਉਹ ਪੰਜਾਬ ਨੂੰ, ਪੰਜਾਬ ਦੀ ਅਰਥ ਵਿਵਸਥਾ ਨੂੰ ਤਬਾਹ ਕਰ ਦੇਣਗੇ। ਸਪੀਕਰ ਸਾਹਿਬ, ਕਿਉਂਕਿ ਪੰਜਾਬ ਦੇ ਲੋਕ ਕਾਰਪੋਰੇਟ ਘਰਾਣਿਆਂ ਦੀਆਂ ਉਦਾਹਰਣਾਂ ਪਹਿਲਾਂ ਵੀ ਦੇਖ ਚੁੱਕੇ ਹਨ। ਅਡਾਨੀ, ਅੰਬਾਨੀ ਨੂੰ ਛੱਡੋ। ਪੰਜਾਬ ਵਿਚ ਅਜਿਹੇ ਕਾਰਪੋਰੇਟ ਘਰਾਣੇ ਵੀ ਹਨ, ਜਿਨ੍ਹਾਂ ਨੇ ਪੰਜਾਬ ਦਾ ਸਰਕਾਰੀ ਤੰਤਰ, ਬੱਸਾਂ ਦਾ ਤੰਤਰ ਤਬਾਹ ਕਰ ਦਿੱਤਾ। ਉਹ ਪੰਜਾਬ ਵਿਚ ਰੇਤ ਮਾਫੀਆ ਚਲਾਈ ਗਏ। ਫਰਕ ਇਹ ਹੈ ਕਿ ਸਾਡਾ ਧਿਆਨ ਕੇਵਲ ਅੰਬਾਨੀਆਂ ਅਤੇ ਅਡਾਨੀਆਂ ਵੱਲ ਸੀ। ਕਿਉਂਕਿ ਸਾਨੂੰ ਲਗਦਾ ਸੀ ਕਿ ਜਿਹੜੇ ਕਾਰਪੋਰੇਟ ਘਰਾਣੇ ਹੁੰਦੇ ਹਨ, ਇਹ ਕੋਟ ਪੈਂਟ ਟਾਈ ਵਾਲੇ ਹੁੰਦੇ ਹਨ ਪਰ ਕਈ ਨੀਲੀਆਂ ਪੱਗਾਂ ਬੰਨ ਕੇ ਵੀ ਕਾਰਪੋਰੇਟ ਘਰਾਣੇ ਚਲਾਈ ਜਾ ਰਹੇ ਹਨ। ਹਜ਼ਾਰਾਂ ਬੱਸਾਂ ਦੇ ਮਾਲਕ, ਸੱਤ ਸਿਤਾਰਾ ਹੋਟਲਾਂ ਦੇ ਮਾਲਕਾਂ ਅਤੇ ਕਾਰਪੋਰੇਟ ਘਰਾਣਿਆਂ ਵਿਚ ਫਰਕ ਕੀ ਹੈ? ਸੋ, ਮੈਂ ਜ਼ਿਆਦਾ ਸਮਾਂ ਨਹੀਂ ਲਵਾਂਗਾ। ਮੇਰੀ ਮੁੱਖ ਮੰਤਰੀ ਜੀ ਨੂੰ ਇਹੀ ਬੇਨਤੀ ਹੈ ਕਿ ਜਿਵੇਂ ਸਾਡੇ ਮੈਂਬਰ ਅਮਨ ਅਰੋੜਾ ਜੀ ਨੇ ਗੱਲ ਕੀਤੀ ਹੈ ਕਿ ਠੀਕ ਹੈ ਕਿ ਤੁਸੀਂ ਇਹ ਕਿਹਾ ਹੈ ਕਿ ਤਿੰਨ ਸਾਲ ਦੀ ਸਜ਼ਾ ਦਾ ਪ੍ਰਾਵਧਾਨ ਕੀਤਾ ਹੈ, ਜਿਹੜੇ ਐਮ.ਐਸ.ਪੀ. ਤੋਂ ਘੱਟ ਪਰਚੇਜ਼ ਕਰਨਗੇ।ਸਪੀਕਰ ਸਾਹਿਬ, ਮੇਰੀ ਬੇਨਤੀ ਇਨੀ ਹੈ ਕਿ ਠੀਕ ਹੈ ਕਿ ਅਸੀਂ ਤਿੰਨ ਸਾਲ ਦੀ ਸਜ਼ਾ ਦੇ ਦਿਆਂਗੇ ਪਰ ਜਦੋਂ ਸੈਂਟਰ ਸਰਕਾਰ ਨੇ ਸੀ.ਸੀ.ਐਲ. ਹੀ ਬੰਦ ਕਰ ਦਿੱਤੀ ਤਾਂ ਸਾਡੇ ਕਿਸਾਨ, ਗਰੀਬ ਮਜ਼ਦੂਰਾਂ ਦੀ ਇਹ ਮਜਬੂਰੀ ਬਣ ਜਾਣੀ ਹੈ ਕਿਉਂਕਿ ਪ੍ਰਾਈਵੇਟ ਕੰਪਨੀ ਨੇ ਆ ਕੇ ਕਹਿ ਦੇਣਾ ਹੈ ਕਿ ਮੈਂ ਤੇਰੀ 100 ਕੁਇੰਟਲ ਫਸਲ ਵਿਚੋਂ 50 ਕੁਇੰਟਲ ਹੀ ਐਮ.ਐਸ.ਪੀ. ਤੇ ਖਰੀਦਾਂਗਾ ਕਿਉਂਕਿ ਜੇ ਮੈਂ ਘੱਟ ਰੇਟ ਤੇ ਖਰੀਦਾਂਗਾਂ ਤਾਂ ਸਰਕਾਰ ਮੇਰੇ ਤੇ ਪਰਚਾ ਦਿਓਗੀ। ਸੋ, ਉਥੇ ਕੁਰੱਪਸ਼ਨ ਵੀ ਜਨਮ ਲਵੇਗੀ। ਜਦੋਂ ਮੰਡੀ ਸਿਸਟਮ ਤਬਾਹ ਹੋ ਗਿਆ, ਸੈਂਟਰ ਸਰਕਾਰ ਅਤੇ ਪੰਜਾਬ ਸਰਕਾਰ ਨੇ ਫਸਲ ਖਰੀਦਣੀ ਨਹੀਂ ਤਾਂ ਉਸੇ ਕੰਪਨੀ ਨੂੰ ਕਿਸਾਨ ਹੱਥ ਬੰਨ ਕੇ ਕਹੇਗਾ ਕਿ ਤੂੰ ਮੇਰੇ ਖਾਤੇ ਵਿਚ ਪੈਸੇ ਪਾ ਕੇ, ਬਾਅਦ ਵਿਚ ਮੈਥੋਂ ਚਾਹੇ ਕੈਸ਼ ਲੈ ਲੈ, ਮੈਂ ਤੇਰੇ ਤੇ ਕੋਈ ਪਰਚਾ ਨਹੀਂ ਕਰਾਂਗਾ।

**ਮਾਨਯੋਗ ਸਪੀਕਰ:** ਬੈਠੋ ਜੀ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਸਰ, ਇਕ ਮਿੰਟ ਦੇ ਦਿਓ ਜੀ।

**ਮਾਨਯੋਗ ਸਪੀਕਰ:** ਇਸ ਤਰ੍ਹਾਂ ਨਹੀਂ ਹੁੰਦਾ। 11 ਮੈਂਬਰਾਂ ਦੀ ਲਿਸਟ ਉਨ੍ਹਾਂ ਦੀ ਹੈ ਜਿਨ੍ਹਾਂ ਦੇ 80 ਮੈਂਬਰ ਹਨ ਤੇ 10 ਮੈਂਬਰਾਂ ਦੀ ਲਿਸਟ ਤੁਹਾਡੀ ਹੈ। ਸੋ, ਇਸ ਤਰ੍ਹਾਂ ਨਾ ਕਰੋ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਸਰ, ਇਕ ਮਿੰਟ ਦੇ ਦਿਓ ਜੀ, ਕੰਨਕਲੂਡ ਕਰ ਲਵਾਂ।

**ਮਾਨਯੋਗ ਸਪੀਕਰ:** ਇਸ ਤਰ੍ਹਾਂ ਨਾ ਕਰਿਆ ਕਰੋ, ਕਨਕਲੂਡ ਕਰੋ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਸਰ, ਮੇਰੀ ਇਹੀ ਬੇਨਤੀ ਹੈ ਕਿ ਪੰਜਾਬ ਸਰਕਾਰ ਐਮ.ਐਸ.ਪੀ. ਨੂੰ ਲੀਗਲ ਬਣਾ ਕੇ ਐਸ਼ੋਅਰ ਕਰੇ। ਅੱਜ ਸਿੱਧੂ ਸਾਹਿਬ ਬੋਲੇ ਨਹੀਂ ਪਰ ਉਨ੍ਹਾਂ ਦੀ ਵੀਡੀਓ ਮੈਂ ਵੀ ਦੇਖੀ ਹੈ, ਸਾਰਿਆਂ ਨੇ ਦੇਖੀ ਹੈ ਕਿ ਸੀ.ਐਮ. ਸਾਹਿਬ ਦੇ ਮੈਨੀਫੈਸਟੋ ਵਿਚ ਵੀ ਵਾਧਾ ਕੀਤਾ ਗਿਆ ਸੀ । ਜੇਕਰ ਐਕਸਾਈਜ਼ ਨੂੰ ਕਾਰਪੋਰੇਸ਼ਨ ਬਣਾ ਕੇ ਤਾਮਿਲਨਾਡੂ 32 ਹਜ਼ਾਰ ਕਰੋੜ ਕਮਾ ਸਕਦਾ ਹੈ ਤਾਂ ਅਸੀਂ ਕਿਉਂ ਨਹੀਂ? ਮਾਈਨਿੰਗ ਵਿਚੋਂ ਤੇਲੰਗਾਨਾ 400 ਕਰੋੜ ਤੋਂ 4000 ਕਰੋੜ ਤੇ ਜਾ ਸਕਦਾ ਹੈ ਤਾਂ ਅਸੀਂ ਕਿਉਂ ਨਹੀਂ ਜਾ ਸਕਦੇ। ਅਸੀਂ ਪੰਜਾਬ ਦੇ ਵਿਚ ਇਨਕਮ ਦੇ ਸੋਰਸ ਪੈਦਾ ਕਰ ਸਕਦੇ ਹਾਂ ਕਿਉਂਕਿ ਸੈਂਟਰ ਨੇ ਆਉਣ ਵਾਲੇ ਸਮੇਂ ਵਿਚ ਸਾਨੂੰ ਪੈਸੇ ਨਹੀਂ ਦੇਣੇ। ਸੋ, ਪੰਜਾਬ ਦੇ ਕਿਸਾਨਾਂ ਨੂੰ ਐਮ.ਐਸ.ਪੀ. ਦੇਣ ਦਾ ਜੁਗਾੜ ਆਪਾਂ ਖੁਦ ਕਰੀਏ।ਧੰਨਵਾਦ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਡੈਨੀ ਬੰਡਾਲਾ ਜੀ।

ਅ.ਰ.

**ਮਾਨਯੋਗ ਸਪੀਕਰ:** ਸਰਦਾਰ ਸੁਖਵਿੰਦਰ ਸਿੰਘ ਡੈਨੀ ਬੰਡਾਲਾ

**ਸਰਦਾਰ ਸੁਖਵਿੰਦਰ ਸਿੰਘ ਡੈਨੀ ਬਡਾਲਾ (ਜੰਡਿਆਲਾ ਐਸ.ਸੀ):** ਧੰਨਵਾਦ ਸਪੀਕਰ ਸਾਹਿਬ, ਤੁਸੀਂ ਮੈਨੂੰ ਇਸ ਅਹਿਮ ਵਿਸ਼ੇ ਤੇ ਬੋਲਣ ਦਾ ਸਮਾਂ ਦਿੱਤਾ ਹੈ। ਭਾਰਤ ਸਰਕਾਰ ਵੱਲੋਂ ਪਿਛਲੇ ਦਿਨੀਂ ਖੇਤੀਬਾੜੀ ਦੇ ਸਬੰਧ ਵਿੱਚ ਕਾਲੇ ਕਾਨੂੰਨ ਪਾਸ ਕੀਤੇ ਗਏ ਹਨ, ਅੱਜ ਉਨ੍ਹਾਂ ਕਾਲੇ ਕਾਨੂੰਨਾਂ ਦੇ ਖਿਲਾਫ ਮੈਂ ਇੱਥੇ ਖੜਾ ਹੋਇਆ ਹਾਂ। ਜੋ ਪੰਜਾਬ ਦੇ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਜੀ ਨੇ ਇਨ੍ਹਾਂ ਕਾਲੇ ਕਾਨੂੰਨਾਂ ਦੇ ਖਿਲਾਫ ਅਤੇ ਕਿਸਾਨਾਂ ਦੇ ਹੱਕ ਦੇ ਵਿੱਚ ਜਿਹੜਾ ਅੱਜ ਪ੍ਰਸਤਾਵ ਅਤੇ ਬਿਲ ਲੈ ਕੇ ਆਏ ਹਨ, ਮੈਂ ਉਨ੍ਹਾਂ ਦੇ ਹੱਕ ਦੇ ਵਿੱਚ ਖੜਾ ਹੋਇਆ ਹਾਂ। ਮੈਂ ਡੱਟ ਕੇ ਇਨ੍ਹਾਂ ਕਾਲੇ ਕਾਨੂੰਨਾਂ ਦਾ ਵਿਰੋਧ ਕਰਦਾ ਹਾਂ। ਸਪੀਕਰ ਸਾਹਿਬ, ਕੇਂਦਰ ਦੀ ਸਰਕਾਰ ਵੱਲੋਂ ਜੋ ਅੰਬਾਨੀਆਂ ਤੇ ਅਡਾਨੀਆਂ ਦੇ ਨਾਲ ਮਿਲ ਕੇ ਕਿਸਾਨ ਦੇ ਉੱਪਰ

ਵੱਡਾ ਹਮਲਾ ਬੋਲਿਆ ਗਿਆ, ਉਸ ਦੇ ਬਹੁਤ ਘਾਤਕ ਨਤੀਜੇ ਸਾਹਮਣੇ ਹੋ ਕੇ ਆਉਣਗੇ। ਇਹ ਕਾਲਾ ਕਾਨੂੰਨ ਜਿਥੇ ਕਿਸਾਨ ਦੀ ਫਸਲ ਬਰਬਾਦ ਕਰਕੇ ਰੱਖ ਦੇਵੇਗਾ, ਉਥੇ ਇਹ ਕਾਲੇ ਕਾਨੂੰਨ ਕਿਸਾਨ ਦੀਆਂ ਆਉਣ ਵਾਲੀਆਂ ਨਸਲਾਂ ਤੇ ਪੀੜੀਆਂ ਨੂੰ ਵੀ ਬਰਬਾਦ ਕਰਕੇ ਰੱਖ ਦੇਵੇਗਾ। ਸਪੀਕਰ ਸਾਹਿਬ, ਅੱਜ ਬੇਸ਼ੱਕ ਕੇਂਦਰ ਦੀ ਸਰਕਾਰ ਅਤੇ ਦੇਸ਼ ਦੇ ਵੱਡੇ ਕਾਰਪੋਰੇਟ ਘਰਾਣੇ ਖੇਤੀਬਾੜੀ ਨੂੰ ਇੱਕ ਧੰਦਾ ਦੱਸ ਰਹੇ ਹਨ ਪਰ ਮੈਂ ਕੇਂਦਰ ਦੀ ਸਰਕਾਰ ਅਤੇ ਇਨ੍ਹਾਂ ਕਾਰਪੋਰੇਟ ਘਰਾਣਿਆਂ ਨੂੰ ਇਹ ਸਪਸ਼ਟ ਕਰਨਾ ਚਾਹੁੰਦਾ ਹਾਂ ਕਿ ਖੇਤੀਬਾੜੀ ਪੰਜਾਬ ਦੇ ਕਿਸਾਨਾਂ ਵਾਸਤੇ ਅਤੇ ਪੰਜਾਬੀਆਂ ਵਾਸਤੇ ਧੰਦਾ ਨਹੀਂ ਹੈ। ਇਹ ਸਾਡੇ ਦਾਦਿਆਂ ਦੀ, ਬਾਬਿਆਂ ਦੀ ਤੇ ਪੁਰਖਿਆਂ ਦੀ ਵਡ-ਵਡੇਰਿਆਂ ਦੀ ਵਿਰਾਸਤ ਹੈ ਤੇ ਉਹ ਵਿਰਾਸਤ ਹੈ ਜਿਸ ਦੇ ਵਿੱਚੋਂ ਸਾਡੇ ਗੁਰੂ ਸਾਹਿਬਾਨਾਂ ਨੇ ਸਾਨੂੰ ਸੰਦੇਸ਼ ਦਿੱਤਾ ਹੈ ਕਿਰਤ ਕਰੋ, ਨਾਮ ਜਪੋ ਤੇ ਵੰਡ ਛਕੋ। ਪੰਜਾਬ ਦੀ ਇਹ ਧਰਤੀ ਹੈ ਜਿਹੜੀ ਕਿਰਤ ਕਰਦੀ ਹੈ, ਨਾਮ ਜਪਦੀ ਹੈ ਅਤੇ ਇਸ ਪਿਆਰੇ ਵਤਨ ਅਤੇ ਦੇਸ਼ ਵਾਸੀਆਂ ਦੇ ਨਾਲ ਅੱਜ ਵੰਡ ਕੇ ਛੱਕਦੀ ਹੈ। ਸਪੀਕਰ ਸਾਹਿਬ, ਇਥੇ ਹੀ ਬੱਸ ਨਹੀਂ ਹੈ। ਸਾਡੇ ਗੁਰੂ ਸਾਹਿਬ ਸਾਨੂੰ ਸੰਦੇਸ਼ ਦੇ ਕੇ ਗਏ ਕਿ "ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ" ਜਿੱਥੇ ਸਾਡੀ ਧਰਤੀ ਨੂੰ ਸਾਡੀ ਜ਼ਮੀਨ ਨੂੰ ਮਾਂ ਦਾ ਦਰਜਾ ਦਿੱਤਾ। ਸਪੀਕਰ ਸਾਹਿਬ ਇਹ ਕਿਵੇਂ ਸੰਭਵ ਹੈ ਕਿ ਕੋਈ ਬਾਹਰੋਂ ਆ ਕੇ ਸਾਡੇ ਘਰ ਵਿੱਚ ਦਾਖਲ ਹੋ ਕੇ ਸਾਡੀਆਂ ਇਨ੍ਹਾਂ ਅੱਖਾਂ ਦੇ ਸਾਹਮਣੇ ਸਾਡੀ ਮਾਂ ਦਾ ਕਤਲ ਕਰ ਜਾਵੇ ਅਤੇ ਅਸੀਂ ਚੁੱਪ ਚਾਪ ਬੈਠ ਕੇ ਤਮਾਸ਼ਾ ਦੇਖਦੇ ਰਹੀਏ। ਇਹ ਸਹਿਣ ਦੇ ਯੋਗ ਨਹੀਂ ਹੈ। ਮੈਂ ਇਹ ਵੀ ਗੱਲ ਕਹਿਣਾ ਚਾਹੁੰਦਾ ਹਾਂ ਕਿ ਇਥੇ ਇਹ ਕਾਲੇ ਕਾਨੂੰਨ ਇੱਕਲਾ ਕਿਸਾਨ ਨੂੰ ਬਰਬਾਦ ਨਹੀਂ ਕਰਨਗੇ।ਇਹ ਕਾਲੇ ਕਾਨੂੰਨ ਜਿਹੜਾ ਖੇਤ ਮਜ਼ਦੂਰ ਹੈ ਉਸ ਨੂੰ ਵੀ ਬਰਬਾਦ ਕਰਕੇ ਰੱਖ ਦੇਣਗੇ। ਕਿਸਾਨ ਆਪਣੇ ਸੀਰੀ ਤੇ ਨਿਰਭਰ ਕਰਦਾ ਹੈ, ਜਿਹੜਾ ਸੀਰੀ ਹੈ ਉਹ ਆਪਣੇ ਕਿਸਾਨ ਤੇ ਨਿਰਭਰ ਕਰਦਾ ਹੈ। ਦੋਵਾਂ ਦੇ ਵਿੱਚ ਨਹੁੰ ਮਾਸ ਦਾ ਰਿਸ਼ਤਾ ਹੈ। ਦੋਵੇਂ ਦੁੱਖ ਸੁੱਖ ਦੇ ਭਾਈਵਾਲ ਹਨ। ਜਦੋਂ ਕਿਸੇ ਗਰੀਬ ਪਰਿਵਾਰ ਵਿੱਚ ਧੀ ਭੈਣ ਦਾ ਵਿਆਹ ਰੱਖਿਆ ਜਾਂਦਾ ਹੈ ਤਾਂ ਕਿੰਨੇ ਔਖੇ ਹਾਲਾਤਾਂ ਦੇ ਵਿੱਚ ਉਸ ਵਿਆਹ ਸ਼ਾਦੀ ਨੂੰ ਕੀਤਾ ਜਾਂਦਾ ਹੈ ਅਸੀਂ ਚੰਗੀ ਤਰ੍ਹਾਂ ਉਨ੍ਹਾਂ ਹਾਲਾਤਾਂ ਤੋਂ ਵਾਕਫ ਹਾਂ।ਜੇ ਕਿਸੇ ਗਰੀਬ ਪਰਿਵਾਰ ਦੇ ਵਿੱਚ ਕੋਈ ਮੈਂਬਰ ਬਿਮਾਰ ਪੈ ਜਾਂਦਾ ਹੈ ਤਾਂ ਉਸ ਵੇਲੇ ਕਿਸਾਨ ਆਪਣੇ ਸੀਰੀ ਦਾ ਸਾਥ ਦਿੰਦਾ ਹੈ ਉਸ ਦੀ ਮਦਦ ਕਰਦਾ ਹੈ। ਸਪੀਕਰ ਸਾਹਿਬ, ਇਹ ਵੀ ਗੱਲ ਇੱਥੇ ਦੱਸਣਯੋਗ ਹੈ ਕਿ ਜਿਸ ਕਿਸੇ ਸਾਲ ਦੇ ਵਿੱਚ ਕਿਸਾਨ ਦੀ ਫਸਲ ਦਾ ਝਾੜ ਚੰਗਾ ਹੁੰਦਾ ਤੇ ਕਿਸਾਨ ਤੇ ਸੀਰੀ ਦੋਵੇਂ ਮਿਲ ਬੈਠ ਕੇ ਆਪਣੀ ਖੁਸ਼ੀ ਨੂੰ ਸਾਂਝਾ ਕਰਦੇ ਹਨ। ਸਪੀਕਰ ਸਾਹਿਬ, ਜਦੋਂ ਕਿਸੇ ਗਰੀਬ ਕਿਸਾਨ ਦੀ ਫਸਲ ਦਾ ਕਿਸੇ ਸਾਲ ਜਦੋਂ ਝਾੜ ਘੱਟ ਹੁੰਦਾ ਹੈ ਜਾਂ ਕੁਦਰਤੀ ਆਫਤ ਦੇ ਨਾਲ ਉਸ ਦੀ ਫਸਲ ਤਬਾਹ ਹੋ ਜਾਂਦੀ ਹੈ ਤਾਂ ਸਪੀਕਰ ਸਾਹਿਬ ਮੈਂ ਇਨ੍ਹਾਂ ਅੱਖਾਂ ਦੇ ਨਾਲ ਉਸ ਗਰੀਬ ਕਿਸਾਨ ਅਤੇ ਸੀਰੀ ਨੂੰ ਗੱਲ ਲੱਗਕੇ ਰੋਂਦਿਆਂ ਦੇਖਿਆ ਹੈ। ਸਪੀਕਰ ਸਾਹਿਬ, ਇਥੇ ਹੀ ਬੱਸ ਨਹੀਂ, ਇਹ ਜਿਹੜੇ ਕਾਲੇ ਕਾਨੂੰਨ

ਆਏ ਹਨ, ਇਨ੍ਹਾਂ ਨੇ ਸਾਡਾ ਸੂਬਾ ਬਰਬਾਦ ਕਰਕੇ ਰੱਖ ਦੇਣਾ ਹੈ। ਪਹਿਲਾਂ ਸਾਡੀ ਜਵਾਨੀ ਬਰਬਾਦ ਹੋਈ ਸੀ ਤੇ ਹੁਣ ਕਿਸਾਨੀ ਬਰਬਾਦ.....

ਅ.ਰ

**ਸਰਦਾਰ ਸੁਖਵਿੰਦਰ ਸਿੰਘ ਡੈਨੀ ਬੰਡਾਲਾ (ਜਾਰੀ)**

ਸਪੀਕਰ ਸਾਹਿਬ, ਇਹ ਜਿਹੜੇ ਕਾਲੇ ਕਾਨੂੰਨ ਆਏ ਹਨ, ਇਨ੍ਹਾਂ ਨੇ ਜਿੱਥੇ ਸਾਡਾ ਸੂਬਾ ਬਰਬਾਦ ਕਰ ਦੇਣਾ ਹੈ, ਜਿਵੇਂ ਪਹਿਲਾਂ ਸਾਡੀ ਜਵਾਨੀ ਬਰਬਾਦ ਹੋਈ ਸੀ, ਹੁਣ ਸਾਡੀ ਕਿਸਾਨੀ ਵੀ ਬਰਬਾਦ ਹੋਣੀ ਹੈ। ਸਪੀਕਰ ਸਾਹਿਬ, ਅੱਜ ਜਿਹੜਾ ਕਿਸਾਨ ਅੰਦੋਲਨ ਚੱਲ ਰਿਹਾ ਹੈ, ਅੱਜ ਇਹ ਜੰਗ ਦਾ ਐਲਾਨ ਹੋਇਆ ਹੈ। ਅੱਜ ਮਾਨਯੋਗ ਸੀ.ਐਮ. ਸਾਹਿਬ ਬਿਲ ਲੈ ਕੇ ਆਏ ਹਨ, ਪ੍ਰਸਤਾਵ ਲੈ ਕੇ ਆਏ ਹਨ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਜਦੋਂ ਵੀ ਜੰਗਾਂ ਲੜੀਆਂ ਜਾਂਦੀਆਂ ਹਨ ਤਾਂ ਜਰਨੈਲਾਂ ਦੇ ਸਿਰ ਤੇ ਲੜੀਆਂ ਅਤੇ ਜਿੱਤੀਆਂ ਜਾਂਦੀਆਂ ਹਨ। ਇਤਿਹਾਸ ਇਸ ਗੱਲ ਦਾ ਵੀ ਗਵਾਹ ਹੈ ਕਿ ਇਸੇ ਪਵਿੱਤਰ ਸਦਨ ਵਿੱਚ ਜਦੋਂ ਕਿਸੇ ਸਮੇਂ ਪੰਜਾਬ ਦੇ ਪਾਣੀਆਂ ਤੇ ਸੰਕਟ ਆਇਆ ਸੀ ਤਾਂ ਮਾਨਯੋਗ ਕੈਪਟਨ ਅਮਰਿੰਦਰ ਸਿੰਘ ਜੀ, ਪੰਜਾਬ ਦੇ ਪਾਣੀਆਂ ਦੇ ਰਾਖੇ, ਇੱਕ ਐਸਾ ਬਿੱਲ ਇਸ ਪੰਜਾਬ ਵਿਧਾਨ ਸਭਾ ਵਿੱਚ ਲੈ ਕੇ ਆਏ ਸਨ ਕਿ ਆਪਣੀ ਗੱਦੀ ਦੀ ਪਰਵਾਹ ਨਹੀਂ ਕੀਤੀ, ਹਿੱਕ ਤਾਣ ਕੇ ਖੜ੍ਹੇ ਹੋ ਗਏ ਅਤੇ ਇੱਕ ਮਿਸਾਲ ਪੈਦਾ ਕੀਤੀ ਅਤੇ ਪੰਜਾਬ ਦੇ ਪਾਣੀਆਂ ਦੀ ਇੱਕ ਵੀ ਬੂੰਦ ਕਿਸੇ ਗੁਆਂਡੀ ਸੂਬੇ ਨੂੰ ਨਹੀਂ ਜਾਣ ਦਿੱਤੀ। ਇਤਿਹਾਸ ਇਸ ਗੱਲ ਦਾ ਵੀ ਗਵਾਹ ਹੈ, ਸਪੀਕਰ ਸਾਹਿਬ ਕਿ ਜਦੋਂ ਕਿਸੇ ਸਮੇਂ ਧਰਮ ਤੇ ਸੰਕਟ ਆਇਆ ਤਾਂ ਕੈਪਟਨ ਅਮਰਿੰਦਰ ਸਿੰਘ ਜੀ ਉਦੋਂ ਵੀ ਬਹੁਤ ਵੱਡੀ ਕੁਰਸੀ ਤੇ ਬਿਰਾਜਮਾਨ ਸਨ। ਆਪਣੀ ਗੱਦੀ ਦੀ ਪਰਵਾਹ ਨਹੀਂ ਕੀਤੀ, ਕੁਰਸੀ ਨੂੰ ਲੱਤ ਮਾਰੀ ਅਤੇ ਕਿਹਾ ਕਿ ਸਿਰ ਜਾਵੇ ਤਾਂ ਜਾਵੇ ਪਰ ਮੇਰਾ ਸਿੱਖੀ ਸਿਦਕ ਨਾ ਜਾਵੇ। ਅਸਤੀਫਾ ਦਿੱਤਾ ਅਤੇ ਪੰਜਾਬ ਵਿੱਚ ਆ ਕੇ ਪੰਜਾਬੀਆਂ ਦੇ ਨਾਲ ਖੜ੍ਹੇ ਹੋ ਗਏ। ਸਪੀਕਰ ਸਾਹਿਬ, ਇਤਿਹਾਸ ਇਸ ਗੱਲ ਦਾ ਵੀ ਗਵਾਹ ਹੈ ਕਿ ਮਾਨਯੋਗ ਸੀ.ਐਮ. ਸਾਹਿਬ ਇਸ ਪਿਆਰੇ ਵਤਨ ਹਿੰਦੁਸਤਾਨ ਦੀਆਂ ਸਰਹੱਦਾਂ ਦੇ ਵੀ ਰਾਖੇ ਹਨ। ਬਹੁਤ ਲੰਮਾ ਸਮਾਂ ਇਨ੍ਹਾਂ ਨੇ ਆਪਣੇ ਜੀਵਨ ਦਾ ਇੰਡੀਅਨ ਆਰਮੀ ਵਿੱਚ ਗੁਜ਼ਾਰਿਆ ਹੈ। ਮੈਨੂੰ ਪੜ੍ਹਨ-ਸੁਣਨ ਨੂੰ ਵੀ ਮਿਲਿਆ ਹੈ ਕਿ ਸੰਨ 1965 ਦੀ ਜੰਗ ਪਾਕਿਸਤਾਨ ਨਾਲ ਸੀ ਅਤੇ ਜਨਰਲ ਹਰਬਖਸ਼ ਸਿੰਘ ਹੋਰੀਂ ਹਰੀਕੇ ਪੱਤਣ ਵਿਖੇ ਤੈਨਾਤ ਸਨ ਅਤੇ ਕੈਪਟਨ ਅਮਰਿੰਦਰ ਸਿੰਘ ਜੀ ਉਨ੍ਹਾਂ ਦੇ ਨਾਲ ਬਤੌਰ ਏ.ਡੀ.ਸੀ. ਡਿਊਟੀ ਨਿਭਾਅ ਰਹੇ ਸਨ। ਦੁਸ਼ਮਣਾਂ ਦੀ ਫੌਜ ਚੜ੍ਹਾਈ ਕਰ ਆਈ ਅਤੇ ਹਿੰਦੁਸਤਾਨ ਦੀ ਹਕੂਮਤ ਨੇ ਸੁਨੇਹਾ ਘੱਲਿਆ ਕਿ ਫੌਜ ਚੜ੍ਹਾਈ ਕਰ ਆਈ ਹੈ, ਵਾਪਸ ਆ ਜਾਉ, ਬਹੁਤ ਭਾਰੀ ਨੁਕਸਾਨ ਹੋਵੇਗਾ। ਦੋਨਾਂ ਜਰਨੈਲਾਂ ਨੇ ਫੈਸਲਾ ਕੀਤਾ ਕਿ ਸਾਡਾ ਪਿਆਰਾ ਨਨਕਾਣਾ ਸਾਹਿਬ ਤਾਂ ਸਾਡੇ ਹੱਥੋਂ ਚਲਾ ਗਿਆ ਪਰ ਅਸੀਂ ਸ੍ਰੀ ਹਰਮੰਦਿਰ ਸਾਹਿਬ ਨੂੰ ਹੱਥੋਂ ਨਹੀਂ ਜਾਣ ਦਿਆਂਗੇ। ਰਾਕਟ ਲਾਂਚਰ ਮਾਰ ਮਾਰ ਕੇ ਪਾਕਿਸਤਾਨ ਦੇ ਪੈਟਨ ਟੈਂਕਾਂ ਦਾ ਕਬਰਿਸਤਾਨ ਵਿਛਾ ਦਿੱਤਾ ਸੀ। ਅੱਜ ਇਤਿਹਾਸ ਇਨ੍ਹਾਂ

ਗੱਲਾਂ ਨੂੰ ਵੀ ਸੁਨਹਿਰੀ ਅੱਖਰਾਂ ਵਿੱਚ ਦਰਜ ਕਰੇਗਾ ਕਿ ਕੈਪਟਨ ਅਮਰਿੰਦਰ ਸਿੰਘ ਜੀ ਕਿਸਾਨੀ ਦੇ ਵੀ ਰਾਖੇ ਹਨ। ਸਪੀਕਰ ਸਾਹਿਬ, ਇਹ ਜਿਹੜੇ ਤਿੰਨ ਬਿੱਲ ਆਏ, ਜੋ ਕੇਂਦਰ ਦੀ ਸਰਕਾਰ ਕਾਲਾ ਕਾਨੂੰਨ ਲੈ ਕੇ ਆਈ ਹੈ........ ਸਮਾਂ ਘੱਟ ਹੈ, ਸਮਾਂ ਕੀਮਤੀ ਹੈ, ਵੱਖ ਵੱਖ ਬੁਲਾਰਿਆਂ ਨੇ ਬੋਲਣਾ ਹੈ, ਮੈਂ ਜ਼ਿਆਦਾ ਨਹੀਂ ਬੋਲਣਾ ਚਾਹੁੰਦਾ। ਮਾਨਯੋਗ ਸਪੀਕਰ ਸਾਹਿਬ ਇਕੱਲੀ ਇਕੱਲੀ ਗੱਲ ਤੇ ਵਿਸਤਾਰ ਵਿੱਚ ਚਾਨਣਾ ਪਾ ਕੇ ਗਏ ਹਨ ਬਾਕੀ ਸਾਥੀ ਵੀ ਚਾਨਣਾ ਪਾ ਕੇ ਗਏ ਹਨ ਪਰ ਇਸ ਵਿੱਚ ਜਿਹੜਾ ਹਿਡਨ ਏਜੰਡਾ, ਮੋਟਿਵ ਮੈਨੂੰ ਨਜ਼ਰ ਆਉਂਦਾ ਹੈ ਜਿਵੇਂ ਕਿ ਈਸਟ ਇੰਡੀਆ ਕੰਪਨੀ ਆਈ ਸੀ, ਇਹ ਸਾਡੇ ਭੋਲੇ ਭਾਲੇ ਕਿਸਾਨਾਂ ਦੇ ਨਾਲ ਇਨ੍ਹਾਂ ਬਿੱਲਾਂ ਦੁਆਰਾ ਆਰਥਿਕ ਬੋਝ ਪਾ ਦੇਣਗੇ ਅਤੇ ਸਾਡੇ ਭੋਲੇ ਭਾਲੇ ਕਿਸਾਨਾਂ ਨੂੰ ਆਰਥਿਕ ਬੋਝ ਪਾ ਕੇ ਆਪਣੇ ਜਾਲ ਵਿੱਚ ਫਸਾ ਕੇ ਮਜਬੂਰ ਕਰ ਦੇਣਗੇ ਕਿ ਕਿਸਾਨ ਆਪਣੀ ਕੀਮਤੀ ਜ਼ਮੀਨ ਇਨ੍ਹਾਂ ਨੂੰ ਕੌਡੀਆਂ ਦੇ ਭਾਅ ਵੇਚਣ ਵਾਸਤੇ ਮਜਬੂਰ ਹੋ ਜਾਣਗੇ। ਇਨ੍ਹਾਂ ਨੇ ਐਸੇ ਹਾਲਾਤ ਪੈਦਾ ਕਰਨੇ ਹਨ। ਸੋ, ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਇੱਕ ਵਾਰ ਫਿਰ ਸੀ.ਐਮ. ਸਾਹਿਬ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਜੋ ਵੀ ਤੁਹਾਡਾ ਸੰਦੇਸ਼ ਹੈ, ਜੋ ਸੰਦੇਸ਼ ਤੁਸੀਂ ਸਾਨੂੰ ਮੋਗਾ ਦੀ ਟਰੈਕਟਰ ਰੈਲੀ ਵਿੱਚ ਤੁਸੀਂ ਅਤੇ ਰਾਹੁਲ ਗਾਂਧੀ ਜੀ ਨੇ ਦਿੱਤਾ ਸੀ, ਚਾਹੇ ਵੱਡੀ ਤੋਂ ਵੱਡੀ ਕੁਰਬਾਨੀ ਦੇਣੀ ਪੈ ਜਾਵੇ, ਅਸੀਂ ਇੱਕ ਇੰਚ ਵੀ ਪਿੱਛੇ ਨਹੀਂ ਹਟਾਂਗੇ। ਅੱਜ ਅਸੀਂ ਉਸ ਗੱਲ ਤੇ ਤੁਹਾਡੇ ਨਾਲ ਖੜ੍ਹੇ ਹਾਂ। ਜੋ ਵੀ ਤੁਹਾਡਾ ਫੈਸਲਾ ਹੈ, ਤੁਸੀਂ ਅੱਗੇ ਵਧੋ, ਅਸੀਂ ਤੁਹਾਡੇ ਨਾਲ ਹਾਂ।

**ਮਾਨਯੋਗ ਸਪੀਕਰ** : ਧੰਨਵਾਦ ਜੀ। ਗੁਰਪ੍ਰਤਾਪ ਸਿੰਘ ਵਡਾਲਾ ਜੀ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ (ਨਕੋਦਰ)** : ਸਪੀਕਰ ਸਾਹਿਬ, ਤੁਹਾਡੀ ਬਹੁਤ ਮਿਹਰਬਾਨੀ। ਜਿਹੜਾ ਰੈਜ਼ੋਲਿਊਸ਼ਨ regarding these three parliament acts ਸੀ.ਐਮ. ਸਾਹਿਬ ਲੈ ਕੇ ਆਏ ਹਨ, ਉਸ ਤੇ ਬਹੁਤ ਵਧੀਆ ਮਾਹੌਲ ਨਾਲ ਸਾਰੇ ਬੁਲਾਰੇ ਆਪਣੀ ਗੱਲ ਰੱਖ ਰਹੇ ਹਨ। ਸੀ.ਐਮ. ਸਾਹਿਬ ਦੇ ਬਹੁਤ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਬੜੇ ਜਜ਼ਬੇ ਨਾਲ, ਬੜੇ ਹੌਂਸਲੇ ਨਾਲ, ਬੜੀ ਫਰਾਖਦਿਲੀ ਨਾਲ ਪੰਜਾਬ ਦਾ ਕੇਸ ਰੱਖਿਆ ਹੈ। ਸਪੀਕਰ ਸਾਹਿਬ ਉਹ ਗੱਲ ਵੱਖਰੀ ਹੈ ਕਿ ਅੱਜ ਦਿੱਲੀ ਤੇ ਪੰਜਾਬ ਦਾ ਜ਼ੋਰ ਚੜ੍ਹਦਾ ਨਹੀਂ ਹੈ। ਅੱਜ ਦਿੱਲੀ ਤੇ ਪੰਜਾਬ ਦਾ ਪਾਣੀ ਪਹੁੰਚਦਾ ਨਹੀਂ। ਉਹ ਸਮਾਂ ਸੀ ਕਿ ਪੰਜਾਬ ਨੂੰ ਕਦੇ ਵੀ ਅੱਖੋਂ ਓਹਲੇ ਨਹੀਂ ਸੀ ਕਰ ਸਕਦੇ। ਚੱਲੋ, ਇਹ ਸਮਾਂ ਵੀ ਬਦਲ ਜਾਣਾ ਹੈ। ਸਪੀਕਰ ਸਾਹਿਬ, ਇਹ ਮਾਹੌਲ ਜਿਹੜਾ ਸਾਰੇ ਸੂਬੇ ਵਿੱਚ ਹੈ ਅਤੇ ਅੱਜ ਅਸੀਂ ਸਾਰੇ ਹੀ ਬੜੇ ਸੀਰੀਅਸਲੀ ਇਸ ਬਾਰੇ ਗੱਲ ਆਖ ਰਹੇ ਹਾਂ it is very solemn, serious and sober occasion for Punjab.

nHoH

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ (ਜਾਰੀ):** ਉਸ ਰਿਗਾਰਡਿੰਗ ਆਪਣੀ ਗੱਲ ਆਖ ਰਹੇ ਹਾਂ। It is a very solemn, serious and sober occasion for Punjab. ਸਪੀਕਰ ਸਾਹਿਬ, ਅਸੀਂ ਤੁਹਾਡੇ

ਮਾਰਫਤ ਸੀ.ਐਮ. ਸਾਹਿਬ ਨੂੰ ਦੱਸਣਾ ਚਾਹੁੰਦੇ ਹਾਂ ਕਿ ਸਾਡੀ ਸਾਰੀ ਪਾਰਟੀ ਤੇ ਸਾਰੇ ਮੈਂਬਰ ਤੁਹਾਡੀ ਇਸ ਲੜਾਈ ਵਿੱਚ ਤੁਹਾਡੇ ਨਾਲ ਬਿਲਕੁਲ ਮੋਢੇ ਨਾਲ ਮੋਢਾ ਲਾ ਕੇ ਖੜ੍ਹੇ ਹਾਂ। We are with you in this battle and all other battles that are to be fought for Punjab. ਸਪੀਕਰ ਸਾਹਿਬ, ਸਾਡੇ ਵੱਲੋਂ ਸੀ.ਐਮ. ਸਾਹਿਬ ਦਾ ਬਹੁਤ ਧੰਨਵਾਦ ਕਿ ਇਨ੍ਹਾਂ ਨੇ ਜਿਹੜੀਆਂ ਕੱਲ ਲੈਟਰਜ਼ ਵੀ ਭੇਜੀਆਂ, ਸ਼ਾਂਤਾ ਕੁਮਾਰ ਜੀ ਦੀ ਰਿਪੋਰਟ ਵੀ ਭੇਜੀ ਜਾਂ ਜੋ ਵੀ ਮਿਨਟਸ ਆਫ ਮੀਟਿੰਗਸ ਭੇਜੀਆਂ ਜਿਹੜੀਆਂ ਦਿੱਲੀ ਜਾਂ ਮੁੰਬਈ ਵਿਖੇ ਹੋਈਆਂ ਪਰ ਇੱਕ ਗੱਲ ਦਾ ਬੜਾ ਅਫਸੋਸ ਵੀ ਹੁੰਦਾ ਹੈ ਤੇ ਫਿਕਰ ਵੀ ਹੁੰਦਾ ਹੈ ਸਪੀਕਰ ਸਾਹਿਬ, ਕਿ ਇੰਨਾ ਗਲੋਰੀਅਸ ਸਟੇਟ ਹੋਵੇ ਤੇ ਪੰਜਾਬ ਦਾ ਸੀ.ਐਮ. ਦੇਸ਼ ਦੇ ਪ੍ਰਾਈਮ ਮਨਿਸਟਰ ਨੂੰ ਚਿੱਠੀ ਲਿਖੇ ਤੇ ਉਸ ਦਾ ਮੋਦੀ ਸਾਹਿਬ ਤੇ ਕੋਈ ਅਸਰ ਹੀ ਨਾ ਹੋਵੇ। This is a very big surprise and we are really offended by this. ਸੀ.ਐਮ. ਸਾਹਿਬ, ਪਹਿਲਾਂ ਵੀ ਗੱਲ ਕਰ ਰਹੇ ਸੀ ਕਿ ਤੁਸੀਂ ਕਿਸਾਨ ਜੱਥੇਬੰਦੀਆਂ ਨਾਲ ਆਲ ਪਾਰਟੀ ਮੀਟਿੰਗਜ਼ ਕੀਤੀਆਂ, ਸਪੀਕਰ ਸਾਹਿਬ, ਅੱਜ ਸਾਰਾ ਪੰਜਾਬ ਸੜਕਾਂ ਤੇ, ਪੁਲਾਂ ਤੇ ਅਤੇ ਕਿਤੇ ਵੀ ਜਿੱਥੇ ਵੀ ਉਹ ਐਜੀਟੇਸ਼ਨ ਕਰ ਸਕਦਾ ਹੈ, ਉਹ ਉੱਥੇ ਖੜ੍ਹਾ ਹੈ। ਸਪੀਕਰ ਸਾਹਿਬ, ਆਪਣੇ ਹਾਊਸ ਨੂੰ ਪੰਜਾਬੀਆਂ ਦੀ ਦਾਦ ਦੇਣੀ ਚਾਹੀਦੀ ਹੈ ਕਿ ਅੱਜ ਤੋਂ ਕੁਝ ਸਮਾਂ ਪਹਿਲਾਂ ਪੂਰਾ ਹਿੰਦੁਸਤਾਨ ਵੀ ਕਹਿੰਦਾ ਸੀ ਤੇ ਕਈ ਲੀਡਰ ਵੀ ਕਹਿੰਦੇ ਸੀ ਕਿ ਪੰਜਾਬ ਡਰੱਗਜ਼ ਦਾ ਆਦਿ ਹੋ ਗਿਆ ਹੈ ਤੇ ਪੰਜਾਬੀ ਨਸ਼ੇੜੀ ਹੋ ਗਏ ਹਨ ਲੇਕਿਨ ਸਦਕੇ ਜਾਈਏ ਪੰਜਾਬ ਦੇ ਨੌਜਵਾਨਾਂ ਦੇ, ਬਜ਼ੁਰਗਾਂ ਦੇ, ਉਨ੍ਹਾਂ ਮਾਵਾਂ ਦੇ, ਭੈਣਾਂ ਦੇ ਤੇ ਬੱਚਿਆਂ ਦੇ ਜਿਨ੍ਹਾਂ ਨੇ ਸਾਰਾ ਕੁਝ ਬਿਨਾਂ ਕੁਝ ਪਰਵਾਹ ਕਰਦੇ ਹੋਏ ਪੰਜਾਬ ਦੀ ਸਪੀਰਿਟ ਉਜਾਗਰ ਕੀਤੀ ਹੈ। ਹਰਿਆਣੇ ਵਿੱਚ ਵੀ ਐਜੀਟੇਸ਼ਨ ਥੋੜ੍ਹੀ ਬਹੁਤ water down ਹੋ ਗਈ, ਯੂ.ਪੀ. ਵਿੱਚ ਕਿੰਨੀ ਹੈ we can't say. ਹੋਰ ਸਟੇਟ ਕੀ ਕਰਦੇ ਹਨ, ਇਹ ਤਾਂ ਟਾਈਮ ਹੀ ਦੱਸੇਗਾ ਪਰ ਪੰਜਾਬੀਆਂ ਨੇ ਪੰਜਾਬ ਦੀ ਸਪੀਰਿਟ ਉਜਾਗਰ ਕੀਤੀ ਹੈ ਤੇ ਦਿੱਲੀ ਨੂੰ ਇਸ ਗੱਲ ਦਾ ਪਤਾ ਲੱਗ ਗਿਆ ਹੈ ਕਿ ਇਹ ਮਸਲਾ ਪੰਜਾਬ ਦੇ ਨਾਲ ਮੁਕਾਉਣਾ ਹੀ ਪੈਣਾ ਹੈ। ਭਾਵੇਂ ਇਹ ਮਸਲਾ ਅੱਜ ਮੁਕਾਵੇ ਭਾਵੇਂ ਕੱਲ੍ਹ ਮੁਕਾਵੇ। ਸੀ.ਐਮ. ਸਾਹਿਬ ਤੁਸੀਂ ਕਿਹਾ ਕਿ ਸਾਰਿਆਂ ਨੇ Unanimity ਨਾਲ ਪਾਸ ਕਰ ਦੇਣਾ ਹੈ। ਪਰ ਇੱਥੇ ਤਾਂ ਆਪਣੀ ਗੱਲ ਸਿਰੇ ਨਹੀਂ ਲੱਗਣੀ ਹੈ। ਜਿਵੇਂ ਤੁਸੀਂ ਕਿਹਾ ਹੈ ਕਿ ਚਾਹੇ ਆਪਾਂ ਨੂੰ ਦਿੱਲੀ ਜਾਣਾ ਪਵੇ, ਕੋਰਟ ਵਿੱਚ ਜਾਣਾ ਪਵੇ its a very long drawn at battle ਪਰ ਆਪਾਂ ਨੂੰ ਸਟ੍ਰੈਟੇਜੀ ਬਣਾਉਣੀ ਚਾਹੀਦੀ ਹੈ ਕਿ how can we be successful in this fight. ਸੀ.ਐਮ. ਸਾਹਿਬ, ਗਰੀਨ ਰੈਵੋਲਿਊਸ਼ਨ ਆਇਆ ਸੀ ਤੇ ਗਰੀਨ ਰੈਵੋਲਿਊਸ਼ਨ ਨੇ ਇੰਡੀਆ ਦੀ ਕਿੰਨੀ ਵੱਡੀ ਸੇਵਾ ਕੀਤੀ ਸੀ। 1966-67 ਵਿੱਚ ਜਦੋਂ ਐਮ.ਐਸ.ਪੀ. ਸ਼ੁਰੂ ਹੋਈ ਸੀ ਤੇ ਜਿਹੜੀ ਵੀਟ ਦੀ ਪ੍ਰਾਈਸ ਐਲਾਨੀ ਸੀ ਉਦੋਂ 54 ਰੁਪਏ ਪ੍ਰਤੀ ਕੁਇੰਟਲ ਹੁੰਦੀ ਸੀ। ਹੌਲੀ-ਹੌਲੀ ਟਾਈਮ ਵੱਧਦਾ ਗਿਆ ਤੇ ਆਪਣਾ ਝਾੜ ਵੀ ਇਨਕਰੀਜ਼ ਹੋਇਆ ਤੇ ਪੰਜਾਬ ਨੇ ਆਪਣੇ ਦੇਸ਼ ਦੀ ਇੰਨੀ ਵੱਡੀ ਸੇਵਾ ਕੀਤੀ। ਪਿੱਛੇ ਜਿਹੇ ਸਪੀਕਰ ਸਾਹਿਬ ਇੱਕ

ਰਿਪੋਰਟ ਆਈ ਹੈ, ਅੱਜ ਕਹਿੰਦੇ ਹਨ ਕਿ ਪੰਜਾਬ ਦੀ ਕਣਕ ਨਹੀਂ ਚਾਹੀਦੀ, ਪੰਜਾਬ ਦਾ ਝੋਨਾ ਨਹੀਂ ਚਾਹੀਦਾ, ਚਲੋ ਠੀਕ ਹੈ, ਚੰਗੀ ਗੱਲ ਹੈ ਕਿ ਮੱਧ ਪ੍ਰਦੇਸ਼, ਉੱਤਰ ਪ੍ਰਦੇਸ਼, ਬਿਹਾਰ ਵਿੱਚ ਝੋਨਾ, ਕਣਕ ਹੁੰਦੀ ਹੈ ਲੇਕਿਨ India is way down in global hunger index. ਅੱਜ ਵੀ ਇੰਡੀਆ ਦੀ 18% ਆਬਾਦੀ ਭੁੱਖਮਰੀ ਨਾਲ ਲੜ ਰਹੀ ਹੈ ਤੇ ਫਿਰ ਉਨ੍ਹਾਂ ਨੂੰ ਪੰਜਾਬ ਦੀ ਕਣਕ ਤੇ ਝੋਨਾ ਕਿਉਂ ਨਹੀਂ ਚਾਹੀਦਾ? ਇਹ ਵੀ ਬੜੀ ਹੈਰਾਨੀ ਹੈ ਸਪੀਕਰ ਸਾਹਿਬ, ਕਿ ਪ੍ਰਾਈਮ ਮਨਿਸਟਰ ਮੋਦੀ ਜੀ ਨੇ ਕੋਵਿਡ-19 ਦਾ ਸਮਾਂ ਹੋਵੇ ਅਤੇ ਸਾਰੀ ਦੁਨੀਆਂ ਭੈਅਭੀਤ ਹੋਵੇ ਤਾਂ ਇਹ ਆਰਡੀਨੈਂਸ ਲਿਆਉਣ ਦੀ ਕੀ ਲੋੜ ਸੀ? ਕੋਈ ਲੋੜ ਨਹੀਂ ਸੀ। ਸਾਨੂੰ ਤਾਂ ਸਮਝ ਨਹੀਂ ਆਉਂਦੀ। ਠੀਕ ਹੈ ਕਿ ਮੋਦੀ ਸਾਹਿਬ, ਬੜੀ sincerity ਨਾਲ, ਡੈਡੀਕੇਸ਼ਨ ਨਾਲ ਦੇਸ਼ ਦੀ ਲੀਡਰਸ਼ਿਪ ਕਰ ਰਹੇ ਹਨ, we can't doubt his integrity but ਦਿੱਲੀ ਨੇ ਜਿਸ ਤਰੀਕੇ ਨਾਲ ਪੰਜਾਬ ਤੇ ਹਮਲਾ ਕੀਤਾ ਹੈ, ਕਿਸਾਨੀ ਤੇ ਹਮਲਾ ਕੀਤਾ ਹੈ ਸਪੀਕਰ ਸਾਹਿਬ, ਉਹ ਆਪਣੇ ਵਾਸਤੇ ਬਹੁਤ ਹੀ ਖਤਰਨਾਕ ਹੈ। ਲੇਕਿਨ ਸਪੀਕਰ ਸਾਹਿਬ, ਇੱਥੇ ਵੀ ਕੋਵਿਡ-19 ਦੌਰਾਨ ਪੰਜਾਬ ਦਾ ਕੋਈ ਪਿੰਡ ਐਸਾ ਨਹੀਂ ਹੋਣਾ ਹੈ ਜਿੱਥੇ ਕੋਈ ਘਰ ਭੁੱਖਾ ਰਿਹਾ ਹੋਵੇ। ਕੋਈ ਪਰਿਵਾਰ ਐਸਾ ਨਹੀਂ ਹੋਣਾ ਹੈ, ਚਾਹੇ ਉਹ ਯੂ.ਪੀ., ਬਿਹਾਰ ਦੇ ਪ੍ਰਵਾਸੀ ਸੀ, ਆਪਣੇ ਖੱਤਿਆਂ ਵਿੱਚ ਕੰਮ ਕਰਦੇ ਸੀ, ਉਨ੍ਹਾਂ ਸਭ ਨੂੰ ਰੋਟੀ ਮਿਲੀ, ਲੰਗਰ ਮਿਲਿਆ, ਚਾਹੇ ਗੁਰੂ ਘਰਾਂ ਤੋਂ ਮਿਲਿਆ ਜਾਂ ਮੰਦਿਰਾਂ ਤੋਂ ਮਿਲਿਆ।

ਅ.ਰਿ.

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ: ਜਾਰੀ......** ਉਨ੍ਹਾਂ ਸਭ ਨੂੰ ਲੰਗਰ ਮਿਲਿਆ, ਗੁਰੂ ਘਰਾਂ ਤੋਂ ਮਿਲਿਆ, ਮੰਦਿਰਾਂ ਤੋਂ ਮਿਲਿਆ, ਇੱਥੋਂ ਤੱਕ ਕਿ ਦੁਨੀਆਂ ਵਿੱਚ ਪੰਜਾਬੀਆਂ ਦੀ ਸਪਿਰਿਟ, ਪ੍ਰਿੰਸ ਚਾਰਲਜ਼ ਵਰਗਿਆਂ ਨੇ ਆਖਿਆ, ਅਮਰੀਕਾ ਦੇ ਪ੍ਰੈਜ਼ੀਡੈਂਟ ਨੇ ਆਖਿਆ ਕਿ ਸਿੱਖਾਂ ਨੇ ਕਮਾਲ ਕਰ ਦਿੱਤਾ, ਇਸ ਕੋਵਿਡ-19 ਦੌਰਾਨ ਇੰਨੀ ਫਾਰਖਦਿਲੀ ਦੇ ਨਾਲ ਉਥੋਂ ਗੁਰੂ ਘਰਾਂ ਵਿੱਚੋਂ ਸੇਵਾ ਹੋਈ। ਸਪੀਕਰ ਸਾਹਿਬ, ਇੱਥੇ ਜੋ ਸੀ.ਐਮ. ਸਾਹਿਬ ਨੇ ਫੈਡਰਲ ਸਟਰੱਕਚਰ ਦੀ ਗੱਲ ਆਖੀ, ਮੈਂ ਉਸ ਤੇ ਦੋ ਮਿੰਟ ਬੋਲਾਂਗਾ। ਸਪੀਕਰ ਸਾਹਿਬ, ਇਹ ਵੀ ਬੜੇ ਪੁਰਾਣੇ ਲੀਡਰ ਹਨ। ਢੀਂਡਸਾ ਸਾਹਿਬ ਬੈਠੇ ਸੀ, ਹੁਣ ਚਲੇ ਗਏ, ਬਾਦਲ ਸਾਹਿਬ ਬਹੁਤ ਸਿਆਣੇ ਲੀਡਰ ਹਨ। ਉਹ ਪੰਜ ਵਾਰੀ ਪੰਜਾਬ ਦੇ ਮੁੱਖ ਮੰਤਰੀ ਬਣੇ। ਸਪੀਕਰ ਸਾਹਿਬ, ਤੁਸੀਂ ਆਨੰਦਪੁਰ ਸਾਹਿਬ ਹਲਕੇ ਤੋਂ ਆਉਂਦੇ ਹੋ, ਇੱਕ ਸ਼੍ਰੋਮਣੀ ਅਕਾਲੀ ਦਲ ਨੇ ਆਨੰਦਪੁਰ ਦਾ ਮਤਾ ਪਾਸ ਕੀਤਾ ਸੀ, I think it was 1972 if I am not wrong. ਆਨੰਦਪੁਰ ਦਾ ਮਤਾ ਪਾਸ ਕੀਤਾ ਸੀ, ਸਪੀਕਰ ਸਾਹਿਬ, ਇਹ ਕਿਹਾ ਸੀ ਕਿ ਰਾਜਾਂ ਨੂੰ ਵੱਧ ਅਧਿਕਾਰ ਦਿਓ, ਪਾਵਰਜ਼ ਡੀਸੈਂਟਰੇਲਾਈਜ਼ ਕਰੋ ਅਤੇ ਸਹੀ ਸੰਘੀ ਢਾਂਚਾ, Right Federal Structure, ਇੱਥੇ ਇੰਡੀਆ ਵਿੱਚ ਲਾਗੂ ਹੋਣਾ ਚਾਹੀਦਾ ਹੈ ਲੇਕਿਨ ਉਦੋਂ ਕੀ ਕਿਹਾ? ਉਦੋਂ ਕਿਹਾ ਕਿ ਅਕਾਲੀ ਦਲ ਤਾਂ ਵੱਖਵਾਦੀ ਹੈ, ਅਕਾਲੀ ਦਲ ਤਾਂ ਇਹ ਦੇਸ਼ ਤੋਂ ਜੁਦਾ ਹੋਣਾ ਚਾਹੁੰਦਾ ਹੈ। ਦੇਖੋ ਸੀ.ਐਮ. ਸਾਹਿਬ, ਅੱਜ again we have gone back to the

circle, ਆਪਾਂ ਉੱਥੇ ਫਿਰ ਆ ਗਏ ਹਾਂ। ਫਿਰ ਅੱਜ ਐਗਰੀਕਲਚਰ ਲਈ ਠੀਕ ਹੈ ਕਿ it is a State subject. ਚਾਹੇ ਜਿਹੜੀਆਂ ਆਪਣੇ ਕੰਸਟੀਚਿਊਸ਼ਨ ਦੀਆਂ ਤਿੰਨ ਲਿਸਟਾਂ ਹਨ, Agriculture is a State subject but ਮੋਦੀ ਸਾਹਿਬ ਅਤੇ ਕੇਂਦਰ ਸਰਕਾਰ ਨੂੰ ਐਗਰੀਕਲਚਰ ਵਿੱਚ ਦਖਲ ਦੇਣ ਦੀ ਕੀ ਲੋੜ ਪਈ ਸੀ? ਇਹ ਆਪਾਂ ਕਹਿ ਨਹੀਂ ਸਕਦੇ ਪਰ ਆਪਾਂ ਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਪੰਜਾਬ ਅਤੇ ਪੰਜਾਬ ਦੇ ਯੋਧਿਆਂ ਨੇ ਅੱਜ ਨਹੀਂ ਆਖਿਆ, 50 ਸਾਲ ਪਹਿਲਾਂ ਆਖਿਆ ਸੀ ਕਿ ਇੱਥੇ ਇੰਡੀਆ ਵਿੱਚ ਸਹੀ ਸੰਘੀ ਢਾਂਚਾ ਹੋਣਾ ਚਾਹੀਦਾ ਹੈ ਜਿਸ ਨਾਲ ਕਿ ਸਾਰੀਆਂ ਸਟੇਟਾਂ ਨੂੰ ਅਤੇ ਸਾਰਿਆਂ ਨੂੰ ਆਪਣੇ ਬਣਦੇ ਅਧਿਕਾਰ ਮਿਲਣ, ਕਿਸੇ ਦੇ ਨਾਲ ਕੋਈ ਵੀ ਵਿਤਕਰਾ ਨਾ ਹੋਵੇ that is right federal system. ਹੁਣ ਤੁਸੀਂ ਦੇਖੋ ਅਮਰੀਕਾ, ਕੈਨੇਡਾ ਜਿਹੜੇ ਫੈਡਰਲ ਐਕਟਜ਼/ਲਾਅਜ਼ ਵੱਖਰੇ ਹਨ ਅਤੇ ਜਿਹੜੇ provinces ਹਨ, ਸਟੇਟਜ਼ ਦੇ ਵੱਖਰੇ ਹਨ। ਕੋਈ ਦਖਲ ਨਹੀਂ ਦਿੰਦਾ। But again overlapping ਹੋਈ, ਉਸ ਕਰਕੇ ਸੈਂਟਰ ਨੇ ਪੰਜਾਬ ਉੱਪਰ ਬਹੁਤ ਵੱਡਾ ਹਮਲਾ ਕੀਤਾ।

ਸਪੀਕਰ ਸਾਹਿਬ, ਐਮ.ਐਸ.ਪੀ. ਦੀ ਗੱਲ ਬਾਰ-ਬਾਰ ਆਈ ਹੈ। ਚਲੋ ਤਿੰਨ ਆਰਡੀਨੈਂਸਾਂ ਬਾਰੇ I won't repeat them because ਟਾਈਮ ਥੋੜ੍ਹਾ ਹੈ। ਸਪੀਕਰ ਸਾਹਿਬ, there is a poem, so many things, so much to do, so little done, again it is so many things, so much to say but so little said because we don't have time. ਚਲੋ ਬੁਲਾਉਣਾ ਚਾਹੀਦਾ ਹੈ, ਸਾਰਿਆਂ ਦੀ ਗੱਲ ਸੁਣਨੀ ਚਾਹੀਦੀ ਹੈ। ਸੁਖਪਾਲ ਜੀ ਨੇ ਠੀਕ ਆਖਿਆ ਕਿ everyone must get that due time so that ਆਪਣੇ ਜਜ਼ਬਾਤ ਅਸੀਂ ਲੋਕਾਂ ਅੱਗੇ ਰੱਖੀਏ। ਅੱਜ ਲੋਕ ਆਪਣੇ ਤੇ ਉਂਗਲ ਕਰਦੇ ਹਨ, ਉਹ ਕਹਿੰਦੇ ਹਨ ਕਿ ਫਲਾਣੇ ਨੂੰ ਪਿੰਡ ਨਹੀਂ ਵੜਨ ਦੇਣਾ, ਦੇਖੋ ਕਿਸ ਤਰ੍ਹਾਂ ਦਾ ਸਮਾਂ ਆ ਗਿਆ, ਪੁਲੀਟੀਕਲ ਕਲਾਸ ਤੇ ਇੰਨੀ ਬੇਵਿਸ਼ਵਾਸੀ ਹੋ ਗਈ ਕਿ ਆਪਣੇ ਤੇ ਇਸ ਤਰ੍ਹਾਂ ਦੀਆਂ ਸ਼ਰਤਾਂ ਲੱਗਣ ਲੱਗ ਪਈਆਂ। ਪਰ ਨਹੀਂ, ਜੇ ਅਸੀਂ sincerity ਨਾਲ ਕੰਮ ਕਰਾਂਗੇ ਤਾਂ ਇਹ ਮਾਹੌਲ ਚੇਂਜ ਹੋ ਸਕਦਾ ਹੈ। ਸਪੀਕਰ ਸਾਹਿਬ, ਐਮ.ਐਸ.ਪੀ. ਦੀ ਗੱਲ ਕਰਨੀ ਹੈ। ਜੋ ਮਜੀਠੀਆ ਸਾਹਿਬ ਨੇ ਕਿਹਾ, ਇਹ ਐਮ.ਐਸ.ਪੀ. ਦੀ ਜੋ ਅਮੈਂਡਮੈਂਟ ਲਿਆਂਦੀ ਹੈ, ਇਸ ਦੀ definition ਵਿੱਚ ਸਰਕਾਰ ਨੇ ਇਸ ਵਿੱਚ ਸਿਰਫ ਵੀਟ ਐਂਡ ਰਾਈਸ ਦਾ ਜ਼ਿਕਰ ਕੀਤਾ। ਸਪੀਕਰ ਸਾਹਿਬ, ਦੇਖੋ ਐਮ.ਐਸ.ਪੀ. ਤਾਂ 23 ਕਰਾਪਸ ਤੇ ਹੈ ਅਤੇ ਆਪਣੇ ਪੰਜਾਬ ਵਿੱਚ ਮੱਕੀ ਵੀ ਹੁੰਦੀ ਹੈ, ਬੜੀ ਮੇਜਰ ਕਰਾਪ ਹੈ। ਸ਼ੂਗਰਕੇਨ ਮੇਜਰ ਕਰਾਪ ਹੈ, ਕਾਟਨ ਮੇਜਰ ਕਰਾਪ ਹੈ ਔਰ ਕਾਟਨ ਦਾ ਮਾਲਵੇ ਵਿੱਚ ਕੀ ਹਾਲ ਹੋ ਰਿਹਾ ਹੈ, ਆਪਾਂ ਨੂੰ ਪਤਾ ਹੀ ਹੈ। ਇਸ ਵਿੱਚ ਤੁਸੀਂ ਉਹ ਮੈਨਸ਼ਨ ਕਰਨਾ ਸੀ, ਠੀਕ ਹੈ, ਜਿਹੜੀ ਐਸ਼ਿਓਰਡ ਪ੍ਰੋਕਿਓਰਮੈਂਟ ਤਾਂ ਹੈ for wheat and paddy. ਪਰ ਐਮ.ਐਸ.ਪੀ. ਜਿਹੜੀ ਬਾਕੀ ਕਰਾਪਸ ਤੇ ਹੈ that should also be statutory provision, that should also be right of the farmers. ਸਪੀਕਰ ਸਾਹਿਬ, ਮੈਂ

ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਾਲ 2018-19 ਵਿੱਚ ਜਿਹੜੀ ਆਪਣੀ ਕਮਿਸ਼ਨ ਫਾਰ ਐਗਰੀਕਲਚਰ ਕਾਸਟ ਐਂਡ ਪ੍ਰਾਈਸਿਜ਼ ਹੈ, ਉਨ੍ਹਾਂ ਨੇ ਇੱਕ ਪ੍ਰਪੋਜ਼ਲ ਰੱਖੀ ਸੀ ਕਿ ਜਿਹੜੀ ਐਮ.ਐਸ.ਪੀ. ਹੈ, ਕਿਸਾਨਾਂ ਵਾਸਤੇ ਉਸ ਦਾ ਰਾਈਟ ਬਣਾਇਆ ਜਾਵੇ ਲੇਕਿਨ ਉਹ ਸਰਕਾਰ ਨੇ ਮੰਨਿਆ ਨਹੀਂ। ਦੇਖੋ ਜੇ ਇਸ ਤਰ੍ਹਾਂ ਦੀ ਗੱਲ ਕੋਈ ਆਪਾਂ ਇਸ ਅਮੈਂਡਮੈਂਟ ਵਿੱਚ ਲੈ ਕੇ ਆਈਏ, ਫਸਲਾਂ ਦਾ ਆਪਾਂ ਨੂੰ ਡਾਈਵਰਸੀਫਾਈ ਕਰਨਾ ਹੀ ਪੈਣਾ ਹੈ। ਅਸੀਂ ਝੋਨਾਂ ਤਾਂ ਹਮੇਸ਼ਾ ਲਗਾ ਨਹੀਂ ਸਕਦੇ, ਝੋਨਾਂ ਆਪਾਂ ਨੂੰ ਚੇਂਜ ਕਰਨਾ ਪਵੇਗਾ। ਕਈ ਸਾਡੇ ਮੈਂਬਰਜ਼ ਨੇ ਕਿਹਾ ਕਿ ਪਲਸਿਜ਼, ਆਇਲ ਸੀਡਜ਼ ਜਾਂ ਹੋਰ ਕਰਾਪਸ ਲਿਆਉਣੀਆਂ ਪੈਣਗੀਆਂ। So, I think you should mention all the other crops also ਜਿਹੜੀਆਂ ਕਿ ਕਿਸਾਨ ਆਪਣੀ ਸਟੇਟ ਵਿੱਚ ਉਗਾਉਂਦੇ ਹਨ। ਸਪੀਕਰ ਸਾਹਿਬ, ਜਿਹੜਾ ਏ.ਪੀ.ਐਮ.ਸੀ. ਦਾ ਐਕਟ ਹੈ, ਜਿਸ ਤੇ ਬਹੁਤ ਖਦਸ਼ਾ ਹੋ ਰਿਹਾ ਹੈ। ਦੇਖੋ ਤੁਸੀਂ ਦੁਆਬੇ ਤੋਂ ਹੋ, ਅਸੀਂ ਆਲੂ ਲਗਾਉਂਦੇ ਹਾਂ, ਇੱਕ ਹੋਰ ਵੀ ਮਤਾ ਆਲੂਆਂ ਦੇ ਮੁਤੱਲਕ ਆ ਰਿਹਾ ਹੈ।

**ਅ.ਰ.**

**ਸਰਦਾਰ ਸੁਖਪਾਲ ਸਿੰਘ ਖਹਿਰਾ : ਜਾਰੀ...** ਵੈਸੇ ਤਾਂ ਉਨ੍ਹਾਂ ਦਾ ਏਜੰਡਾ ਬਹੁਤ ਪੁਰਾਣਾ ਸੀ ਕਿ ਇਸ ਦੇਸ਼ ਨੂੰ ਇੱਕ ਮੋਰੀ ਥਾਣੀ ਲੰਘਾਉਣਾ ਹੈ। ਇੱਕ ਰਾਸ਼ਟਰ ਬਣਾਉਣਾ ਹੈ ਪਰ ਜਦੋਂ ਦੀ ਉਨ੍ਹਾਂ ਦੇ ਹੱਥ ਵਿੱਚ ਸੱਤਾ ਆਈ ਹੈ। ਉਨ੍ਹਾਂ ਨੇ ਇਸ ਨੇਫਾਰੀਅਸ ਏਜੰਡੇ ਨੂੰ ਸਾਰੀ ਸਰਕਾਰੀ ਮਸ਼ੀਨਰੀ ਦਾ ਸਹਾਰਾ ਲੈ ਕੇ ਅੰਜਾਮ ਦੇਣਾ ਸ਼ੁਰੂ ਕਰ ਦਿੱਤਾ ਹੈ। ਅੱਜ ਇਸ ਦੇਸ਼ ਵਿੱਚ ਕੋਈ ਵੀ ਜੁਡੀਸ਼ਰੀ ਆਜ਼ਾਦ ਨਹੀਂ ਹੈ। ਅੱਜ ਦੇਸ਼ ਵਿੱਚ ਚੋਣ ਕਮਿਸ਼ਨ ਆਜ਼ਾਦ ਨਹੀਂ ਹੈ। ਅੱਜ ਜਿਹੜੇ ਸਾਡੇ ਵਾਈਟਲ ਇੰਸਟੀਚਿਊਸ਼ਨਜ਼ ਹਨ, ਉਹ ਸਾਰੇ ਹੀ ਉਨ੍ਹਾਂ ਦੀ ਪਕੜ ਥੱਲੇ ਹਨ। ਔਰ ਜਿਹੜੇ ਲੋਕਾਂ ਨੇ ਦੰਗਿਆਂ ਵਿੱਚ ਹਜ਼ਾਰਾਂ ਲੋਕਾਂ ਨੂੰ ਮਾਰਿਆ, ਚਾਹੇ ਗੁਜਰਾਤ, ਵੈਸਟ ਬੇਕਰੀ, ਗੋਦਰਾ ਦੇ ਹੋਣ। ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਜਿੰਨੇ ਵੀ ਕਾਂਡ ਹੋਏ, ਸਾਰਿਆਂ ਵਿੱਚ ਸਾਰਿਆਂ ਨੂੰ ਵਾਰੋ-ਵਾਰੀ ਕਰਕੇ ਛੁਡਾ ਲਿਆ। ਇਸ ਲਈ ਇਹ ਇੱਕ ਗਿਣੀ-ਮਿੱਥੀ ਸਾਜਿਸ਼ ਦੇ ਤਹਿਤ ਪੰਜਾਬ ਦੇ ਖਿਲਾਫ ਸਭ ਕੁਝ ਹੋ ਰਿਹਾ ਹੈ। ਮੁੱਖ ਮੰਤਰੀ ਸਾਹਿਬ, ਇਸ ਦਾ ਇਤਿਹਾਸਕ ਪਿਛੋਕੜ ਵੀ ਜਾਣਦੇ ਹਨ ਅਤੇ ਇਨ੍ਹਾਂ ਦਾ ਪੁਰਾਣਾ ਤਜਰਬਾ ਵੀ ਹੈ। ਇਹ ਆਪਣੇ ਨਾਲ ਅਰਸੇ ਤੋਂ ਹੋ ਰਿਹਾ ਹੈ। ਸਭ ਤੋਂ ਜ਼ਿਆਦਾ ਕੁਰਬਾਨੀਆਂ ਪੰਜਾਬੀਆਂ ਦੀਆਂ ਹਨ, ਫਾਂਸੀ ਦੇ ਰੱਸਿਆਂ ਤੇ ਚੜ੍ਹੇ ਤਾਂ ਉਹ ਵੀ ਪੰਜਾਬੀ ਸਨ। ਕਰਨੈਲ ਸਿੰਘ ਈਸੜੂ ਵਰਗਿਆਂ ਨੇ ਗੋਆ ਦੀ ਹਿਫਾਜ਼ਤ ਵਾਸਤੇ ਸ਼ਹਾਦਤ ਦੇ ਦਿੱਤੀ। ਪਾਕਿਸਤਾਨ ਤੋਂ ਸਾਰਾ ਉਜਾੜਾ ਪੰਜਾਬੀਆਂ ਦਾ ਹੋਇਆ ਹੈ। ਸਪੀਕਰ ਸਾਹਿਬ, ਸਭ ਤੋਂ ਵੱਡੀ ਮਾਈਗ੍ਰੇਸ਼ਨ ਅਤੇ ਜਿਹੜੀ ਪਾਪੂਲੇਸ਼ਨ ਸ਼ਿਫਟ ਹੋਈ ਹੈ, ਉਹ 1947 ਵਿੱਚ ਹੋਈ ਹੈ। ਇਸ ਵਿੱਚ 10 ਲੱਖ ਆਦਮੀ ਦਾ ਕਤਲੋਗਾਰਤ ਅਤੇ ਸਾਡੇ ਵਿੱਚ ਇੱਥੇ ਕਈ ਬੈਠੇ ਹਨ ਜਿਹੜੇ ਪਾਕਿਸਤਾਨ ਦੇ ਬਰਸਰੇ ਜਾਇਦਾਦ ਸਨ। ਉਨ੍ਹਾਂ ਦਾ ਸਟੇਟਸ ਵੀ ਸੀ ਅਤੇ ਉਨ੍ਹਾਂ ਦੀਆਂ ਜ਼ਮੀਨਾਂ ਵੀ ਸਨ ਔਰ ਸਭ ਕੁਝ ਸੀ। ਇੱਕ ਕਰੋੜ ਤੋਂ ਉੱਤੇ

ਆਬਾਦੀ ਉੱਜੜੀ। ਸ਼ਾਇਦ ਮੇਰੇ ਫਿੱਗਰ ਗਲਤ ਹੋ ਸਕਦੇ ਹਨ। ਉੱਥੋਂ ਸਾਰੀ ਆਬਾਦੀ ਉੱਜੜ ਕੇ ਇਸ ਦੇਸ਼ ਦੀ ਆਜ਼ਾਦੀ ਵਿੱਚ ਹਿੱਸਾ ਪਾਇਆ। ਇੱਥੇ ਸ਼ਾਇਦ ਸਿੱਧੂ ਸਾਹਿਬ ਨੇ ਜਾਂ ਸ਼ਾਇਦ ਨਾਗਰਾ ਸਾਹਿਬ ਨੇ ਕਿਹਾ ਹੈ ਕਿ ਸਾਨੂੰ ਉਨ੍ਹਾਂ ਧਾੜਵੀਆਂ ਦਾ ਦੁੱਖ ਨਹੀਂ ਸੀ। ਖੂਨ ਡੁੱਲ੍ਹਿਆ, ਨੁਕਸਾਨ ਹੋਇਆ, ਪੰਜਾਬੀਆਂ ਨੇ ਅਤੇ ਸਿੱਖਾਂ ਨੇ ਇਸ ਦਾ ਬਕਾਇਦਾ ਤੌਰ ਤੇ ਮੁਕਾਬਲਾ ਕੀਤਾ।ਜਿਹੜਾ ਪਿਛਲੇ ਕੁਝ ਸਮੇਂ ਤੋਂ ਹੋ ਰਿਹਾ ਹੈ, ਪੰਜਾਬ ਜਿਵੇਂ ਕੋਈ ਕਾਲੋਨੀ ਹੁੰਦੀ ਹੈ, ਜਿਵੇਂ ਅਸੀਂ ਕੁਝ ਨਹੀਂ ਹੁੰਦੇ। ਜਿਵੇਂ ਲੋੜ ਪਈ, ਕਦੀ ਗਰੀਨ ਰੈਵੋਲਿਊਸ਼ਨ ਕਰਕੇ ਉੱਧਰਲੇ ਪਾਸੇ ਲਾ ਦਿੱਤਾ। ਅੱਜ ਦੇਸ਼ ਨੂੰ ਸ਼ਾਇਦ ਅਨਾਜ ਦੀ ਘੱਟ ਲੋੜ ਹੈ ਜਾਂ ਪਤਾ ਨਹੀਂ ਕੀ ਗੱਲ ਹੈ। ਅੱਜ ਕਹਿ ਰਹੇ ਹਨ ਕਿ ਚੰਗਾ ਜੀ। ਅੱਜ ਸਾਨੂੰ ਉਨ੍ਹਾਂ ਨੇ ਅੰਗੂਠਾ ਦਿਖਾ ਦਿੱਤਾ ਹੈ। ਇਹ ਸਾਡੀ ਤੌਹੀਨ ਹੈ। ਇਹ ਸਾਡੀ ਬੇਸਿਕ identity ਤੇ ਹਮਲਾ ਹੈ। ਇਹ ਘੱਟ ਗਿਣਤੀਆਂ ਤੇ, ਫੈਡਰਲਿਜ਼ਮ ਤੇ ਸਿੱਧਾ ਹਮਲਾ ਹੈ। ਇਹ ਪਹਿਲਾ ਹਮਲਾ ਨਹੀਂ ਹੈ। ਪਿਛਲੇ ਕੁਝ ਸਾਲਾਂ ਤੋਂ ਜਿਵੇਂ ਪਹਿਲਾਂ ਜੰਮੂ ਕਸ਼ਮੀਰ। ਕੁਝ ਲੋਕ ਉਦੋਂ ਵੀ ਬੜੇ ਖੁਸ਼ ਹੋਏ। ਇੱਕ ਸਟੇਟ ਦੇ ਦੋ ਟੋਟੇ ਕਰਕੇ ਇੱਕ ਯੂਨੀਅਨ ਟੈਰੇਟਰੀ ਬਣਾ ਦੇਣਾ। CAA ਬਿਲ ਪਾਸ ਕੀਤਾ। ਇਨ੍ਹਾਂ ਨੇ ਘੱਟ ਗਿਣਤੀਆਂ ਦੇ ਹਕੂਕ ਖੋਹ ਲਏ। ਸਪੀਕਰ ਸਾਹਿਬ, ਉਸ ਤੋਂ ਬਾਅਦ UAPA ਦਾ ਬਿਲ ਬੀਜੇਪੀ ਆਪਣੇ ਸਿਆਸੀ ਵਿਰੋਧੀਆਂ ਦੇ ਖਿਲਾਫ ਵਰਤ ਰਹੀ ਹੈ। ਜਿਹੜੇ ਚੰਗੇ-ਚੰਗੇ ਐਕਟੀਵਿਸਟ ਹਨ, ਜਿਹੜੇ ਕਿ ਪੀਸਫੁੱਲ ਡੈਮੋਸਨਟ੍ਰੇਸ਼ਨ ਜਾਂ ਐਜੀਟੇਸ਼ਨ ਕਰਦੇ ਹਨ। ਆਨੰਦ ਤਿਲ ਤੁੰਬੜੇ ਵਰਗੇ ਜਿਹੜੇ ਅੰਬੇਦਕਰ ਸਾਹਿਬ ਦੇ ਪੋਤੇ ਹਨ, ਉਨ੍ਹਾਂ ਨੂੰ UAPA ਵਿੱਚ ਗ੍ਰਿਫਤਾਰ ਕੀਤਾ ਹੋਇਆ ਹੈ। ਇਸ ਤੋਂ ਇਲਾਵਾ ਵਰਵਰਾ ਰਾਓ, ਸਫੂਰਾ ਜ਼ਰਗਰ, ਨਵਲੱਖਾ ਵਰਗੇ ਇਸੇ ਤਹਿਤ ਗ੍ਰਿਫਤਾਰ ਕੀਤੇ ਹੋਏ ਹਨ। ਇਹ ਇੱਕ ਵਿਉਂਤਬੰਦੀ ਦੇ ਨਾਲ ਆਪਣੇ ਤੇ ਹਮਲਾ ਹੋ ਰਿਹਾ ਹੈ। ਜਿਵੇਂ ਇੱਥੇ ਕਈ ਬੁਲਾਰਿਆਂ ਨੇ ਕਿਹਾ ਹੈ ਕਿ ਇਹ ਤਾਂ ਸਹੀ ਮਾਅਨਿਆਂ ਵਿੱਚ ਇਹ ਲੜਾਈ ਦੀ ਇੱਕ ਸ਼ੁਰੂਆਤ ਹੈ। ਹੁਣ ਦੇਖਣਾ ਹੈ ਕਿ ਆਪਣੇ ਵਿੱਚ ਕਿੰਨਾ ਦਮ ਹੈ। ਕਿਉਂਕਿ ਕਿਸਾਨ ਤਾਂ ਬੈਠੇ ਹੋਏ ਹਨ। ਔਰ ਕਿਸਾਨਾਂ ਦੇ ਇਸ ਸੰਘਰਸ਼ ਦੀ ਬਦੌਲਤ ਅੱਜ ਦਿੱਲੀ ਦੀ ਸਰਕਾਰ ਨੂੰ ਕਿਸਾਨਾਂ ਨੂੰ ਭਾਵੇਂ ਫਰਜ਼ੀ ਸੱਦਣਾ ਪਿਆ। ਉਨ੍ਹਾਂ ਦਾ ਇੱਕ ਇੰਪੈਕਟ ਪਿਆ ਹੈ। ਜਿਹੜੀ ਇਨ੍ਹਾਂ ਬਿਲਾਂ ਦੀ ਟੈਕਨੀਕਲਟੀ ਹੈ, ਮੈਂ ਉਨ੍ਹਾਂ ਬਾਰੇ ਨਹੀਂ ਜਾਣਦਾ ਕਿਉਂਕਿ ਮੈਂ ਕੋਈ ਫਾਰਮਿੰਗ ਇਕਨਾਮਿਸਟ ਨਹੀਂ ਹਾਂ। ਮੈਨੂੰ ਇਸ ਦੀ ਇੰਨੀ ਸਮਝ ਨਹੀਂ ਹੈ ਪਰ ਮੈਂ ਇਸ ਗੱਲ ਲਈ ਇਨ੍ਹਾਂ ਦੀ ਤਾਈਦ ਕਰਦਾ ਹਾਂ ਕਿ ਇਸ ਵਿੱਚ ਬਹੁਤੀ ਉਮੀਦ ਨਹੀਂ ਹੈ। ਇਹ ਇੱਕ ਕਾਨੂੰਨੀ ਬੈਟਲ ਹੈ। ਕਿਉਂਕਿ ਪ੍ਰੈਜ਼ੀਡੈਂਟ ਵੀ ਉਨ੍ਹਾਂ ਦਾ ਹੈ, ਗਵਰਨਰ ਵੀ ਉਨ੍ਹਾਂ ਦਾ ਹੈ। ਆਪਾਂ ਜਿੱਥੇ ਜਾਣਾ ਚਾਹੁੰਦੇ ਹਾਂ, ਉਹ ਵੀ ਉਨ੍ਹਾਂ ਦਾ ਹੈ। ਸਾਨੂੰ ਆਉਣ ਵਾਲੇ ਸਮੇਂ ਦੇ ਲਈ ਪੰਜਾਬ ਵਾਸਤੇ ਇੱਕ ਰਾਜਨੀਤਕ ਵਿਕਲਪ, ਰਾਜਨੀਤਕ ਬਦਲ ਲਿਆਉਣਾ ਚਾਹੀਦਾ ਹੈ। ਆਉਣ ਵਾਲੇ ਸਮੇਂ ਦੇ ਲਈ ਇੱਕ ਪ੍ਰੋਗਰਾਮ ਬਣਾ ਕੇ ਲੜਾਈ ਦਾ ਇੱਕ ਬਿਗਲ ਵਜਾਉਣਾ ਚਾਹੀਦਾ ਹੈ। ਔਰ ਨਾਲ-ਨਾਲ ਦੂਜੇ ਸੂਬੇ, ਜਿਹੜੇ ਘੱਟ ਗਿਣਤੀਆਂ ਹਨ। ਤੁਸੀਂ ਇੱਥੇ ਦੇਖੋ ਕਿ ਮੋਦੀ ਦੀ ਲਹਿਰ ਸਿਰਫ ਤਿੰਨ ਸੂਬਿਆਂ ਵਿੱਚ ਨਹੀਂ ਚੱਲ

ਸਕੀ। ਵਰਨਾ ਉਨ੍ਹਾਂ ਨੇ ਆਪਣਾ ਧਾਰਮਿਕ ਏਜੰਡਾ ਲਾਗੂ ਕਰਕੇ ਸਾਰੇ ਦੇਸ਼ ਵਿੱਚ ਕਬਜ਼ਾ ਕੀਤਾ ਹੋਇਆ ਹੈ। ਸਪੀਕਰ ਸਾਹਿਬ, ਉਨ੍ਹਾਂ ਦਾ ਇੱਕ ਪੰਜਾਬ, ਜੰਮੂ ਕਸ਼ਮੀਰ ਤੇ ਇੱਕ ਕੇਰਲਾ ਦੀ ਸਟੇਟ ਤੇ ਕਬਜ਼ਾ ਨਹੀਂ ਸੀ ਹੋਇਆ। ਇਸ ਲਈ ਜਿਹੜਾ ਬਲਾਤਕਾਰ ਪੰਜਾਬ ਦੀ ਜਰਖੇਜ਼ ਜ਼ਮੀਨ ਦਾ, ਧਰਤੀ ਦਾ, ਪਾਣੀ ਦਾ ਅਤੇ ਆਬੋ ਹਵਾ ਦਾ, ਪਿਛਲੇ ਕੁਝ ਦਹਾਕਿਆਂ ਤੋਂ ਹੋਇਆ ਹੈ। ਅੰਗਰੇਜ਼ਾਂ ਨੇ ਤਾਂ ਸਾਡਾ ਖੂਨ ਡੋਲ੍ਹਿਆ ਸੀ। ਉਸ ਤੇ ਤਾਂ ਸਾਨੂੰ ਫਖਰ ਹੈ ਅਤੇ ਸਾਡੇ ਸ਼ਹੀਦਾਂ ਤੇ ਮਾਣ ਹੈ। ਇਨ੍ਹਾਂ ਨੇ ਤਾਂ ਸਾਨੂੰ ਆਪਣੇ ਦੇਸ਼ ਵਿੱਚ ਇੱਕ ਕਾਲੋਨੀ ਬਣਾ ਕੇ ਰੱਖ ਦਿੱਤਾ ਹੈ। ਦੇਖੋ ਮੇਰੇ ਵੀਰੋ, ਸਾਡੇ ਕਿਸਾਨ ਦੇਖੋ ਕਿੰਨੇ ਭੋਲੇ ਹਨ। ਉਨ੍ਹਾਂ ਤੇ ਇਹ ਕਾਨੂੰਨ ਲਗਾ ਕੇ ਕਿਸ ਗੱਲ ਲਈ ਮਜਬੂਰ ਕਰ ਰਹੇ ਹਨ ਕਿ ਸਾਨੂੰ ਪਲੀਜ਼ ਐਮ.ਐਸ.ਪੀ. ਦੇ ਦਿਓ ਜੀ।

**ਮਾਨਯੋਗ ਸਪੀਕਰ :** ਥੈਂਕ ਯੂ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਇਸ ਐਮ.ਐਸ.ਪੀ. ਨੇ ਸਾਡੇ ਪੰਜਾਬ ਦੇ ਕਿਸਾਨ ਨੂੰ ਇੱਕ ਲੱਖ ਕਰੋੜ ਰੁਪਏ ਦਾ ਕਰਜ਼ਈ ਬਣਾਇਆ ਹੋਇਆ ਹੈ। ਜਿਸ ਐਮ.ਐਸ.ਪੀ. ਨੇ ਹਜ਼ਾਰਾਂ ਘਰਾਂ ਦੇ ਵਿੱਚ ਨਮੋਸ਼ੀ.....

ਅ.ਰਿ

**ਸਰਦਾਰ ਸੁਖਪਾਲ ਸਿੰਘ ਖਹਿਰਾ (ਜਾਰੀ) :** ਜਿਸ ਐਮ.ਐਸ.ਪੀ. ਨੇ ਪੰਜਾਬ ਦੇ ਕਿਸਾਨ ਨੂੰ ਇੱਕ ਲੱਖ ਕਰੋੜ ਰੁਪਏ ਦਾ ਕਰਜ਼ਈ ਬਣਾਇਆ ਹੋਇਆ ਹੈ, ਜਿਸ ਐਮ.ਐਸ.ਪੀ. ਨੇ ਹਜ਼ਾਰਾਂ ਘਰਾਂ ਦੇ ਵਿੱਚ ਨਮੋਸ਼ੀ ਕੀਤੀ ਹੈ, ਆਤਮ ਹੱਤਿਆ ਦਿੱਤੀ ਹੈ। ਸਾਡਾ ਕਿਸਾਨ ਏਡਾ ਭੋਲਾ ਹੈ, ਉਹ ਇਹੀ ਕਹਿੰਦਾ ਹੈ ਕਿ ਮੈਨੂੰ ਇਹੀ ਦੇ ਦਿਉ ਜੀ। ਅਸੀਂ ਸਵਾਮੀਨਾਥਨ ਕਮੇਟੀ ਦੀ ਰਿਪੋਰਟ ਨੂੰ ਭੁੱਲ ਗਏ ਹਾਂ।

**ਮਾਨਯੋਗ ਸਪੀਕਰ:** ਥੈਂਕ ਯੂ। ਥੈਂਕ ਯੂ। ਬੈਂਸ ਸਾਹਿਬ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਜਿਹੜੀਆਂ ਕਿਸਾਨਾਂ ਦੀਆਂ ਵੱਡੀਆਂ ਮੰਗਾਂ ਸਨ, ਅਸੀਂ ਉਨ੍ਹਾਂ ਸਾਰੀਆਂ ਮੰਗਾਂ ਨੂੰ ਅਸੀਂ ਭੁੱਲ ਗਏ ਹਾਂ। ਸਪੀਕਰ ਸਾਹਿਬ, ਇਕ ਮਿੰਟ ਜੀ, ਮੈਨੂੰ ਹੁਣ ਥੋੜ੍ਹੀ ਜਿਹੀ ਗੱਲ ਕਰ ਲੈਣ ਦਿਉ। just wait.

**ਮਾਨਯੋਗ ਸਪੀਕਰ:** ਨਹੀਂ ਜੀ, ਹਾਂ ਜੀ ਬੈਂਸ ਸਾਹਿਬ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਮੇਰੀ ਸੀ.ਐਮ.ਸਾਹਿਬ ਨੂੰ ਇਹ ਬੇਨਤੀ ਹੈ ਕਿ ਦੇਖੋ ਤੁਸੀਂ ਸਾਲ 2002 ਵਿਚ ਡਾਈਵਰਸੀਫਿਕੇਸ਼ਨ ਦੀ ਗੱਲ ਕੀਤੀ ਸੀ, ਸਪੀਕਰ ਸਾਹਿਬ, 18 ਸਾਲ ਹੋ ਗਏ ਹਨ, ਐਗਰੀਕਲਚਰਲ ਜਿਹੜਾ ਹੈ ਉਹ ਪੰਜਾਬ ਦਾ ਮੇਨ ਸਟੇਅ ਹੈ। ਬਜਟ ਵਿੱਚ ਬਹੁਤ ਥੋੜ੍ਹੇ ਜਿਹੇ ਪੈਸੇ,

ਸ਼ਾਇਦ ਸਾਢੇ ਬਾਰਾਂ ਹਜ਼ਾਰ ਕਰੋੜ ਰੁਪਏ, ਇੱਕ ਲੱਖ 54000 ਕਰੋੜ ਰੁਪਏ ਦੇ ਵਿਚੋਂ, ਇਥੋਂ ਤੱਕ ਕਿ ਨੈਸ਼ਨਲ ਲੈਵਲ ਉਤੇ 0.3 ਪ੍ਰਤੀਸ਼ਤ ਜੀ.ਡੀ.ਪੀ. ਦਾ ਐਗਰੀਕਲਚਰਲ ਲਈ ਬਜਟ ਐਲੋਕੇਸ਼ਨ ਹੈ, 25 ਪ੍ਰਤੀਸ਼ਤ ਇਕੱਲੇ ਐਗਰੀਕਲਚਰਲ ਵਿਚੋਂ ਇਨਕਮ ਹੈ, 25 ਪ੍ਰਤੀਸ਼ਤ ਇੰਡਸਟਰੀ ਵਿਚੋਂ ਹੈ, 50 ਸਰਵਿਸਿਜ ਤੋਂ ਹੈ ਲੇਕਿਨ ਉਸ ਵਾਸਤੇ ਸਾਡੇ ਕੋਲ ਕੋਈ ਪਲਾਨ ਨਹੀਂ ਹੈ। ਸਰਦਾਰ ਨਵਜੋਤ ਸਿੰਘ ਸਿੱਧੂ ਜੀ ਦੀ ਮੈਂ ਤਾਈਦ ਕਰਨਾ ਚਾਹੁੰਦਾ ਹਾਂ ਕਿ ਦੇਖੋ ਗੁਜਰਾਤ ਦਾ ਇਕ ਕੋਆਰਪੇਟਿਵ ਮੂਵਮੈਂਟ ਦਾ ਅਮੁੱਲ ਬਰਾਂਡ ਪੰਜਾਬ ਉਤੇ ਹਾਵੀ ਹੋ ਗਿਆ ਹੈ, ਸਾਡਾ ਮਾਰਕਫੈਡ ਖਤਮ, ਸਾਡਾ ਪਨਸਪ ਖਤਮ, ਸਾਡੀਆਂ ਕੋਆਪਰੇਟਿਵ ਮਿੱਲਾਂ ਖਤਮ, ਸਾਡੀਆਂ ਕੋਆਪਰੇਟਿਵ ਸੁਸਾਇਟੀਆਂ ਖਤਮ, ਇਸ ਤਰ੍ਹਾਂ ਤਾਂ ਨਹੀਂ ਕੰਮ ਚੱਲਣਾ।

**ਮਾਨਯੋਗ ਸਪੀਕਰ:** ਥੈਂਕ ਯੂ।

**ਸਰਦਾਰ ਸੁਖਪਾਲ ਸਿੰਘ ਖਹਿਰਾ:**ਸਪੀਕਰ ਸਾਹਿਬ, ਲਾਸਟ ਗੱਲ ਹੈ ਕਿ ਇਹ ਜਿਹੜੀ ਲੜਾਈ ਹੈ..

**ਮਾਨਯੋਗ ਸਪੀਕਰ:** ਨਹੀਂ ਜੀ, ਇਸ ਤਰ੍ਹਾਂ ਨਾ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਕੋਈ ਕੰਮ ਦੀ ਗੱਲ ਹੀ ਕਹਿ ਰਿਹਾ ਹਾਂ, ਕੋਈ ਕਿਸੇ ਦੀ ਨਿੰਦਿਆ ਨਹੀਂ ਕੀਤੀ।

**ਮਾਨਯੋਗ ਸਪੀਕਰ:** ਨਹੀਂ, ਕੰਮ ਦੀ ਗੱਲ ਬਾਹਰ ਜਾ ਕੇ ਕਰ ਲੈਣਾ, ਸਾਰੇ ਹਾਊਸ ਨੇ ਬੋਲਣਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਮੇਰੀ ਸੀ.ਐਮ.ਸਾਹਿਬ ਨੂੰ ਅਪੀਲ ਹੈ ਕਿ ਆਪਣੇ ਸੂਬੇ ਏਨੇ ਕੁ ਕਾਬਲ ਬਣਾਉਣਾ ਦਾ ਉਪਰਾਲਾ ਕੀਤਾ ਜਾਵੇ। ਮੈਨੂੰ ਪਤਾ ਹੈ ਕਿ ਆਰਥਿਕ ਤੌਰ ਤੇ ਸਰਦਾਰ ਮਨਪ੍ਰੀਤ ਸਿੰਘ ਹੁਰਾਂ ਜਿਹੜੀਆਂ ਗੱਲਾਂ ਕਹਿੰਦੇ ਹਨ ਉਹ ਬਿਲਕੁਲ ਜੈਨੂਅਨ ਹਨ, ਕਮਜੋਰ ਹਾਂ ਲੇਕਿਨ ਜੇ ਅਸੀਂ ਆਪਾਂ ਆਪਣੇ ਸੂਬੇ ਸੈਲਫ ਸਫੀਸੈਂਟ ਜਿਸ ਤਰ੍ਹਾਂ ਸਰਦਾਰ ਨਵਜੋਤ ਹੁਰਾਂ ਨੇ ਕਿਹਾ ਹੈ ਕਿ ਜਿਹੜੀਆਂ ਚੀਜ਼ਾਂ ਘੱਟੋ ਘੱਟ ਬਾਹਰੋਂ ਆਉਂਦੀਆਂ ਹਨ, ਜਿਹੜੀਆਂ ਚੀਜ਼ਾਂ ਆਪਾਂ ਖਪਤ ਕਰਦੇ ਹਾਂ, ਕਿਸੇ ਨੂੰ ਤਾਂ ਆਪਾਂ ਮੀਨੀਮਮ ਸਪੋਰਟ ਪ੍ਰਾਈਸ ਗਰੰਟੀ ਬਣਾਉਣ ਦੀ ਕਰਨੀ ਚਾਹੀਦੀ ਹੈ। ਦੇਖੋ, ਸਾਰਾ ਮਿਡਲ ਈਸਟ ਭੁੱਖਾ ਬੈਠਾ ਹੈ, ਉਨ੍ਹਾਂ ਦੇ ਕੋਲ ਕੋਈ ਇਕ ਦਾਣਾ ਵੀ  ਨਹੀਂ ਹੈ, ਇਥੋਂ ਤੱਕ ਜਿਹੜੀਆਂ ਯੂਰਪੀਅਨ ਕੰਟਰੀਜ਼ ਹਨ ਅਫਰੀਕਨ ਲੈਟਿਨ ਅਮਰੀਕਾ ਤੋਂ ਸਮਾਨ ਮੰਗਵਾਉਂਦੀਆਂ ਹਨ। ਆਪਾਂ ਉਥੇ, ਮੈਨੂੰ ਤਾਂ ਹਾਲੇ ਸਿਸਟਮ ਦਾ ਬਹੁਤਾ ਜ਼ਿਆਦਾ ਨਹੀਂ ਪਤਾ, ਕੀ ਆਪਾਂ ਉਥੇ ਮਾਰਕੀਟਿੰਗ ਨਹੀਂ ਸੀ ਕਰ ਸਕਦੇ, ਕੀ ਕੇਂਦਰ ਸਾਨੂੰ ਰੋਕਦਾ ਸੀ, ਉਨ੍ਹਾਂ ਦੀ ਪਰਮਿਸ਼ਨ ਲੈਣੀ ਪੈਣੀ ਸੀ...

**ਮਾਨਯੋਗ ਸਪੀਕਰ:** ਹਾਂ ਜੀ, ਬੈਂਸ ਸਾਹਿਬ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਇਸ ਲਈ ਅਖੀਰ ਵਿਚ ਮੈਂ ਇਸ ਮਤੇ ਦੀ ਸਪੋਰਟ ਕਰਦਾ ਹਾਂ, ਲਾਈਟਰ ਸਾਈਡ ਉਤੇ ਕੈਪਟਨ ਅਮਰਿੰਦਰ ਸਿੰਘ ਜੀ ਅਗਰ ਲੋੜ ਪਈ ਤਾਂ ਇਕ ਖੇਤਰੀ ਪਾਰਟੀ ਬਣਾਉ, ਆਹ ਖੇਤਰੀ ਪਾਰਟੀ ਵਾਲੇ ਆਪਣੇ ਏਜੰਡੇ ਤੋਂ ਭੱਜ ਗਏ ਹਨ ਜਿਹੜੇ ਅਨੰਦਪੁਰ ਸਾਹਿਬ ਦੇ ਮਤੇ ਦੀ ਗੱਲ, ਰਾਜਾਂ ਨੂੰ ਵੱਧ ਅਧਿਕਾਰਾਂ ਦੀ ਗੱਲ ਕਰਦੇ ਹਨ..

**ਮਾਨਯੋਗ ਸਪੀਕਰ:** ਹਾਂ ਜੀ, ਬੈਂਸ ਸਾਹਿਬ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਇਨ੍ਹਾਂ ਨੇ ਹਰ ਤੀਜੇ ਬਿਲ ਦੀ, ਵੱਖਵਾਦੀ ਤੇ ਯੂਨੀਟਰੀ ਸਿਸਟਮ ਦੀ ਸਪੋਰਟ ਕੀਤੀ ਹੈ।(ਵਿਘਨ)

**ਮਾਨਯੋਗ ਸਪੀਕਰ:** ਬੈਂਸ ਸਾਹਿਬ, ਤੁਸੀਂ ਬੋਲੋ ਜੀ।

**ਸਰਦਾਰ ਸਿਮਰਜੀਤ ਸਿੰਘ ਬੈਂਸ (ਆਤਮ ਨਗਰ):** ਮਿਹਰਬਾਨੀ ਸਪੀਕਰ ਸਾਹਿਬ। ਸਰ, ਪੰਜਾਬ ਨਾਲ ਮੁੱਢ ਕਦੀਮ ਤੋਂ ਜਿਹੜਾ ਧੱਕਾ, ਡਾਕਟਰ ਭੀਮ ਰਾਓ ਅੰਬੇਦਕਰ ਸਾਨੂੰ ਵੱਡੇ ਦੇਸ਼ ਨੂੰ ਚਲਾਉਣ ਵਾਸਤੇ ਸੰਵਿਧਾਨ ਦੇ ਕੇ ਗਏ ਹਨ, ਸੰਘੀ ਢਾਂਚਾ ਮੁਲਕ ਦੇ ਕੇ ਗਏ ਹਨ, ਕੇਂਦਰ ਤੇ ਰਾਜਾਂ ਦੀਆਂ ਸ਼ਕਤੀਆਂ ਦੀ ਵੰਡ ਕਰਕੇ ਗਏ ਹਨ। ਪਰ ਸਪੀਕਰ ਸਾਹਿਬ, ਸੰਘੀ ਢਾਂਚਾ ਮੁਲਕ ਦੇ ਵਿੱਚ ਪੰਜਾਬ ਦੇ ਅਧਿਕਾਰਾਂ ਉਤੇ ਇਹ ਪਹਿਲਾ ਡਾਕਾ ਨਹੀਂ, ਇਸ ਤੋਂ ਪਹਿਲਾਂ ਵੀ ਡਾਕਾ ਹੈ ਜੀ, ਮੈਂ ਉਸ ਦੀ ਵੀ ਗੱਲ ਕਰਾਂਗਾ। ਅੱਜ ਜਦੋਂ ਦਿਮਾਗ ਦੀ ਰੀਲ ਰਿਵਾਈਂਡ ਕਰਕੇ ਦੇਖਦੇ ਹਾਂ ਤਾਂ ਐਸ.ਵਾਈ.ਐਲ. ਦਾ ਟੱਕ ਯਾਦ ਆਉਂਦਾ ਹੈ, ਐਸ.ਵਾਈ.ਐਲ.ਦੀ ਸ਼ੁਰੂਆਤ ਤੋਂ ਬਾਅਦ ਕਪੂਰੀ ਦਾ ਮੋਰਚਾ ਯਾਦ ਆਉਂਦਾ ਹੈ, ਕਪੂਰੀ ਦੇ ਮੋਰਚੇ ਤੋਂ ਬਾਅਦ ਧਰਮ ਯੁੱਧ ਮੋਰਚਾ ਯਾਦ ਆਉਂਦਾ ਹੈ । ਫਿਰ ਸਪੀਕਰ ਸਾਹਿਬ, ਤਕਰੀਬਨ 30 ਸਾਲ ਦਾ ਉਹ ਅਰਸਾ ਯਾਦ ਆਉਂਦਾ ਹੈ, ਜਦੋਂ ਪੰਜਾਬੀਆਂ ਦਾ ਪੰਜਾਬ ਦੀ ਧਰਤੀ ਉਤੇ ਖੂਨ ਡੁੱਲ੍ਹਿਆ। ਪਾਣੀ ਜਿਹੜਾ ਖੇਤੀ ਸਾਹ ਰਗ ਹੈ ਪੰਜਾਬੀਆਂ ਦੀ, ਸਾਡੀ ਪੱਗ ਦਾ ਲੜ ਹੈ ਖੇਤੀ, ਲੇਕਿਨ ਅਸੀਂ 30 ਸਾਲ ਇਕੱਲੇ ਸਿੱਖ ਨੇ ਨਹੀਂ, ਸਮੂਹ ਪੰਜਾਬੀਆਂ ਨੇ, ਉਹ ਹਿੰਦੂ ਹੈ, ਮੁਸਲਿਮ ਹੈ, ਈਸਾਈ ਹੈ, 30 ਸਾਲ ਖੂਨ ਡੋਲ੍ਹਣ ਤੋਂ ਬਾਅਦ ਬੜੀ ਮੁਸ਼ਕਤ ਦੇ ਨਾਲ ਕੁਰਬਾਨੀਆਂ ਦੇਣ ਤੋਂ ਬਾਅਦ ਪੰਜਾਬ ਵਿਚ ਅਮਨ ਸ਼ਾਂਤੀ ਹੋਈ । ਸਪੀਕਰ ਸਾਹਿਬ, ਅੱਜ ਜਿਹੜਾ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਬਿਲ ਲੈ ਕੇ ਆਏ ਹਨ, ਮੈਂ ਸਪੋਰਟ ਕਰਦਾ ਹਾਂ, ਮਤੇ ਦਾ ਵੀ ਸਮਰਥਨ ਕਰਦਾ ਹਾਂ ਪਰ ਇਹ ਬਿੱਲ ਤੇ ਜਿਹੜਾ ਰੈਜੋਲਿਊਸ਼ਨ ਹੈ, ਸਪੀਕਰ ਸਾਹਿਬ ਇਸ ਨੇ ਕੁਝ ਨਹੀਂ ਕਰਨਾ। ਮੈਂ ਯਾਦ ਕਰਾਉਣਾ ਚਾਹਾਂਗਾ, ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਦੇ ਪਿੱਛੇ ਐਡਵੋਕੇਟ ਜਨਰਲ ਸਾਹਿਬ ਬੈਠੇ ਹਨ, ਮੈਂ ਯਾਦ ਕਰਾਉਣਾ ਚਾਹਾਂਗਾ 1966 ਦੇ ਪੁਨਰਗਠਨ ਐਕਟ ਦੀ ਧਾਰਾ ਨੂੰ ਸਟੇਟ ਵੱਲੋਂ ਚੈਲੰਜ਼ ਕੀਤਿਆਂ ਨੂੰ Case No. 1 no of 2002 ਵਕੀਲ ਸਾਹਿਬ ਸਾਲ ਗਿਣਤੀ ਕਰ ਲਵੋ ਕਿ ਕਿੰਨੇ ਹੋ ਗਏ, ਸੁਪਰੀਮ ਕੋਰਟ ਵਿੱਚ ਪੈਂਡਿੰਗ ਹੈ, ਸਾਡਾ ਸਟੇਟ ਅਧਿਕਾਰ ਲੁੱਟਿਆ ਗਿਆ

ਜਿਸ ਦੇ ਜਰੀਏ ਪਾਣੀ ਸਾਡਾ ਹਰਿਆਣਾ, ਦਿੱਲੀ ਤੇ ਰਾਜਸਥਾਨ ਨੂੰ ਦਿੱਤਾ ਗਿਆ। ਸਪੀਕਰ ਸਾਹਿਬ, ਆਪਾਂ ਕਿਹੜੀ ਗੱਲ ਕਰਦੇ ਹਾਂ ਕਿ ਗਵਰਨਰ ਸਾਹਿਬ ਦੀ, ਰਾਸ਼ਟਰਪਤੀ ਸਾਹਿਬ ਜੀ ਦੀ, ਸੁਪਰੀਮ ਕੋਰਟ ਦੀ, ਆਪਣੇ ਕੋਲ ਪਿਛੋਕੜ ਸਾਹਮਣੇ ਪਿਆ ਹੈ ਕਿ ਸਾਡੇ ਨਾਲ ਹੋਇਆ ਕੀ ਹੈ। ਹੁਣ ਕੈਪਟਨ ਸਾਹਿਬ, ਇਹ ਗੱਲ ਕਹਿ ਗਏ...

ਅ.ਰਿ.

**ਸਰਦਾਰ ਸਿਮਰਜੀਤ ਸਿੰਘ ਬੈਂਸ (ਜਾਰੀ)** : ਕੈਪਟਨ ਸਾਹਿਬ ਜਿਹੜੀ ਗੱਲ ਕਹਿ ਕੇ ਗਏ ਹਨ, ਮੈਂ ਉਸ ਵਾਸਤੇ ਧੰਨਵਾਦ ਕਰਦਾ ਹਾਂ ਅਤੇ ਮੈਂ ਉਸ ਨਾਲ ਸਹਿਮਤ ਹਾਂ ਪਰ ਜਿਹੜਾ ਇਹ ਕਹਿੰਦੇ ਹਨ ਕਿ ਕਿਸਾਨ ਰੇਲਾਂ ਦੇ ਧਰਨੇ ਖਤਮ ਕਰ ਦੇਣ, ਕਿਸਾਨ ਆਪਣਾ ਅੰਦੋਲਨ ਸਮਾਪਤ ਕਰ ਦੇਣ। ਸਪੀਕਰ ਸਾਹਿਬ, ਗੱਲ ਗਈ। ਕੈਪਟਨ ਸਾਹਿਬ, ਮੈਂ ਤੁਹਾਡੀ ਇਸ ਗੱਲ ਨਾਲ ਅਸਹਿਮਤ ਹਾਂ ਕਿ ਕਿਸਾਨ ਅੰਦੋਲਨ ਖਤਮ ਹੋ ਜਾਵੇ ਅਤੇ ਕਿਸਾਨ ਟ੍ਰੈਕਾਂ ਤੋਂ ਉੱਠ ਖੜ੍ਹੇ ਹੋਣ, ਕਿਸਾਨ ਸੜਕਾਂ ਤੇ ਨਾ ਬੈਠਣ। ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਸਰਕਾਰ ਨੂੰ ਇਕ ਅਪੀਲ ਕਰਾਂਗਾ, ਕਾਂਗਰਸ ਦੇ ਨੇਤਾ ਵਜੋਂ ਨਹੀਂ, ਮੈਂ ਪੰਜਾਬ ਦੇ ਉਸ ਮੁੱਖ ਮੰਤਰੀ ਨੂੰ ਕਹਾਂਗਾ ਜਿਹੜਾ ਕਿ ਜੱਟ ਮਹਾਂਸਭਾ ਦਾ ਫਾਊਂਡਰ ਹੈ। ਮੈਂ ਇਹ ਅਪੀਲ ਕਰਦਾ ਹਾਂ ਕਿ ਅੱਜ ਦੋ ਛੱਡ ਕੇ 115 ਐਮ.ਐਲ.ਏ ਅਤੇ ਸਾਰੇ ਮੈਂਬਰ ਪਾਰਲੀਮੈਂਟ ਤੁਸੀਂ ਲੋਕਾਂ ਦੀ ਅਗਵਾਈ ਕਰੋ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ)** : ਸਪੀਕਰ ਸਾਹਿਬ, ਮੈਂ ਵੀ ਸੀ.ਐਮ. ਸਾਹਿਬ ਦੀ ਸਪੀਚ ਸੁਣੀ ਸੀ। ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਕੁਰੈਕਟ ਕਰਨਾ ਚਾਹੁੰਦਾ ਹਾਂ ਕਿ ਸੀ.ਐਮ. ਸਾਹਿਬ ਨੇ ਕਿਸਾਨਾਂ ਨੂੰ ਅੰਦੋਲਨ ਖਤਮ ਕਰਨ ਦੀ ਅਪੀਲ ਨਹੀਂ ਕੀਤੀ ਬਲਕਿ ਅੱਜ ਅੰਦੋਲਨ ਲਈ ਸਹੀ ਰੂਪ-ਰੇਖਾ ਤਿਆਰ ਕਰਕੇ ਇਸ ਨੂੰ ਤਕੜਾ ਕੀਤਾ ਹੈ।(...ਵਿਘਨ) ਮੇਰੀ ਬੇਨਤੀ ਸੁਣ ਲਓ। ਸੀ.ਐਮ. ਸਾਹਿਬ ਨੇ ਕਿਹਾ ਹੈ ਕਿ ਅਜਿਹਾ ਅੰਦੋਲਨ ਬੰਦ ਕਰਨਾ ਪਵੇਗਾ ਜਿਹੜਾ ਆਪਣਿਆਂ ਨੂੰ ਖਾਵੇ, ਜਿਹੜਾ ਸਾਡਾ ਹੀ ਨੁਕਸਾਨ ਕਰ ਰਿਹਾ ਹੈ। ਰੇਲ ਟ੍ਰੈਕਾਂ ਦੀ ਗੱਲ ਕੀਤੀ ਹੈ ਜਿਸ ਦੇ ਬੰਦ ਹੋਣ ਨਾਲ ਪੰਜਾਬ ਦਾ ਹੀ ਨੁਕਸਾਨ ਹੋ ਰਿਹਾ ਹੈ। ਅਸੀਂ ਕੇਂਦਰ ਸਰਕਾਰ ਦੇ ਖਿਲਾਫ ਨਾ ਅੰਦੋਲਨ ਖਤਮ ਕੀਤਾ ਹੈ ਅਤੇ ਨਾ ਹੀ ਕਰਨਾ ਹੈ, ਨਾ ਹੀ ਇਹ ਸੀ.ਐਮ. ਸਾਹਿਬ ਨੇ ਕਿਹਾ ਹੈ ਕਿ ਮਰ-ਮਿਟਣ ਤੱਕ ਇਹ ਅੰਦੋਲਨ ਅੱਗੇ ਚੱਲੇਗਾ ਅਤੇ ਕਿਸੇ ਵੀ ਤਰ੍ਹਾਂ ਦਾ ਕਿਸਾਨ ਦਾ ਨੁਕਸਾਨ ਨਹੀਂ ਹੋਣ ਦੇਵਾਂਗੇ।(ਥੰਪਿੰਗ)

**ਸਰਦਾਰ ਸਿਮਰਜੀਤ ਸਿੰਘ ਬੈਂਸ** : ਸਪੀਕਰ ਸਾਹਿਬ, ਇਹ on record ਗੱਲ ਹੈ। ਚੰਗੀ ਗੱਲ ਹੈ ਕਿ ਇਨ੍ਹਾਂ ਨੇ ਹੁਣ ਦਰੁਸਤੀ ਕਰ ਲਈ ਹੈ, ਇਸ ਵਾਸਤੇ ਇਨ੍ਹਾਂ ਦਾ ਧੰਨਵਾਦ ਹੈ। (...ਵਿਘਨ) ਚੰਨੀ ਸਾਹਿਬ, ਤੁਹਾਡਾ ਧੰਨਵਾਦ। ਮੈਂ ਕਹਾਂਗਾ ਕਿ ਜਿਹੜੀ ਸਾਡੀ ਸਾਰੀ ਖੇਤੀਬਾੜੀ ਹੈ, ਇਕਾਨਮੀ ਹੈ, ਜੇਕਰ ਸਾਡੇ ਕਿਸਾਨ ਵੀਰਾਂ ਦੀ ਜੇਬ ਵਿੱਚ ਪੈਸਾ ਹੈ ਤਾਂ ਇਹ ਵਪਾਰ ਚੱਲਣਾ ਹੈ। ਮੈਂ ਕਿਸਾਨਾਂ ਨੂੰ ਇਕ ਕਦਮ ਹੋ ਅੱਗੇ

ਜਾ ਕੇ ਕਹਾਂਗਾ ਕਿ ਪੰਜਾਬ ਅੰਦਰ ਜਿੰਨੇ ਕੇਂਦਰ ਸਰਕਾਰ ਦੇ ਮਹਿਕਮੇ ਹਨ, ਉਨ੍ਹਾਂ ਸਾਰਿਆਂ ਨੂੰ ਤਾਲੇ ਲਗਾ ਦੇਣੇ ਚਾਹੀਦੇ ਹਨ। ਅੱਜ ਸਾਨੂੰ unity show ਕਰਨੀ ਚਾਹੀਦੀ ਹੈ ਅਤੇ unite ਹੋ ਕੇ ਕੇਂਦਰ ਸਰਕਾਰ ਦੇ ਇਸ ਫੈਸਲੇ ਦਾ ਵਿਰੋਧ ਕਰਨਾ ਚਾਹੀਦਾ ਹੈ। ਸਪੀਕਰ ਸਾਹਿਬ, ਅੱਰ ਰਾਜ ਅਧਿਕਾਰਾਂ ਦੀ ਗੱਲ ਚੱਲੀ ਹੈ। ਫੈਡਰੇਲਿਜ਼ਮ ਉੱਪਰ, ਸੰਘੀ ਢਾਂਚੇ ਉੱਪਰ ਕੇਂਦਰ ਦੇ ਹਮਲਿਆਂ ਦੀ ਗੱਲ ਚੱਲੀ ਹੈ, ਮੈਂ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਇਸ ਮਹਾਨ ਸਦਨ ਦੇ ਅੰਦਰ ਮੈਨੂੰ ਬੜੀ ਵਾਰੀ ਕੁੱਟ ਖਾਣੀ ਪਈ ਹੈ। ਸਤਿਕਾਰਯੋਗ ਦੋਸਤ ਬੈਠੇ ਹਨ, ਜਿਨ੍ਹਾਂ ਦੀ ਭੈਣ ਨੇ ਆਰਡੀਨੈਂਸ ਪਾਸ ਕਰਨ ਵੇਲੇ ਕੇਂਦਰੀ ਮੰਤਰੀ ਮੰਡਲ ਦੀ ਮੀਟਿੰਗ ਵਿੱਚ ਦਸਤਖਤ ਕੀਤੇ ਅਤੇ ਬਾਅਦ ਵਿੱਚ ਦੇਖਿਆ...(....ਵਿਘਨ) ਇਕ ਮਿੰਟ ਰੁਕੋ ਜੀ। ਮੈਂ ਤੁਹਾਨੂੰ ਪੁੱਛ ਕੇ ਨਹੀਂ ਬੋਲਣਾ। ਸਪੀਕਰ ਸਾਹਿਬ, ਬਾਅਦ ਵਿੱਚ ਜਦੋਂ ਸਾਰਾ ਪੰਜਾਬ ਸੜਕਾਂ ਤੇ ਆ ਗਿਆ ਅਤੇ ਪੰਜਾਬੀਆਂ ਦੇ ਇਸ ਰੋਸ ਨੇ ਉਨ੍ਹਾਂ ਨੂੰ ਥੁੱਕ ਕੇ ਚੱਟਣ ਲਈ ਮਜ਼ਬੂਰ ਕਰ ਦਿੱਤਾ।

**ਮਾਨਯੋਗ ਸਪੀਕਰ** : ਅੱਗੇ ਦੀ ਗੱਲ ਕਰੀਏ, ਪਿੱਛੇ ਦੀ ਨਾ ਕਰੀਏ।

**ਸਰਦਾਰ ਸਿਮਰਜੀਤ ਸਿੰਘ ਬੈਂਸ** : ਸਪੀਕਰ ਸਾਹਿਬ, ਇਸੇ ਮਹਾਨ ਸਦਨ ਦੇ ਅੰਦਰ ਮੈਨੂੰ ਤਿੰਨ ਵਾਰ ਮਾਰਸ਼ਲਾਂ ਤੋਂ ਬੜੀ ਬੁਰੀ ਤਰ੍ਹਾਂ ਕੁੱਟ ਖਾਣੀ ਪਈ। ਮੇਰੀ ਮੰਗ ਕੀ ਸੀ? ਪ੍ਰਾਈਵੇਟ ਮੈਂਬਰ ਬਿਲ ਲੈ ਕੇ ਆਉਂਦਾ ਹੈ ਕਿ ਸਾਡੀ ਸਟੇਟ ਦਾ ਇਹ ਸੰਵਿਧਾਨਕ ਹੱਕ ਹੈ, ਅਸੀਂ ਪਾਣੀ ਦੀ ਕੀਮਤ ਵਸੂਲਣੀ ਹੈ। ਮੈਨੂੰ ਯਾਦ ਹੈ ਕਿ 16 ਦਸੰਬਰ, 2016 ਨੂੰ ਰਾਜਸਥਾਨ ਨੂੰ 15,34,400 ਕਰੋੜ ਰੁਪਿਆ...ਇਹ ਰਕਮ ਮੈਂ ਨਹੀਂ ਦੱਸ ਰਿਹਾ, ਜਿਹੜਾ ਦੇਸ਼ ਅੰਦਰ ਜਿਹੜਾ Power and Water Commission ਹੈ, ਉਸ ਦੇ ਦਸਾਂ ਸਾਲਾਂ ਦੇ ਨਹਿਰੀ ਪਾਣੀ ਦੇ ਰੇਟਸ ਹਨ। ਅੱਜ ਰਾਜ ਅਧਿਕਾਰਾਂ ਦੀ ਗੱਲ ਤੁਰੀ ਹੈ। ਸਟੇਟ ਉੱਤੇ, ਫੈਡਰੇਲਿਜ਼ਮ ਉੱਤੇ ਹਮਲਿਆਂ ਦੀ ਗੱਲ ਤੁਰੀ ਹੈ। ਕੈਪਟਨ ਸਾਹਿਬ, ਮੇਰਾ ਖਿਆਲ ਹੈ ਕਿ ਤੁਸੀਂ ਕਨਵਿੰਸ ਹੋ ਕਿ ਪਾਣੀ ਦੀ ਕੀਮਤ ਵਸੂਲ ਕਰਨਾ ਪੰਜਾਬ ਦਾ ਸੰਵਿਧਾਨਕ ਹੱਕ ਹੈ। ਤੁਹਾਡੇ ਪੁਰਖੇ, ਤੁਹਾਡੇ ਦਾਦੇ-ਪੜਦਾਦਿਆਂ ਵੇਲੇ ਅੰਬਾਲਾ ਨੂੰ ਪਾਣੀ ਦਾ ਨਾਲਾ ਜਾਂਦਾ ਸੀ ਅਤੇ ਬ੍ਰਿਟਿਸ਼ ਗੌਰਮਿੰਟ ਤੋਂ ਉਸ ਪਾਣੀ ਦੀ ਕੀਮਤ ਵਸੂਲ ਕਰਦੇ ਰਹੇ ਹਨ। ਮਹਾਰਾਜਾ ਗੰਗਾ ਸਿੰਘ, ਬੀਕਾਨੇਰ ਰਿਆਸਤ ਦੇ ਰਾਜੇ ਨੇ ਬ੍ਰਿਟਿਸ਼ ਗੌਰਮਿੰਟ ਨੂੰ ਗੰਗ ਕਨਾਲ ਜ਼ਰੀਏ ਪਾਣੀ ਦੇ ਪੈਸੇ ਦਿੱਤੇ ਸੀ। ਅੱਜ ਅਸੀ 16 ਲੱਖ ਕਰੋੜ ਰੁਪਿਆ ਇਕੱਲੇ ਰਾਜਸਥਾਨ ਤੋਂ ਲੈਣਾ ਹੈ। ਹਰਿਆਣਾ ਅਤੇ ਦਿੱਲੀ ਵਾਲੇ ਬਾਕੀ ਹਨ। ਮੇਰੇ ਸਤਿਕਾਰਯੋਗ ਦੋਸਤ, ਕੇਜਰੀਵਾਲ ਸਾਹਿਬ ਦੇ ਸਾਥੀ ਬੈਠੇ ਹਨ। ** ** ਸਾਲ 2017 ਵਿੱਚ ਮੰਨ ਕੇ ਗਏ ਹਨ ਜਿਨ੍ਹਾਂ ਨਾਲ ਸਾਡਾ ਅਲਾਇੰਸ ਹੋਇਆ ਸੀ, ਬਕਾਇਦਾ ਅਨਾਉਂਸ ਹੋਇਆ ਸੀ ਕਿ ਪੰਜਾਬ ਨੂੰ 0.2MF ਪਾਣੀ, ਸਮਝ ਲਓ ਕਿ 10 ਮੋਟਰਾਂ ਜਿੰਨਾ ਪਾਣੀ ਜਾ ਰਿਹਾ ਹੈ, ਉਸ ਪਾਣੀ ਦੀ ਪੰਜਾਬ ਨੂੰ ਕੀਮਤ ਭੇਜਾਂਗਾ ਪਰ ਅਫਸੋਸ

ਅ.ਰ.

ਸਰਦਾਰ ਸਿਮਰਜੀਤ ਸਿੰਘ ਬੈਂਸ ਜਾਰੀ....

ਅਫਸੋਸ, ਹਿਮਾਚਲ ਪ੍ਰਦੇਸ਼ ਨੂੰ ਪਿਛਲੇ 7 ਮਹੀਨੇ ਹੋ ਗਏ, ਐਗਰੀਮੈਂਟ ਹੋਇਆ ਹੈ, ਹਿਮਾਚਲ ਪ੍ਰਦੇਸ਼ ਨੂੰ 21 ਕਰੋੜ ਰੁਪਿਆ ਦਿੱਲੀ ਦੀ ਸਰਕਾਰ ਨੇ ਪਾਣੀ ਦੀ ਕੀਮਤ ਦੇਣੀ ਤਹਿ ਕਰ ਦਿੱਤੀ (ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਚੀਮਾ ਸਾਹਿਬ, ਚੀਮਾ ਸਾਹਿਬ ਬੋਲੋ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਇਹ ਕਿਹੜੇ ਦਿਨ ਦੀ ਗੱਲ ਕਰਦੇ ਹਨ? ਇੱਥੇ ਬੋਲੀ ਜਾਂਦੇ ਹਨ, ** ** ਕਹੀ ਜਾਂਦੇ ਹਨ। ਕੋਈ ਇਸ ਤਰ੍ਹਾਂ ਦੀ ਗੱਲ ਨਹੀਂ ਹੋਈ। ਇਹ ਝੂਠ ਬੋਲਦੇ ਹਨ ਜੀ। ਇਹ ਹਾਊਸ ਨੂੰ ਮਿਸਲੀਡ ਕਰ ਰਹੇ ਹਨ ਜੀ। ਇਨ੍ਹਾਂ ਦੇ ਸ਼ਬਦ ਐਕਸਪੰਜ ਕਰੋ।

**ਮਾਨਯੋਗ ਸਪੀਕਰ:** ** ** ਦਾ ਨਾਮ ਐਕਸਪੰਜ ਕਰ ਦਿਉ। ਚੀਮਾ ਸਾਹਿਬ, ਐਕਸਪੰਜ ਕਰ ਦਿੱਤੇ ਹਨ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਐਲ.ਓ.ਪੀ. ਸਾਹਿਬ ਨੂੰ ਇਹ ਵੀਡਿਉ, ਜਿਹੜੀ ਵਿਚ ਪੱਤਰਕਾਰ ਸਤਿਕਾਰਯੋਗ ** ** ਸਾਹਿਬ ਹੁਰਾਂ ਨੂੰ ਸਵਾਲ ਪੁੱਛਦੇ ਹਨ ਕਿ ਕੀ ਤੁਸੀਂ ਪੰਜਾਬ ਨੂੰ ਪਾਣੀ ਕੀ ਕੀਮਤ ਭੇਜੋਗੇ।

**ਮਾਨਯੋਗ ਸਪੀਕਰ:** ਤੁਸੀਂ ਅੱਜ ਦੀ ਗੱਲ ਕਰੋ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਮੈਂ ਅੱਜ ਦੀ ਗੱਲ ਹੀ ਕਰ ਰਿਹਾ ਹਾਂ। ਰਾਜ ਅਧਿਕਾਰਾਂ ਦੇ ਉਤੇ ਵੱਡੇ ਡਾਕੇ ਦੀ ਗੱਲ ਕਰ ਰਿਹਾ ਹਾਂ। ਉਹ ਗੱਲ ਕਰ ਰਿਹਾ ਹਾਂ ਜਿਸ ਦੇ ਨਾਲ ਪੰਜਾਬ ਦੇ ਸਿਰ ਚੜ੍ਹਿਆ ਕਰਜ਼ਾ ਉੱਤਰ ਸਕਦਾ ਹੈ। ਕਿਸਾਨ ਕਰਜ਼ਾ ਮੁਕਤ ਹੋ ਸਕਦਾ ਹੈ। ਸੋ, ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਰਿਣੀ ਹਾਂ। ਮੈਂ ਵਾਧੂ ਸਮਾਂ ਨਹੀਂ ਲੈਣਾ। ਮੇਰੀ ਬੇਨਤੀ ਹੈ ਕਿ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਨੂੰ ਕਿ ਕਿਰਪਾ ਕਰਕੇ ਪੰਜਾਬ ਨੂੰ ਅੱਜ ਅਗਵਾਈ ਦਿਉ। ਅੱਜ ਪੰਜਾਬ ਤੁਹਾਡੇ ਵੱਲ ਦੇਖ ਰਿਹਾ ਹੈ। ਦਿੱਲੀ ਵੱਲ ਚਾਲੇ ਪਾ ਦਿਉ। ਕੀ ਮਜਾਲ ਮੋਦੀ ਸਰਕਾਰ ਦੀ ਕਿ ਇਹ ਕਾਲਾ ਕਾਨੂੰਨ ਜਿਹੜਾ ਪੰਜਾਬ ਤੇ ਪੰਜਾਬੀਆਂ ਵਾਸਤੇ ਡੈੱਥ ਵਾਰੰਟ ਹੈ, ਫਿਰ ਕੀ ਮਜਾਲ ਕਿ ਉਹ ਇਸ ਨੂੰ ਵਾਪਸ ਨਾ ਲੈਣ।

**ਮਾਨਯੋਗ ਸਪੀਕਰ:** ਸਰਦਾਰ ਪ੍ਰਗਟ ਸਿੰਘ ਜੀ।

**ਸਰਦਾਰ ਪ੍ਰਗਟ ਸਿੰਘ ਪੋਆਰ (ਜਲੰਧਰ ਕੈਂਟ):** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਜਿਹੜਾ ਸੀ.ਐਮ. ਸਾਹਿਬ ਨੇ ਰੈਜੋਲਿਊਸ਼ਨ ਔਰ ਇਹ ਬਿਲ ਪੇਸ਼ ਕੀਤੇ ਹਨ, ਮੈਂ ਉਨ੍ਹਾਂ ਦੇ ਪੱਖ ਵਿੱਚ ਬੋਲਣ ਲਈ ਖੜ੍ਹਾ ਹੋਇਆ ਹਾਂ। ਬਹੁਤ ਸਾਰੇ ਬੁਲਾਰਿਆਂ ਨੇ ਬਹੁਤ ਚੰਗੀਆਂ ਚੰਗੀਆਂ ਗੱਲਾਂ ਕੀਤੀਆਂ ਹਨ, ਜਿਹੜੀਆਂ ਸਾਡੀਆਂ ਸਟੇਟ ਤੇ ਸੈਂਟਰ ਦੀਆਂ ਜ਼ਿੰਮੇਵਾਰੀਆਂ ਹਨ, ਉਸ ਦੇ ਵਿੱਚ ਜਿਹੜੀਆਂ ਲਿਸਟਾਂ ਹਨ,

ਉਸ ਬਾਰੇ ਆਪਾਂ ਸਾਰਿਆਂ ਨੂੰ ਲਗਭੱਗ ਸਮਝ ਹੈ। ਮੈਨੂੰ ਤਾਂ ਇਕ ਗੱਲ ਅਜੇ ਤੱਕ ਸਮਝ ਨਹੀਂ ਆਈ, ਸਰਕਾਰਾਂ ਜਿਹੜੀਆਂ ਮਰਜ਼ੀ ਹੋਣ, ਆਪਣੇ ਸੂਬੇ ਨੂੰ ਸੈਂਟਰ ਤੋਂ ਜਿਹੜੀ ਹਵਾ ਚੱਲੀ ਹੈ, ਕਦੋਂ ਕੁ ਆਈ ਹੈ? ਜੇ 1947 ਤੋਂ ਆਨਵਰਡ ਹੀ ਦੇਖ ਲਈਏ, ਕਿਉਂਕਿ ਹਮੇਸ਼ਾ ਸੂਬਿਆਂ ਦੇ ਜਿਹੜੇ ਅਧਿਕਾਰ ਹਨ, ਉਹ ਕਰਟੇਲ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਕਿਉਂਕਿ ਮਾਨਸਿਕਤਾ ਕੀ ਹੈ? ਮਾਨਸਿਕਤਾ ਇਹ ਹੈ ਕਿ ਅਸੀਂ ਪਾਵਰ ਨੂੰ ਕਿਸ ਤਰ੍ਹਾਂ ਕੰਟਰੋਲ ਕਰਨਾ ਹੈ। ਇਹ ਬਿਊਰੋਕਰੇਸੀ ਦੇ ਮਨ ਵਿਚ ਵੀ ਹੈ। ਇਹ ਜਿਹੜੇ ਪਾਵਰ ਕੋਰੀਡੋਰ ਵਿਚ ਲੋਕ ਹੁੰਦੇ ਹਨ, ਉਨ੍ਹਾਂ ਦੇ ਦਿਮਾਗ ਵਿਚ ਵੀ ਇਹ ਗੱਲ ਹੁੰਦੀ ਹੈ।ਲੇਕਿਨ ਡਿਲੀਵਰੀ ਦੀ ਗੱਲ ਜੋ ਹੁੰਦੀ ਹੈ, ਉਹ ਬਹੁਤ ਘੱਟ ਹੁੰਦੀ ਹੈ। ਕਿਉਂਕਿ ਜਦੋਂ ਅਸੀਂ ਗਰਾਊਂਡ ਲੈਵਲ ਦੀ ਗੱਲ ਕਰਦੇ ਹਾਂ, ਉਸ ਦੇ ਵਿੱਚ ਗੈਪ ਬਹੁਤ ਹੈ, ਚਾਹੇ ਆਪਾਂ ਪਾਣੀਆਂ ਦੀ ਗੱਲ ਕਰ ਲਈਏ। ਚਾਹੇ ਜਿੰਨੇ ਵੀ ਪਿਛਲੇ ਸਾਲ ਦੇ ਦੌਰਾਨ ਜੋ ਕੁਝ ਹੋਇਆ ਹੈ, ਯੂਆਪਾ (ਯੂ.ਏ.ਪੀ.ਏ.), ਚਾਹੇ ਐਨ.ਆਈ.ਏ., ਚਾਹੇ ਨਾਗਰਿਕਤਾ ਸੋਧ ਬਿਲ , ਚਾਹੇ ਹੁਣ ਬਿਜਲੀ ਦਾ ਬਿਲ ਆਉਣ ਵਾਲਾ ਹੈ, ਇਨ੍ਹਾਂ ਸਾਰਿਆਂ ਦੇ ਵਿਚ ਕਿਤੇ ਨਾ ਕਿਤੇ ਉਹ ਅਧਿਕਾਰ ਕਰਟੇਲ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਆਮ ਘਰਾਂ ਦੇ ਵਿੱਚ ਆਪਾਂ ਗੱਲ ਕਰਦੇ ਹਾਂ ਕਿ ਫਲਾਣੇ ਬੰਦੇ ਨੇ ਫਲਾਣਾ ਘਰ ਖਰਾਬ ਕਰ ਦਿੱਤਾ। ਆਮ ਆਪਣੀ ਧਾਰਨਾ ਹੈ ਕਿ ਫਲਾਣਾ ਬੰਦਾ ਉਨ੍ਹਾਂ ਦੇ ਘਰ ਵਿੱਚ ਵੜ ਗਿਆ ਪਰ ਕਾਰਨ ਕੀ ਹੈ? ਆਪਾਂ ਕਦੇ ਸੋਚਿਆ ਨਹੀਂ ਕਿ ਜੇ ਉਸ ਘਰ ਵਿਚ ਕਿਤੇ ਨਾ ਕਿਤੇ ਕੋਈ ਗੈਪ ਸੀ, ਉਸ ਘਰ ਵਿੱਚ ਕੋਈ ਕਮੀ ਪੇਸ਼ੀ ਸੀ, ਉਹ ਤਾਂ ਹੀ ਵੜਿਆ, ਅਦਰਵਾਈਜ਼ ਉਹ ਨਹੀਂ ਵੜ ਸਕਦਾ ਸੀ। ਅੱਜ ਸਾਨੂੰ ਕਿਸ ਚੀਜ਼ ਦੀ ਜ਼ਰੂਰਤ ਹੈ? ਅੱਜ ਸਾਨੂੰ ਜ਼ਰੂਰਤ ਹੈ, ਦੇਖੋ, ਸੈਂਟਰ ਸਰਕਾਰ ਦੀਆਂ ਸ਼ਰਾਰਤਾਂ ਤਾਂ ਬਹੁਤ ਹਨ। ਸਾਲ 1970 ਦੇ ਵਿੱਚ ਜਿਹੜਾ ਫੈਮਿਲੀ ਪਲਾਨਿੰਗ ਐਕਟ ਬਣਿਆ ਸੀ, ਸੈਂਸਿਜ ਵੀ ਹੋਇਆ ਸੀ, ਉਸ ਦਾ ਇਕ ਫਾਰਮੂਲਾ ਬਣਿਆ ਸੀ, ਜਿਹੜੀਆਂ ਸਰਕਾਰਾਂ ਇਸ ਨੂੰ ਚੰਗੀ ਤਰ੍ਹਾਂ ਗਵਰਨ ਕਰਨੀਆਂ ਤੇ ਇੰਪਲੀਮੈਂਟ ਕਰਨਗੀਆਂ, ਉਨ੍ਹਾਂ ਨੂੰ ਬੈਟਰ ਫੈਸਲੀਟੀਜ ਦਿੱਤੀਆਂ ਜਾਣਗੀਆਂ। ਜਿਹੜੀਆਂ ਹੁਣੇ ਹੀ ਗੌਰਮਿੰਟ ਨੇ ਸਕਰੈਪ ਕੀਤੀਆਂ ਹਨ। ਇਸ ਦਾ ਮਤਲਬ ਇਹ ਹੋਇਆ ਕਿ ਚਾਹੇ ਉਹ ਸਾਊਦਰਨ ਸਟੇਟ ਸੀ, ਇਸ ਦਾ ਮਤਲਬ ਇਹ ਹੋਇਆ ਕਿ ਜਿਹੜੇ ਮਿਸ ਮੈਨੇਜ ਕਰਦੇ ਹਨ, ਜਿਹੜੇ ਇਹੋ ਜਿਹਾ ਕਿਓਸ ਕਰੀਏਟ ਕਰਦੇ ਹਨ, ਇਹ ਸਰਕਾਰ ਉਨ੍ਹਾਂ ਨੂੰ ਫਿਸੀਲੀਟੇਟ ਕਰਦੀ ਹੈ, ਇਹ ਦੇਸ਼ ਦੇ ਹੱਕ ਵਿੱਚ ਨਹੀਂ ਹੈ, ਇਸ ਦੇਸ਼ ਦੇ ਕਦੇ ਵੀ ਫਾਇਦੇ ਵਿਚ ਨਹੀਂ ਹੈ। ਆਪਾਂ ਦੇਖੋ ਸਮੇਂ ਸਮੇਂ ਤੇ, ਸਾਡੇ ਫਾਈਨਾਂਸ ਮਨਿਸਟਰ ਸਾਹਿਬ ਬੈਠੇ ਹਨ, ਮੈਂ ਕਿਸੇ ਇੱਕ ਸਰਕਾਰ ਨੂੰ ਨਹੀਂ ਕਹਿੰਦਾ। ਲਗਭੱਗ ਢਾਈ ਲੱਖ ਕਰੋੜ, ਦੋ ਲੱਖ ਸੱਠ ਹਜ਼ਾਰ ਕਰੋੜ ਰੁਪਿਆ ਤਾਂ ਆਪਾਂ ਵੀ ਆਪਣੇ ਸਿਰ ਤੇ ਚਾੜ੍ਹ ਲਿਆ ਹੈ। ਆਪਾਂ ਵੀ ਕਿਤੇ, ਪਰ ਉਹ ਘਰਾਂ ਵਿਚ ਵੜੇ ਕਿਉਂ ਹਨ? ਕਿਉਂਕਿ ਉਹ ਸਾਡੇ ਨਾਲੋ ਉੱਚੀ ਜਗ੍ਹਾ ਤੇ ਬੈਠੇ ਹਨ ਅਤੇ ਸਾਡੇ ਨਾਲੋਂ ਸ਼ਰਾਰਤੀ ਵੱਧ ਹਨ। ਉਨ੍ਹਾਂ ਦੀ ਮਾਨਸਿਕਤਾ ਦੇ ਵਿਚ ਕਿਤੇ ਨਾ ਕਿਤੇ ਸ਼ਰਾਰਤ ਵੜੀ ਹੋਈ ਹੈ। ਉਸ ਢਾਈ ਲੱਖ ਕਰੋੜ ਦੇ ਕਰਜ਼ੇ ਨੇ ਸਾਨੂੰ ਕੀ ਕੀਤਾ ਹੈ? ਮੈਨੂੰ ਨਹੀਂ ਲਗਦਾ ਕਿ

ਡਾਈਵਰਸੀਫਿਕੇਸ਼ਨ ਲਈ ਅਸੀਂ ਆਪ ਵੀ ਕੁਝ ਕੀਤਾ ਹੋਵੇ। ਮੈਨੂੰ ਨਹੀਂ ਲਗਦਾ ਕਿ ਐਜੂਕੇਸ਼ਨ ਦੇ ਵਿਚ ਕਿਤੇ ਆਪਾਂ ਆਰ.ਐਨ.ਡੀ. ਕੀਤੀ ਹੋਵੇ। ਕਿਉਂਕਿ ਬੀਤੇ ਹੋਏ ਸਮੇਂ ਤੋਂ ਤੁਸੀਂ ਸਿੱਖ ਸਕਦੇ ਹੋ । ਮੈਨੂੰ ਨਹੀਂ ਲਗਦਾ ਕਿ ਐਜੂਕੇਸ਼ਨ ਵਿਚ ਆਪਾਂ ਵੀ ਕਦੇ ਆਰ.ਐਂਡ.ਡੀ. ਕੀਤੀ ਹੋਵੇ ਕਿਉਂਕਿ ਬੀਤੇ ਹੋਏ ਤੋਂ ਤੁਸੀਂ ਸਿੱਖ ਸਕਦੇ ਹੋ, ਆਉਣ ਵਾਲੇ ਸਮੇਂ ਨੂੰ ਵਿਜ਼ੁਲਾਈਜ਼ ਕਰ ਸਕਦੇ ਹੋ ਲੇਕਿਨ ਵਰਤਮਾਨ ਸਮੇਂ ਵਿਚ ਅਸੀਂ ਸਭ ਕੁੱਝ ਕਰ ਸਕਦੇ ਹਾਂ।

## Extension of Time of the Sitting

**ਮਾਨਯੋਗ ਸਪੀਕਰ:** ਪਰਗਟ ਸਿੰਘ ਜੀ, ਇਕ ਮਿੰਟ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਅੱਜ ਦਾ ਬਿਜ਼ਨਸ ਖਤਮ ਹੋਣ ਤੱਕ ਸਦਨ ਦਾ ਸਮਾਂ ਵਧਾ ਲਿਆ ਜਾਵੇ।

(ਅਵਾਜ਼ਾਂ: ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ:** ਅੱਜ ਦਾ ਬਿਜ਼ਨਸ ਖਤਮ ਹੋਣ ਤੱਕ ਸਦਨ ਦਾ ਸਮਾਂ ਵਧਾਇਆ ਜਾਂਦਾ ਹੈ।

*****

**(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਮੈਂਬਰ ਸਰਦਾਰ ਬਲਵਿੰਦਰ ਸਿੰਘ ਬੈਂਸ ਆਪਣੀ ਸੀਟ ਤੋਂ ਖੜੇ ਹੋ ਕੇ ਮਾਨਯੋਗ ਸਪੀਕਰ ਸਾਹਿਬ ਨੂੰ ਸਦਨ ਦਾ ਸਮਾਂ ਹੋਰ ਵਧਾਉਣ ਅਤੇ ਲੋਕ ਇਨਸਾਫ ਪਾਰਟੀ ਨੂੰ ਘੱਟ ਸਮਾਂ ਮਿਲਣ ਬਾਰੇ ਗਿਲਾ ਜ਼ਾਹਿਰ ਕਰ ਰਹੇ ਸਨ।)**

**ਮਾਨਯੋਗ ਸਪੀਕਰ:** ਤੁਸੀਂ ਸਮਾਂ ਲੈ ਲਿਓ, ਜਿਹੜਾ ਵਾਧਾ ਕਰਾਂਗੇ।(ਵਿਘਨ...ਸ਼ੋਰ) ਬੈਂਸ ਸਾਹਿਬ, ਮੇਰੀ ਗੱਲ ਸੁਣੋ। ਜਿਹੜੇ ਸਿਮਰਜੀਤ ਬੈਂਸ ਸਾਹਿਬ ਬੋਲੇ ਹਨ, ਉਨ੍ਹਾਂ ਦਾ ਤਿੰਨ ਮਿੰਟ ਦਾ ਸਮਾਂ ਸੀ, ਉਹ 9 ਮਿੰਟ ਬੋਲੇ ਹਨ। ਮੇਰੇ ਕੋਲ ਇਕ-ਇਕ ਮਿੰਟ ਦਾ ਬਿਓਰਾ ਹੈ। ਤੁਹਾਡਾ ਤਿੰਨ ਮਿੰਟ ਦਾ ਟਾਈਮ ਹੈ।ਉਹ 9 ਮਿੰਟ ਬੋਲੇ ਹਨ, 6 ਮਿੰਟ ਫਾਲਤੂ ਬੋਲੇ ਹਨ। ਮੇਰੇ ਤੇ ਇਹ ਇਲਜ਼ਾਮ ਨਾ ਲਗਾਓ। ਤੁਸੀਂ ਆਪਣੀ ਗੱਲ ਕਰ ਲਈ। ਜੇਕਰ ਮੈਂ ਸਦਨ ਦਾ ਸਮਾਂ 6 ਘੰਟੇ ਹੋਰ ਵਧਾ ਦਿਆਂ, ਉਨਾਂ ਸਮਾਂ ਤੁਸੀਂ ਆਲਰੇਡੀ ਬੋਲ ਚੁੱਕੇ ਹੋ। ਇਸ ਤਰ੍ਹਾਂ ਨਾ ਕਰੋ। ਹਾਂ ਜੀ, ਪਰਗਟ ਸਿੰਘ ਜੀ।

**ਸਰਦਾਰ ਪ੍ਰਗਟ ਸਿੰਘ ਪੋਆਰ :** ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਵਰਤਮਾਨ ਸਮਾਂ ਸਭ ਤੋਂ ਪਾਵਰਫੁੱਲ ਸਮਾਂ ਹੁੰਦਾ ਹੈ, ਉਸ ਵਿਚ ਹੀ ਤੁਸੀਂ ਬਦਲਾਅ ਲਿਆ ਸਕਦੇ ਹੋ, ਅਦਰਵਾਈਜ਼ ਬਦਲਾਅ ਨਹੀਂ ਆਉਣਾ। ਅਸੀਂ ਆਰ.ਐਂਡ.ਡੀ. ਕਦੇ ਨਹੀਂ ਕੀਤੀ। ਮੈਨੂੰ ਥੋਹੜਾ ਬਹੁਤਾ ਖੇਡਾਂ ਕਰਕੇ ਬਾਹਰਲੇ ਮੁਲਕਾਂ ਵਿਚ ਜਾਣ ਦਾ ਮੌਕਾ ਮਿਲਿਆ। ਇਜ਼ਰਾਈਲ ਇਕ ਛੋਟਾ ਜਿਹਾ ਦੇਸ਼ ਹੈ ਅਤੇ ਉਨ੍ਹਾਂ ਕੋਲ ਮੈਨੂੰ ਲਗਦਾ ਕਿ ਪਾਣੀ ਦੀ ਬੂੰਦ ਤੱਕ ਵੀ ਨਹੀਂ ਹੈ ਅਤੇ ਅੱਜ ਅਮਰੀਕਾ ਦੀ 70 ਫੀਸਦੀ ਇਕਨਾਮੀ ਨੂੰ ਉਹ ਕੰਟਰੋਲ ਕਰ

ਰਿਹਾ ਹੈ।ਇਕ ਮੈਂ ਸਾਰਿਆਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿਉਂਕਿ ਪਾਲੀਟੀਸ਼ੀਅਨ ਅੱਜ ਉਥੇ ਆ ਕੇ ਖੜ ਗਿਆ ਹੈ ਜਿਥੇ ਕੋਈ ਸਾਡੀ ਦਿਲੋਂ ਇਜ਼ਤ ਨਹੀਂ ਕਰਦਾ, ਹੁਣ ਤਾਂ ਲੋਕ ਬੋਰਡ ਲਗਾਉਣ ਲੱਗ ਪਏ ਕਿ ਇਥੇ ਵੜੇ ਤਾਂ ਤੁਹਾਨੂੰ ਸੋਧਾਂਗੇ। ਆਪਾਂ ਇੱਥੇ ਤੱਕ ਆ ਗਏ ਹਾਂ। ਆਪਾਂ ਜਿਹੜੀ ਨੌਟੰਕੀ ਕਰਦੇ ਹਾਂ, ਚਾਹੇ ਕੋਈ ਟਰੈਕਟਰ ਤੇ ਚੜਿਆ ਹੋਵੇ ਜਾਂ ਕੁੱਝ ਹੋਰ, ਇਸ ਨੂੰ ਬੰਦ ਕਰ ਲਈਏ, ਇਸ ਵਿਚੋਂ ਲੱਭਣਾ ਕੁੱਝ ਨਹੀਂ। ਆਪਾਂ ਕਿਸੇ ਚੰਗੇ ਥੌਟ ਪ੍ਰੋਸੈਸ ਵਿਚ ਆ ਕੇ ਗੱਲ ਕਰੀਏ। ਇਹ ਹਾਊਸ ਇਸੇ ਲਈ ਬਣਿਆ ਹੈ। ਸਪੀਕਰ ਸਾਹਿਬ, ਮੈਂ ਤੁਹਾਨੂੰ ਵੀ ਇਕ ਬੇਨਤੀ ਜ਼ਰੂਰ ਕਰਨੀ ਚਾਹੁੰਦਾ ਹਾਂ ਕਿ ਜਦੋਂ ਵੀ ਕਦੇ ਰੌਲਾ ਪੈਂਦਾ ਹੈ, ਉਹ ਟਾਈਮ ਦਾ ਪੈਂਦਾ ਹੈ।ਆਪਾਂ ਟਾਈਮ ਹੀ ਵਧਾ ਲਈਏ। ਮੇਰੇ ਕਹਿਣ ਦਾ ਮਤਲਬ ਹੈ ਕਿ ਰੈਗੁਲਰ ਸੈਸ਼ਨ ਦਾ ਸਮਾਂ ਹੀ ਹਫਤੇ ਦਾ ਕਰ ਲਈਏ, 10 ਦਿਨ ਦਾ ਕਰ ਲਈਏ। 15-15, 20-20 ਮਿੰਟ ਸਾਰਿਆਂ ਨੂੰ ਹੀ ਬੋਲਣ ਦਾ ਮੌਕਾ ਮਿਲੇ। (ਥੰਪਿੰਗ) ਜਦੋਂ ਇਹ ਬੋਲਣਗੇ ਤਾਂ ਉਹ ਹਾਊਸ ਦਾ ਰਿਕਾਰਡ ਬਣੇਗਾ। ਇਕ ਪਾਸੇ ਤਾਂ ਆਪਾਂ ਅਫਸਰਾਂ ਨੂੰ ਬਲੇਮ ਕਰਦੇ ਹਾਂ ਕਿ ਇਹ ਸਾਨੂੰ ਕਿਸੇ ਪਾਸੇ ਵੀ ਲੱਗਣ ਨਹੀਂ ਦਿੰਦੇ ਅਤੇ ਦੂਜੇ ਪਾਸੇ ਅਸੀਂ ਜਿਹੜੀ ਲੈਜਿਸਲੇਸ਼ਨ ਕਰਨੀ ਹੈ। ਜਦੋਂ ਬਿੱਲ ਲੈ ਕੇ ਆਉਂਦੇ ਹਾਂ, ਚਲੋ ਇਹ ਤਾਂ ਇਕ ਐਮਰਜੈਂਸੀ ਵਾਲਾ ਕੰਮ ਸੀ, ਇਸ ਵਿਚ ਤਾਂ ਠੀਕ ਹੈ ਪਰ ਅਦਰਵਾਈਜ਼ ਇਕ ਪਾਸੇ ਤੁਸੀਂ ਬਿਲ ਪਾਸ ਕਰਵਾ ਰਹੇ ਹੁੰਦੇ ਹੋ ਅਤੇ ਦੂਜੇ ਪਾਸੇ ਸਾਨੂੰ ਬਿੱਲ ਦੀਆਂ ਕਾਪੀਆਂ ਮਿਲ ਰਹੀਆਂ ਹੁੰਦੀਆਂ ਹਨ। ਸੋ, ਆਪਾਂ ਉਸ ਵਿਚ ਇਨਪੁੱਟ ਕੀ ਪਾਉਣੀ ਹੈ। ਸਰ, ਬੇਸੀਕਲੀ ਡੈਮੋਕਰੇਸੀ ਦਾ ਮੂਲ ਰੂਪ ਡਿਸਕਸ਼ਨ ਹੈ, ਇਸ ਵਿਚੋਂ ਚੰਗੀਆਂ ਚੀਜ਼ਾਂ ਨਿਕਲਦੀਆਂ ਹਨ। ਆਪਾਂ ਸਾਰੇ ਹੀ ਚੰਗੀਆਂ ਥਾਵਾਂ ਤੋਂ ਆਉਂਦੇ ਹਾਂ। ਸੋ, ਇਸ ਕਰਕੇ ਮੇਰੀ ਇਹ ਬੇਨਤੀ ਹੈ ਕਿ ਆਪਾਂ ਇਸ ਤੇ ਵੀ ਪਹਿਰਾ ਦਈਏ ਅਤੇ ਆਪਣੇ ਐਜੂਕੇਸ਼ਨ ਸਿਸਟਮ ਨੂੰ ਸਟਰਾਂਗ ਕਰਨ ਦੀ ਜ਼ਰੂਰਤ ਹੈ। ਮੈਂ ਇਹ ਸਮਝਦਾ ਹਾਂ ਕਿ ਸੂਬੇ ਅਤੇ ਸੈਂਟਰ ਦੇ ਰਿਲੇਸ਼ਨ ਕੋਰਡੀਅਲ ਹੋਣੇ ਚਾਹੀਦੇ ਹਨ। ਕੀਤਾ ਤਾਂ ਸਾਰਿਆਂ ਨੇ ਹੀ ਹੈ ਪਰ ਬਦਕਿਸਮਤੀ ਨਾਲ ਜੋ ਪਿਛਲੇ ਸਾਲ ਜਾਂ ਦੋ ਸਾਲਾਂ ਦੇ ਵਿਚ ਅਮੈਂਡਮੈਂਟਸ ਆਈਆਂ। ਦੇਖੋ, ਜਿਹੜਾ ਆਨੰਦਪੁਰ ਸਾਹਿਬ ਦਾ ਮਤਾ ਸੀ, ਉਸ ਨੂੰ ਇਕ ਵੱਖਰੇ ਤਰੀਕੇ ਨਾਲ ਪ੍ਰਾਜੈਕਟ ਕਰਕੇ ਬਦਨਾਮ ਕਰਨ ਦੀ ਕੋਸ਼ਿਸ਼ ਕੀਤੀ ਗਈ ਪਰ ਬਦਕਿਸਮਤੀ ਇਹ ਵੀ ਹੈ ਕਿ ਸਾਡਾ ਅਕਾਲੀ ਦਲ ਜਿਹੜਾ ਪੰਜਾਬ ਦੀ ਖੇਤਰੀ ਪਾਰਟੀ ਸੀ। ਮੇਰਾ ਖਿਆਲ ਹੈ ਕਿ ਕੈਪਟਨ ਅਮਰਿੰਦਰ ਸਿੰਘ ਅਤੇ ਸਰਦਾਰ ਪਰਕਾਸ਼ ਸਿੰਘ ਬਾਦਲ ਦਾ ਜਿਨਾ ਤਜਰਬਾ ਹੈ, ਉਨ੍ਹਾਂ ਇਸ ਹਾਊਸ ਵਿਚ ਸ਼ਾਇਦ ਹੀ ਕਿਸੇ ਦਾ ਹੋਵੇ। ਪਰ ਜਦੋਂ ਇਹ ਆਰਡੀਨੈਂਸ ਆਏ ਤਾਂ ਬਾਦਲ ਸਾਹਿਬ ਕੋਲੋਂ ਵੀ ਕਹਾ ਲਿਆ ਕਿ ਇਹ ਆਰਡੀਨੈਂਸ ਬਹੁਤ ਚੰਗੇ ਹਨ। ਚਲੋ, ਹੁਣ ਇਹ ਭਰਪਾਈ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਚਲੋ, ਦੇਰ ਆਏ ਦਰੁਸਤ ਆਏ। ਸੈਂਟਰ ਨੇ ਹਮੇਸ਼ਾ ਹੀ ਪੰਜਾਬ ਨੂੰ ਜਾਂ ਤਾਂ ਲੀਡਰਸ਼ਿਪ ਦੇ ਜ਼ਰੀਏ ਜਾਂ ਆਪਣੀਆਂ ਪਾਲਿਸੀਜ਼ ਦੇ ਜ਼ਰੀਏ, ਕੰਮਜ਼ੋਰ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿਉਂਕਿ ਪੰਜਾਬ

ਹਮੇਸ਼ਾਂ ਹੀ ਜ਼ੁਲਮ ਦੇ ਖਿਲਾਫ ਖੜਦਾ ਹੈ। ਜੇ ਪਿਛਲੀ ਵਾਰੀ ਪਾਣੀਆਂ ਦਾ ਐਕਟ ਟਰਮੀਨੇਟ ਕੀਤਾ ਹੈ ਤਾਂ ਉਹ ਵੀ ਕੈਪਟਨ ਅਮਰਿੰਦਰ ਸਿੰਘ ਜੀ ਦੇ ਹਿੱਸੇ ਆਇਆ ਹੈ।

ਅ.ਰ.

**ਸਰਦਾਰ ਪ੍ਰਗਟ ਸਿੰਘ: (ਜਾਰੀ)....**ਤੇ ਇਹ ਵੀ ਕੈਪਟਨ ਅਮਰਿੰਦਰ ਸਿੰਘ ਜੀ ਦੇ ਹਿੱਸੇ ਆਇਆ ਹੈ। ਠੀਕ ਹੈ ਕਿ ਲੜਾਈ ਬਹੁਤ ਵੱਡੀ ਹੈ। ਮੈਂ ਸੀ.ਐਮ. ਸਾਹਿਬ ਤੁਹਾਨੂੰ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਦੇ ਵਿੱਚ ਜਿੱਥੇ ਤੱਕ ਵੀ ਆਪਾਂ ਨੂੰ ਜਾਣਾ ਪਵੇ ਚਾਹੇ ਕੋਈ experts engage ਕਰਨੇ ਪੈਣ, ਕਿਉਂਕਿ ਇਹ ਹੁਣ ਬਹੁਤ ਜ਼ਿਆਦਾ ਹੋ ਗਿਆ ਹੈ। ਇੰਨਾ ਜ਼ਿਆਦਾ ਹੋ ਗਿਆ ਹੈ ਕਿ ਅਸੀਂ ਆਪਣੇ ਬੱਚਿਆਂ ਦੀ ਐਜੂਕੇਸ਼ਨ ਦੀ ਗੱਲ ਨਹੀਂ ਕਰਦੇ, ਅਸੀਂ ਆਪਣੇ ਬੱਚਿਆਂ ਦੀ ਨੌਕਰੀਆਂ ਦੀ ਗੱਲ ਨਹੀਂ ਕਰਦੇ, ਅਸੀਂ ਤਾਂ ਇਹ ਗੱਲ ਕਰਦੇ ਹਾਂ ਕਿ ਅਸੀਂ ਸੋਸਾਇਟੀ ਨੂੰ ਡਿਵਾਈਡ ਕਿਸ ਤਰ੍ਹਾਂ ਕਰਨਾ ਹੈ। ਜਦੋਂ ਇਹੋ ਜਿਹੀ ਸਿਚੂਏਸ਼ਨ ਹੋਵੇ ਤਾਂ ਮੇਰਾ ਖਿਆਲ ਹੈ ਉਦੋਂ ਸਾਨੂੰ ਜਿਹੜੀ ਐਜੂਕੇਸ਼ਨ ਸਾਡੇ ਗੁਰੂਆਂ ਦੀ ਫਿਲਾਸਫੀ ਹੈ, ਸਾਨੂੰ ਉਸ ਤੇ 200 ਪਰਸੈਂਟ ਖੜਾ ਹੋਣਾ ਚਾਹੀਦਾ ਹੈ। ਸਾਨੂੰ ਕਮਜ਼ੋਰੀ ਨਹੀਂ ਦਿਖਾਉਣੀ ਚਾਹੀਦੀ ਹੈ। ਇਹ ਪਾਲੀਟਿਕਸ ਦੇ ਵਿੱਚ ਜਿਹੜਾ ਕਾਰੋਬਾਰ ਦਾ ਕੰਮ ਆ ਗਿਆ। ਸਾਡੇ ਤੇ ਢਾਈ ਲੱਖ ਕਰੋੜ ਰੁਪਏ ਦਾ ਕਰਜ਼ਾ ਹੋ ਗਿਆ ਹੈ। ਉਸ ਦੇ ਲਈ ਜ਼ਿੰਮੇਵਾਰ ਤਾਂ ਅਸੀਂ ਹਾਂ ਕੋਈ ਦੂਜਾ ਨਹੀਂ ਹੈ। ਜਿਨ੍ਹਾਂ ਚਿਰ ਅਸੀਂ ਆਪਣਾ ਘਰ ਨਹੀਂ ਸਵਾਰਦੇ ਉਨ੍ਹਾ ਚਿਰ ਕੋਈ ਦੂਸਰਾ ਵੀ ਸਵਾਰਨ ਨਹੀਂ ਦਿੰਦਾ। ਇਹ ਸਟੇਟਾਂ ਤੇ ਸੈਂਟਰ ਦੇ ਵਿੱਚ ਕੋਈ confrontation ਨਹੀਂ ਹੋਣੀ ਚਾਹੀਦੀ। ਮੈਂ ਸਮਝਦਾ ਹਾਂ ਕਿ ਇਸ ਵਿੱਚੋਂ ਕੁਝ ਨਹੀਂ ਨਿਕਲਣਾ। But at the same time ਜੇ ਉਹ ਬਿਲਕੁਲ ਸਾਨੂੰ ਮਜਬੂਰ ਕਰਦੇ ਹਨ । ਵੇਖੋ ਪੰਜਾਬੀਆਂ ਨੇ 80% ਯੋਗਦਾਨ ਪਾਇਆ ਜਦੋਂ ਦੇਸ਼ ਦੀ ਆਜ਼ਾਦੀ ਸੀ। ਅਸੀਂ ਚਾਹੁੰਦੇ ਕੀ ਹਾਂ? ਸਾਨੂੰ ਇਹ ਕਦੀ ਕੁਝ ਕਹਿੰਦੇ ਹਨ, ਕਦੀ ਕੁਝ ਕਹਿੰਦੇ ਹਨ। ਇਹ ਕਦੀ ਕਹਿੰਦੇ ਹਨ ਕਿ ਅਸੀਂ ਵੱਖਵਾਦੀ ਹਾਂ, ਕਦੀ ਕੁਝ ਕਹਿੰਦੇ ਹਾਂ। ਅਸੀਂ ਸਿਰਫ ਇੱਜ਼ਤ ਨਾਲ ਰਹਿਣਾ ਚਾਹੁੰਦੇ ਹਾਂ, ਸਾਡੀ ਹੋਰ ਕੋਈ ਗੱਲ ਨਹੀਂ ਹੈ। ਅੱਜ ਤਾਂ ਦੁਨੀਆਂ ਦੇ ਉਤੇ ਕੋਈ ਖਾਲਿਸਤਾਨ ਦੀ ਗੱਲ ਕਰਨ ਵਾਲਾ ਹੋਵੇ। ਮੈਨੂੰ ਨਹੀਂ ਲੱਗਦਾ। ਸਾਡੀਆਂ ਏਜੰਸੀਆਂ ਇਸ ਨੂੰ ਇੰਨਾਂ ਤੂਲ ਦਿੰਦੀਆਂ ਹਨ ਕਿਉਂਕਿ ਮੈਂ ਪੁਲਿਸ ਵਿੱਚ ਵੀ ਰਿਹਾ ਹਾਂ, ਇਸ ਲਈ ਮੈਨੂੰ ਸਾਰੀ ਗੱਲ ਦੀ ਸਮਝ ਹੈ ਕਿ ਗੱਲ ਕਿੱਥੇ ਖੜੀ ਹੈ। ਲੇਕਿਨ ਅੱਜ ਜ਼ਰੂਰਤ ਹੈ ਕਿ ਅਸੀਂ ਉਸ ਮਾਨਸਿਕਤਾ ਨੂੰ ਸੁਧਾਰੀਏ, ਉਸ ਮਾਨਸਿਕਤਾ ਨੂੰ ਪਾਜ਼ੀਟਿਵ ਵਾਲੇ ਪਾਸੇ ਲੈ ਕੇ ਜਾਈਏ ਤਾਂ ਕਿ ਜਿਹੜੀਆਂ ਸਾਡੇ ਦੇਸ਼ ਦੀਆਂ ਮੂਲ ਰੂਪ ਦੇ ਵਿੱਚ ਸਮੱਸਿਆਵਾਂ ਹਨ, ਉਨ੍ਹਾਂ ਦਾ ਆਪਾਂ ਸਮਾਧਾਨ ਕਰ ਸਕੀਏ। ਸੋ ਜਿਹੜਾ ਬਿਲ ਅਤੇ ਰੈਜ਼ੋਲਿਊਸ਼ਨ ਸੀ.ਐਮ. ਸਾਹਿਬ ਨੇ ਮੂਵ ਕੀਤਾ ਹੈ, ਮੈਂ ਉਸ ਦੀ ਪ੍ਰੋੜਤਾ ਕਰਦਾ ਹਾਂ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਪ੍ਰੋਫੇਸਰ ਬਲਜਿੰਦਰ ਕੌਰ ਜੀ।

**ਪ੍ਰੋਫੈਸਰ ਬਲਜਿੰਦਰ ਕੌਰ (ਤਲਵੰਡੀ ਸਾਬੋ):** ਧੰਨਵਾਦ, ਸਪੀਕਰ ਸਾਹਿਬ, ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ। ਸਭ ਤੋਂ ਪਹਿਲਾਂ ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦੀ ਹਾਂ ਕਿ ਜਿੰਨਾਂ ਨੇ ਅੱਜ ਦ੍ਰਿੜਤਾ ਦੇ ਨਾਲ ਅਤੇ ਹਿੰਮਤ ਦੇ ਨਾਲ ਅੱਜ ਗੱਲ ਕੀਤੀ ਹੈ। ਜੇ ਮੈਂ ਗੱਲ ਕਰਾਂ ਕਿ ਅੱਜ ਦਾ ਜਿਹੜਾ ਬੜਾ ਅਹਿਮ ਸੈਸ਼ਨ ਬੁਲਾਇਆ ਗਿਆ ਸੀ, ਇਸ ਤੇ ਪੂਰੀ ਦੁਨੀਆਂ ਦੀਆਂ ਨਿਗ੍ਹਾਵਾਂ ਅੱਜ ਦੇ ਇਸ ਸੈਸ਼ਨ ਤੇ ਟਿਕੀਆਂ ਹੋਈਆਂ ਹਨ। ਪੂਰੀ ਦੁਨੀਆਂ ਦੇਖ ਰਹੀ ਹੈ।ਅੱਜ ਜੇਕਰ ਅਸੀਂ ਇੱਥੇ ਆਏ ਹਾਂ ਤਾਂ ਅਸੀਂ ਉਸ ਅੰਨਦਾਤੇ ਲਈ ਉਸ ਕਿਸਾਨ ਲਈ ਅਸੀਂ ਇੱਥੋਂ ਨਵਾਂ ਕੀ ਬਣਾ ਕੇ ਜਾ ਰਹੇ ਹਾਂ? ਬੇਸਿਕਲੀ ਅੱਜ ਦਾ ਇਹ ਸੈਸ਼ਨ ਉਸੇ ਹੀ ਕਿਸਾਨ ਦੀ ਗੱਲ ਕਰਦਾ ਹੈ, ਉਸੇ ਹੀ ਅੰਨਦਾਤੇ ਦੀ ਗੱਲ ਕਰਦਾ ਹੈ ਜਿਸ ਨੇ ਇੱਕ ਵੇਲੇ ਪੂਰੇ ਦੇਸ਼ ਨੂੰ ਆਤਮ ਨਿਰਭਰ ਬਣਾਇਆ ਸੀ। ਵੇਖਿਆ ਜਾਵੇ ਤਾਂ ਅਸੀਂ ਸਾਰੇ ਉਸ ਕਿਸਾਨ ਦੇ ਅਤੇ ਪੰਜਾਬ ਦੇ ਅਤੇ ਅੰਨਦਾਤੇ ਦੇ ਧੀਆਂ ਪੁੱਤ ਹਾਂ। ਮੈਂ ਬੜੀ ਸ਼ਾਰਟਲੀ ਆਪਣੀ ਗੱਲ ਨੂੰ ਰੱਖਾਂਗੀ, ਕਿਸਾਨ ਅੱਜ ਦਰਦ ਹੰਡਾ ਰਿਹਾ ਹੈ। ਜਿੰਨੇ ਹਾਊਸ ਵਿੱਚ ਮੈਂਬਰ ਸਾਹਿਬਾਨ ਬੈਠੇ ਹਨ ਤਕਰੀਬਨ ਸਾਰਿਆਂ ਤੇ ਹੀ ਇਹ ਗੱਲ ਢੁੱਕਦੀ ਹੋਣੀ ਹੈ, ਮੈਂ ਇਸ ਤੇ ਕੁਝ ਸਤਰਾਂ ਰਾਹੀਂ ਜ਼ਰੂਰ ਗੱਲ ਕਰਨਾ ਚਾਹਾਂਗੀ "ਮੈਨੂੰ ਛਾਂ ਵਿੱਚ ਰੱਖਿਆ ਖੁਦ ਧੁੱਪ ਵਿੱਚ ਸੜਦਾ ਰਿਹਾ, ਮੈਂ ਦੇਖਿਆ ਇੱਕ ਫਰਿਸ਼ਤਾ ਆਪਣੇ ਪਿਤਾ ਦੇ ਰੂਪ ਵਿੱਚ"। ਸੋ ਸਪੀਕਰ ਸਾਹਿਬ, ਬਤੌਰ ਕਿਸਾਨ ਦੇ ਧੀਆਂ ਪੁੱਤ ਹੋਣ ਦੇ ਨਾਤੇ ਕਿਸਾਨ ਦੇ ਦਰਦ ਨੂੰ ਮਹਿਸੂਸ ਕਰਦੇ ਹੋਏ, ਮੈਂ ਹਾਊਸ ਦੇ ਜ਼ਰੀਏ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਜ਼ਰੂਰ ਕਰਨਾ ਚਾਹਾਂਗੀ ਕਿ ਗੱਲ ਸਿਰਫ ਜਿਵੇਂ ਕਿ ਬਾਕੀ ਮੈਂਬਰ ਸਾਹਿਬਾਨਾਂ ਨੇ ਵੀ ਗੱਲ ਕੀਤੀ ਹੈ......

ਅ.ਰ

**ਪ੍ਰੋਫੈਸਰ ਬਲਜਿੰਦਰ ਕੌਰ (ਜਾਰੀ)**

ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਜ਼ਰੂਰ ਕਰਨਾ ਚਾਹਾਂਗੀ ਜਿਵੇਂ ਕਿ ਬਾਕੀ ਮੈਂਬਰ ਸਾਹਿਬਾਨਾਂ ਨੇ ਵੀ ਗੱਲ ਕੀਤੀ ਹੈ, ਗੱਲ ਸਿਰਫ ਐਮ.ਐਸ.ਪੀ. ਤੇ ਐਸ਼ਿਉਰਡ ਪ੍ਰੋਕਿਉਰਮੈਂਟ ਇੰਪਲੀਮੈਂਟੇਸ਼ਨ ਤੇ ਖੜ੍ਹੀ ਹੈ। ਕਿਉਂਕਿ ਵੈਸੇ ਦੇਖਿਆ ਜਾਵੇ ਤਾਂ ਮੋਦੀ ਸਰਕਾਰ ਤੋਂ ਸਾਨੂੰ ਇਸ ਵੇਲੇ ਕੋਈ ਉਮੀਦ ਨਹੀਂ ਹੈ। ਪਰ ਪੰਜਾਬ ਸਰਕਾਰ ਤੋਂ, ਅੱਜ ਜਿੰਨੇ ਅਸੀਂ ਸਾਰੇ ਬੈਠੇ ਹਾਂ, ਸਾਰਿਆਂ ਤੋਂ ਬੜੀਆਂ ਉਮੀਦਾਂ ਹਨ। ਪੰਜਾਬ ਦੇ ਕਿਸਾਨਾਂ ਨੂੰ, ਉਨ੍ਹਾਂ ਮਜਦੂਰਾਂ ਨੂੰ ਜਿਹੜੇ ਪਿਛਲੇ ਲੰਮੇ ਸਮੇਂ ਤੋਂ ਬੱਚਾ ਬੱਚਾ ਪੰਜਾਬ ਦੀਆਂ ਸੜਕਾਂ ਤੇ ਪੰਜਾਬ ਦੀਆਂ ਲਾਇਨਾਂ ਤੇ ਬੈਠਾ ਹੋਇਆ ਹੈ। ਸੋ, ਹਾਊਸ ਦੇ ਜ਼ਰੀਏ ਮੈਂ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦੀ ਹਾਂ ਕਿ ਗੱਲ ਸਿਰਫ ਐਮ.ਐਸ.ਪੀ. ਦੀ ਹੈ। ਜਦੋਂ ਅਸੀਂ ਮਾਲਵੇ ਦੀਆਂ ਮੰਡੀਆਂ ਵਿੱਚ ਚਲੇ ਜਾਈਏ, ਜਿੱਥੇ ਕਾਟਨ ਦੀ ਗੱਲ ਕੀਤੀ ਜਾਂਦੀ ਹੈ, ਨਰਮੇ ਦੀ ਗੱਲ ਕੀਤੀ ਜਾਂਦੀ ਹੈ, ਕਪਾਹ ਦੀ ਗੱਲ ਕੀਤੀ ਜਾਂਦੀ ਹੈ, ਜਿਸ ਦਾ ਐਮ.ਐਸ.ਪੀ. ਫਿਕਸ ਹੈ 5515 ਤੋਂ ਲੈ ਕੇ 5825 ਰੁਪਏ ਦੇ ਵਿੱਚ। ਪਰ ਮੈਨੂੰ ਬੜੇ ਦੁੱਖ ਨਾਲ ਕਹਿਣਾ ਪੈ ਰਿਹਾ ਹੈ ਕਿ ਪੰਜਾਬ ਸਰਕਾਰ, ਬਹੁਤ ਸਾਰੀਆਂ ਗੱਲਾਂ ਜਿਹੜੀਆਂ ਹਨ, ਉਹ

ਕਿਸਾਨ ਦੇ ਹੱਕ ਵਿੱਚ ਕਰ ਰਹੀ ਹੈ ਪਰ ਜੇ ਹਕੀਕਤ ਨੂੰ ਦੇਖੀਏ ਤਾਂ ਅੱਜ ਪੂਰੇ ਮਾਲਵੇ ਦੀਆਂ ਮੰਡੀਆਂ ਵਿੱਚ ਕਿਸਾਨਾਂ ਦੀ ਫਸਲ ਉਹ ਸਿਰਫ ਕਪਾਹ ਦੀ ਨਰਮੇ ਦੀ ਫਸਲ 4500 ਤੋਂ 5000 ਰੁਪਏ ਵਿੱਚ ਸ਼ਰੇਆਮ ਲੁੱਟ ਹੋ ਰਹੀ ਹੈ। ਦੂਸਰੇ ਪਾਸੇ ਜੇ ਅਸੀਂ ਦੁਆਬੇ ਦੀਆਂ ਮੰਡੀਆਂ ਦੀ ਵੀ ਗੱਲ ਕਰਨ ਲੱਗ ਜਾਈਏ ਤਾਂ ਦੁਆਬੇ ਦੀ ਫਸਲ ਮੱਕੀ ਦੀ ਸੋਨੇ ਵਰਗੀ ਫਸਲ ਜਿਸ ਦਾ ਐਮ.ਐਸ.ਪੀ. 1870 ਰੁਪਏ ਹੈ, ਉਸ ਫਸਲ ਦੀ ਅੱਜ ਬਿਲਕੁਲ ਕੌਡੀਆਂ ਦੇ ਭਾਰ, ਕਿਸਾਨ ਦੀ ਸ਼ਰੇਆਮ ਲੁੱਟ ਹੋ ਰਹੀ ਹੈ। ਸੋ, ਮੈਂ ਅੱਜ ਹਾਊਸ ਦੇ ਜ਼ਰੀਏ, ਜਿਹੜੀ ਪੰਜਾਬ ਸਰਕਾਰ ਨੂੰ ਅਪੀਲ ਕਰਨਾ ਚਾਹੁੰਦੀ ਹਾਂ  ਕਿ ਪਹਿਲਾਂ ਤਾਂ ਇਨ੍ਹਾਂ ਮੰਡੀਆਂ ਵਿੱਚ ਪਰਚੇਜ਼ ਨੂੰ ਬਿਲਕੁਲ ਇਨਸ਼ਿਉਰ ਕੀਤਾ ਜਾਵੇ। ਦੂਸਰਾ, ਪੰਜਾਬ ਸਰਕਾਰ ਦੀਆਂ ਮਾਰਕਫੈੱਡ, ਪਨਗ੍ਰੇਨ, ਪਨਸਪ ਵਰਗੀਆਂ ਏਜੰਸੀਆਂ ਹਨ, ਉਨ੍ਹਾਂ ਨੂੰ ਫੁੱਲ ਅਥਾਰਟੀ ਕਿਉਂ ਨਹੀਂ ਦਿੰਦੀ? ਉਨ੍ਹਾਂ ਨੂੰ ਫੁੱਲ ਅਥਾਰਟੀ ਦੇ ਕੇ ਇੰਪੋਰਟ, ਐਕਸਪੋਰਟ ਲਾਜ਼ਮੀ ਬਣਾਇਆ ਜਾਵੇ। ਸੋ, ਸਪੀਕਰ ਸਾਹਿਬ, ਜ਼ਿਆਦਾ ਟੈਕਨਾਲਿਟੀ ਨਾ ਜਾਂਦੇ ਹੋਏ ਮੈਂ ਹਾਊਸ ਦੇ ਜ਼ਰੀਏ ਇਹੀ ਅਪੀਲ ਕਰਦੀ ਹਾਂ ਕਿ ਆਪਾਂ ਸਾਰੇ ਰਲ ਕੇ ਅੰਨਦਾਤੇ ਨੂੰ ਬਚਾਈਏ, ਉਸ ਕਿਸਾਨ ਨੂੰ ਬਚਾਈਏ। ਸਿਰਫ ਇੱਕ ਮਿੰਟ ਦਿਉ ਜੀ ਕਿਉਂਕਿ ਹਾਲਾਤਾਂ ਅਨੁਸਾਰ ਮੈਨੂੰ ਲੱਗਦਾ ਹੈ ਕਿ ਮੈਨੂੰ ਡਾਕਟਰ ਗੀਤਾ ਮੈਨਨ ਦੀਆਂ ਉਹ ਲਾਇਨਾਂ ਇਨ੍ਹਾਂ ਕਿਸਾਨਾਂ ਲਈ ਪੜ੍ਹ ਦੇਣੀਆਂ ਚਾਹੀਦੀਆਂ ਹਨ ਜਿਹੜੀਆਂ ਬਹੁਤ ਜ਼ਰੂਰੀ ਹਨ। ਡਾਕਟਰ ਗੀਤਾ ਲਿਖਦੇ ਹਨ ਕਿ Rise O farmers, raise your voice, reinstate your claim for the land you own, renovate your life with courage and might. Thank you, Speaker Sahib.

**ਮਾਨਯੋਗ ਸਪੀਕਰ** : ਸਰਦਾਰ ਪਰਮਿੰਦਰ ਸਿੰਘ ਢੀਂਡਸਾ

**ਸਰਦਾਰ ਪਰਮਿੰਦਰ ਸਿੰਘ ਢੀਂਡਸਾ (ਲਹਿਰਾ)** : ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਇਸ ਬਹੁਤ ਬੜੇ ਹੀ ਅਹਿਮ ਅਤੇ ਗੰਭੀਰ ਮਸਲੇ ਤੇ ਮੈਨੂੰ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਮੈਂ ਕਹਿ ਸਕਦਾ ਹਾਂ ਕਿ ਜਿਸ ਦਿਨ ਇਹ ਖੇਤੀ ਕਾਨੂੰਨ ਦੇਸ਼ ਦੀ ਪਾਰਲੀਮੈਂਟ ਵਿੱਚ ਪਾਸ ਹੋਏ, ਉਹ ਸਾਰੇ ਦੇਸ਼ ਲਈ ਇੱਕ ਕਾਲਾ ਦਿਨ ਸੀ। ਜਿਸ ਤਰੀਕੇ ਨਾਲ ਕਿਸਾਨੀ ਦਾ ਘਾਣ ਕੀਤਾ ਗਿਆ ਹੈ, ਕੁਝ ਵਪਾਰਕ ਘਰਾਣਿਆਂ ਵਾਸਤੇ, ਉਨ੍ਹਾਂ ਦੇ ਹਿੱਤਾਂ ਨੂੰ ਪਾਲਣ ਲਈ ਇਹ ਕਾਨੂੰਨ ਲਿਆਂਦੇ ਗਏ, ਇਸ ਆਜ਼ਾਦ ਦੇਸ਼ ਵਿੱਚ ਸਾਡਾ ਸਾਰਿਆਂ ਦਾ ਸਿਰ ਸ਼ਰਮ ਨਾਲ ਝੁਕਦਾ ਹੈ ਕਿਉਂਕਿ ਸਪੀਕਰ ਸਾਹਿਬ, ਇਹ ਸਾਡੇ ਫੈਡਰਲ ਸਟਰੱਕਚਰ ਤੇ ਇੱਕ ਡਾਇਰੈਕਟ ਅਟੈਕ ਹੈ। ਜਿਹੜੇ ਸਾਡੇ ਕਾਨੂੰਨ ਹਨ, ਸੰਵਿਧਾਨ ਹੈ, ਜਿਨ੍ਹਾਂ ਨੇ ਸੰਵਿਧਾਨ ਬਣਾਇਆ ਸੀ, ਉਨ੍ਹਾਂ ਨੇ ਕੁਝ ਸੋਚ ਸਮਝ ਕੇ ਸੰਵਿਧਾਨ ਬਣਾਇਆ ਸੀ ਪਰ ਅੱਜ ਦੀਆਂ ਸਰਕਾਰਾਂ ਨੇ ਉਸ ਸੰਵਿਧਾਨ ਦੀਆਂ ਧੱਜੀਆਂ ਉਡਾ ਦਿੱਤੀਆਂ ਹਨ। ਸੂਬਿਆਂ  ਦੇ ਅਧਿਕਾਰਾਂ ਤੇ ਡਾਕੇ ਪਾ ਰਹੀਆਂ ਹਨ। ਇਹ ਪਹਿਲੀ ਵਾਰ ਨਹੀਂ ਹੋਇਆ, ਪਹਿਲਾਂ ਵੀ ਵੱਖ ਵੱਖ ਸਰਕਾਰਾਂ ਨੇ ਇਹ ਯਤਨ ਕੀਤੇ ਹਨ ਕਿ ਸੂਬਿਆਂ ਦੇ ਅਧਿਕਾਰਾਂ ਨੂੰ ਕਰਟੇਲ  ਕੀਤਾ ਜਾਵੇ ਅਤੇ ਪਾਵਰ ਸੈਂਟਰਲਾਈਜ਼ ਕੀਤੀ ਜਾਵੇ।

ਅ.ਰ.

**ਸਰਦਾਰ ਪਰਮਿੰਦਰ ਸਿੰਘ ਢੀਂਡਸਾ (ਜਾਰੀ):** ਉਨ੍ਹਾਂ ਨੇ ਯਤਨ ਕੀਤੇ ਹਨ ਕਿ ਸੂਬਿਆਂ ਦੇ ਅਧਿਕਾਰਾਂ ਨੂੰ curtail ਕੀਤਾ ਜਾਵੇ ਤੇ ਪਾਵਰ ਨੂੰ ਸੈਂਟਰਲਾਈਜ਼ ਕੀਤਾ ਜਾਵੇ ਪਰ ਜੋ ਹੁਣ ਮੌਜੂਦਾ ਸਰਕਾਰ ਨੇ ਕੀਤਾ ਹੈ ਮੈਂ ਸਮਝਦਾ ਹਾਂ ਕਿ ਅਜਿਹਾ ਕਦੇ ਨਹੀਂ ਹੋਇਆ ਹੈ। ਜਿਹੜੇ ਹੁਣ ਤੱਕ ਪਿਛਲੇ ਦੋ ਸਾਲਾਂ ਵਿੱਚ ਜਾਂ ਡੇਢ ਸਾਲਾਂ ਵਿੱਚ ਜੋ ਵੀ ਕਾਨੂੰਨ ਬਣੇ ਹਨ ਜੇ ਤੁਸੀਂ ਉਨ੍ਹਾਂ ਦੀ ਘੋਖ ਕਰੋ ਤਾਂ ਉਹ ਸਾਰੇ ਦੇ ਸਾਰੇ ਕਿਤੇ ਨਾ ਕਿਤੇ ਸਾਡੇ ਕੰਸਟੀਟਿਊਸ਼ਨ ਦੇ ਉੱਪਰ ਅਟੈਕ ਹਨ। ਸਾਡੇ ਨਾਲ ਧੱਕਾ ਹੈ ਤੇ ਇਹ ਜਿਹੜਾ ਕਾਨੂੰਨ ਹੈ ਮੈਂ ਕਹਿ ਸਕਦਾ ਹਾਂ ਕਿ ਇਹ ਸਪੈਸੀਫਿਕਲੀ ਪੰਜਾਬ ਨੂੰ ਟਾਰਗੇਟ ਕਰਕੇ ਬਣਾਇਆ ਗਿਆ ਹੈ। ਇਸ ਦੇ ਜੋ ਪ੍ਰੋਵੀਜ਼ਨਜ਼ ਹਨ ਉਸ ਦਾ ਨਿਸ਼ਾਨਾ ਸਿਰਫ ਪੰਜਾਬ ਤੇ ਪੰਜਾਬ ਦੀ ਕਿਸਾਨੀ ਤੇ ਹੈ। ਇਸ ਦਾ ਬਾਕੀ ਸੂਬਿਆਂ ਨੂੰ ਕੋਈ ਬਹੁਤਾ ਅਸਰ ਨਹੀਂ ਪੈਣ ਵਾਲਾ ਹੈ। ਇਹ ਇੱਕ ਬੜੀ ਸੋਚੀ ਸਮਝੀ ਸਾਜ਼ਿਸ਼ ਹੈ। ਪਹਿਲਾਂ ਜੰਮੂ ਕਸ਼ਮੀਰ ਤੇ ਅਤੇ ਹੁਣ ਪੰਜਾਬ ਤੇ ਨਿਸ਼ਾਨਾ ਹੈ। ਇਸ ਪਿੱਛੇ ਕੀ ਸੋਚ ਹੈ, ਉਹ ਆਪਾਂ ਸਾਰੇ ਜਾਣਦੇ ਹਾਂ। ਮੈਨੂੰ ਯਾਦ ਹੈ ਮੈਂ ਉਦੋਂ ਅਕਾਲੀ ਦਲ ਦਾ ਹਾਊਸ ਵਿੱਚ ਲੀਡਰ ਸੀ ਜਿਸ ਦਿਨ 370 ਧਾਰਾ ਤੋੜੀ ਗਈ ਸੀ ਤੇ ਜਿਸ ਦਿਨ ਜੰਮ ਕਸ਼ਮੀਰ ਨੂੰ ਵੱਖ-ਵੱਖ ਦੋ ਯੂਨੀਅਨ ਟੈਰੀਟਰੀ ਬਣਾ ਦਿੱਤਾ ਗਿਆ ਸੀ। ਢਿੱਲੋਂ ਸਾਹਿਬ ਬੈਠੇ ਹਨ, ਮੈਂ ਇਨ੍ਹਾਂ ਨੂੰ ਉਸ ਦਿਨ ਕਿਹਾ ਸੀ ਕਿ ਇਹ ਦੇਸ਼ ਦੇ ਵਾਸਤੇ ਬੜਾ ਘਾਤਕ ਹੈ ਤੇ ਇਸ ਦਾ ਖਾਮਿਆਜਾ ਕੱਲ੍ਹ ਨੂੰ ਆਪਾਂ ਨੂੰ ਵੀ ਭੁਗਤਣਾ ਪਵੇਗਾ। ਮੈਂ ਸੋਚਦਾ ਸੀ ਕਿ ਸ਼ਾਇਦ ਸਮਾਂ ਲੱਗੇਗਾ ਪਰ ਆਪਣੀ ਵਾਰੀ ਛੇਤੀ ਹੀ ਆ ਗਈ ਹੈ ਤੇ ਉਨ੍ਹਾਂ ਨੇ ਆਪਣੇ ਤੇ ਕੁਹਾੜਾ ਚਲਾ ਦਿੱਤਾ ਹੈ। ਤੁਸੀਂ ਦੇਖੋ ਕਿ ਸੀ.ਏ.ਏ. ਲਾਗੂ ਕਰਨਾ ਇਹ ਸਾਰੀ ਸੋਚੀ ਸਮਝੀ ਸਾਜ਼ਿਸ਼ ਹੈ ਤੇ ਇਸੇ ਤਰ੍ਹਾਂ ਇਹ ਕਾਨੂੰਨ ਵੀ ਪੰਜਾਬ ਦੇ ਉਤੇ ਵਿਸ਼ੇਸ਼ ਤੌਰ ਤੇ ਟਾਰਗੇਟ ਕੀਤਾ ਗਿਆ ਹੈ। ਮੈਂ ਸੀ.ਐਮ. ਸਾਹਿਬ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਇਹ ਜਿਹੜੇ ਅਮੈਂਡਮੈਂਟਸ ਜਾਂ ਬਿਲ ਲੈ ਕੇ ਆਏ ਹਨ ਇਹ ਕਿਤੇ ਨਾ ਕਿਤੇ ਕੇਂਦਰ ਸਰਕਾਰ ਦੇ ਤਾਨਾਸ਼ਾਹੀ ਰਵੱਈਏ ਨੂੰ ਸਿੱਧਾ ਚੈਲੇਂਜ/ ਸਿੱਧਾ ਟਾਰਗੇਟ ਕਰਦੇ ਹਨ ਤੇ ਜਦੋਂ ਇਹ ਹਾਊਸ ਇਨ੍ਹਾਂ ਨੂੰ ਪਾਸ ਕਰੇਗਾ ਤਾਂ ਅਸੀਂ ਉਨ੍ਹਾਂ ਨੂੰ ਮੂੰਹ ਤੋੜ ਜਵਾਬ ਦੇਵਾਂਗੇ। ਸੋ, ਇਨ੍ਹਾਂ ਨੂੰ ਮੈਂ ਇਸ ਗੱਲ ਦੀ ਵਧਾਈ ਦੇਣਾ ਚਾਹੁੰਦਾ ਹਾਂ। ਜਿਹੜੀ ਇਹ ਪੰਜਾਬ ਨੂੰ ਮੁਹਤਾਜ਼ ਕਰਨ ਦੀ ਕੋਸ਼ਿਸ਼ ਹੈ, ਸਾਡੀ ਸੂਬੇ ਦੀ ਸਰਕਾਰ ਆਰਥਿਕ ਤੌਰ ਤੇ ਤਾਂ ਕੇਂਦਰ ਦੀ ਮੁਹਤਾਜ਼ ਹੋ ਹੀ ਗਈ ਹੈ, ਇਸ ਵਿੱਚ ਕੋਈ ਅਤਿਕਥਨੀ ਨਹੀਂ ਹੈ, ਕੋਈ ਦੋ ਰਾਇ ਨਹੀਂ ਹੈ।

*1:22 ਵਜੇ ਦੁਪਹਿਰ (*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਸਾਹਿਬ ਨੇ ਸਦਨ ਦੀ ਕੁਰਸੀ ਸੰਭਾਲੀ।)

ਹੁਣ ਇਹ ਇਨ੍ਹਾਂ ਕਾਨੂੰਨਾਂ ਰਾਹੀਂ ਪੰਜਾਬ ਦੇ ਲੋਕਾਂ ਨੂੰ ਵੀ ਮੁਹਤਾਜ਼ ਕਰਨਾ ਚਾਹੁੰਦੇ ਹਨ। ਇਹ ਅਸੀਂ ਕਦੇ ਸਹਿਣ ਨਹੀਂ ਕਰਾਂਗੇ। ਅੱਜ ਜਿਹੜੀ ਇੱਕ unanimous voice ਪੰਜਾਬ ਦੀ ਅਸੈਂਬਲੀ ਵਿੱਚੋਂ ਜਾਵੇਗੀ

ਉਹ ਕਿਤੇ ਨਾ ਕਿਤੇ ਸਾਡੀ ਕੇਂਦਰ ਸਰਕਾਰ ਨੂੰ ਸੋਚਣ ਲਈ ਮਜਬੂਰ ਕਰ ਦੇਵੇਗੀ। ਜਿਹੜਾ ਇਸ ਨੂੰ repeal ਕਰਨਾ ਹੈ ਜਾਂ ਅਮੈਂਡ ਕਰਨਾ ਹੈ ਇਸ ਨਾਲ ਕੋਈ ਕਾਨੂੰਨੀ ਜਲਦੀ ਹੱਲ ਨਹੀਂ ਹੋਵੇਗਾ, ਜਿਵੇਂ ਬਾਕੀਆਂ ਨੇ ਵੀ ਗੱਲ ਕੀਤੀ ਹੈ। ਪਰ ਮੈਂ ਪੰਜਾਬ ਸਰਕਾਰ ਨੂੰ ਇੱਕ ਬੇਨਤੀ ਕਰਦਾ ਹਾਂ, ਮੁੱਖ ਮੰਤਰੀ ਸਾਹਿਬ, ਚਲੇ ਗਏ ਹਨ, ਐਫ.ਐਮ. ਸਾਹਿਬ ਬੈਠੇ ਹਨ, ਹੋਰ ਮੰਤਰੀ ਸਾਹਿਬ ਬੈਠੇ ਹਨ ਕਿਉਂਕਿ this is long drawn battle ਇਹ ਅੱਜ ਖਤਮ ਨਹੀਂ ਹੋਣੀ ਹੈ ਪਰ ਇਨ੍ਹਾਂ ਨੂੰ ਇਸ ਦੇ ਨਾਲ ਇੱਕ ਚੀਜ਼ ਹੋਰ ਜ਼ਰੂਰ ਕਰਨੀ ਚਾਹੀਦੀ ਹੈ ਕਿ ਇਹ ਕਾਨੂੰਨਾਂ ਨੂੰ repeal ਕਰਨ ਦੇ ਨਾਲ-ਨਾਲ ਇੱਕ ਹੋਰ ਸੈਪਰੇਟ ਐਕਟ ਹੋਰ ਲਿਆਉਣਾ ਚਾਹੀਦਾ ਹੈ ਜਿਹੜਾ Minimum Support Price ਐਸ਼ਿਉਰ ਕਰੇ ਕਿਉਂਕਿ ਜੇ ਅਸੀਂ ਸੈਪਰੇਟ ਐਕਟ ਲੈ ਕੇ ਆਵਾਂਗੇ ਤਾਂ ਪੰਜਾਬ ਵਿੱਚ ਕੋਈ ਵੀ ਘੱਟੋ-ਘੱਟ ਸਮਰਥਨ ਮੁੱਲ ਤੋਂ ਥੱਲੇ ਫਸਲ ਨਹੀਂ ਖਰੀਦ ਸਕੇਗਾ ਤੇ ਜਿਹੜੇ ਐਗਜ਼ਿਸਟਿੰਗ ਸੈਂਟਰਲ ਐਕਟਸ ਹਨ, ਉਨ੍ਹਾਂ ਵਿੱਚ ਕੋਈ ਵੀ ਐਸੀ ਪ੍ਰੋਵੀਜ਼ਨ ਨਹੀਂ ਹੈ ਜਿਹੜੀ ਸਾਨੂੰ ਐਮ.ਐਸ.ਪੀ. ਐਸ਼ਿਉਰ ਕਰਨ ਲਈ ਬਾਰ ਕਰਦੀ ਹੈ। ਜੇ ਅਸੀਂ ਇਹ ਸੈਪਰੇਟ ਐਕਟ ਲੈ ਕੇ ਆਉਂਦੇ ਹਾਂ ਤਾਂ ਜਿਹੜੇ ਵੱਡੇ ਘਰਾਨੇ ਜਿਹੜੇ ਸੋਚਦੇ ਹਨ ਕਿ ਪੰਜਾਬ ਦੇ ਵਿੱਚ ਆ ਕੇ ਖੇਤੀ ਵੰਡ ਪ੍ਰਣਾਲੀ ਜਾਂ ਮੰਡੀਕਰਨ ਤੇ ਅਸੀਂ ਕਬਜ਼ਾ ਕਰ ਲਈਏ ਉਨ੍ਹਾਂ ਦੇ ਮਨਸੂਬਿਆਂ ਵਿੱਚ ਕਿਤੇ ਨਾ ਕਿਤੇ ਰੁਕਾਵਟ ਪੈਦਾ ਹੋਵੇਗੀ। ਸੋ, ਮੈਂ ਇਹ ਜ਼ਰੂਰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਨੂੰ ਅਮੈਂਡ ਕਰਨ ਤੋਂ ਇਲਾਵਾ ਸੈਪਰੇਟ ਸਟੇਟ ਦਾ ਇੱਕ ਸੈਪਰੇਟ ਐਕਟ Minimum Price Assurance ਦਾ ਲੈ ਕੇ ਆਓ ਤੇ ਉਸ ਨਾਲ ਸਾਨੂੰ ਕੁਝ ਨਾ ਕੁਝ ਫਾਇਦਾ ਹੋਵੇਗਾ। ਇਹ ਡਾਇਰੈਕਟ ਫਾਇਦਾ ਅਸੀਂ ਇਮੀਡਿਏਟ ਪੰਜਾਬ ਦੇ ਕਿਸਾਨਾਂ ਨੂੰ ਦੇ ਸਕਦੇ ਹਾਂ। ਇੱਕ ਹੋਰ ਵੀ ਮੈਂ ਬੇਨਤੀ ਕਰਦਾ ਹਾਂ ਕਿ ਰੈਵੇਨਿਊ ਇੱਕ ਸਟੇਟ ਸਬਜੈਕਟ ਹੈ, ਇਸ ਤੇ ਅਸੀਂ ਇੱਕ ਲਾਅ ਪਾਸ ਕਰ ਸਕਦੇ ਹਾਂ। ਰੈਵੇਨਿਊ ਤੇ ਐਗਰੀਕਲਚਰ they both go hand in hand ਤੇ ਇਸ ਦਾ ਕੰਸਟੀਟਿਊਸ਼ਨਲ ਐਕਸਪਰਟ ਜਾਂ ਜਿਹੜੇ ਹੋਰ ਸਾਡੇ ਲਾਅ ਦੇ ਮਾਹਿਰ ਹਨ ਉਨ੍ਹਾਂ ਨਾਲ ਰਾਇ ਕਰਕੇ ਆਪਾਂ ਇਹ ਵਿਚਾਰ ਕਰ ਸਕਦੇ ਹਾਂ ਕਿ ਆਪਣੇ ਰੈਵੇਨਿਊ ਐਕਟ ਵਿੱਚ ਅਮੈਂਡਮੈਂਟ ਕਰਕੇ ਕਿਵੇਂ ਅਸੀਂ ਬਾਹਰਲੀਆਂ ਤਾਕਤਾਂ ਨੂੰ ਜਿਹੜੀਆਂ ਸਾਡੀ ਮੰਡੀਕਰਨ ਵਿੱਚ ਘੁੱਸਣਾ ਚਾਹੁੰਦੀਆਂ ਹਨ, ਉਨ੍ਹਾਂ ਨੂੰ ਕਿਵੇਂ ਰੋਕਿਆ ਜਾ ਸਕਦਾ ਹੈ, ਇਹ ਰੈਵੇਨਿਊ ਐਕਟ ਦੇ ਥਰੂ ਵੀ ਅਸੀਂ ਕੁਝ ਨਾ ਕੁਝ ਅਮੈਂਡਮੈਟ ਕਰਕੇ ਰੋਕ ਸਕਦੇ ਹਾਂ।

ਅ.ਰਿ.

**ਸਰਦਾਰ ਪਰਮਿੰਦਰ ਸਿੰਘ ਢੀਂਡਸਾ: ਜਾਰੀ.....** ਮੈਨੂੰ ਲੱਗਦਾ ਹੈ ਕਿ ਕੁਝ-ਨਾ-ਕੁਝ ਅਮੈਂਡਮੈਂਟਸ ਕਰਕੇ ਇਸ ਵਿੱਚ ਆਪਾਂ ਰੋਕ ਸਕਦੇ ਹਾਂ। ਤੀਸਰਾ ਮੇਰਾ ਸੁਝਾਅ ਹੈ ਕਿ ਹੁਣ ਐਕਟ ਤਾਂ ਤੁਸੀਂ ਪਾਸ ਕੀਤਾ ਹੀ ਹੈ, ਆਪਾਂ ਵੀਟ ਤੇ ਪੈਡੀ ਤੱਕ ਇਸ ਨੂੰ ਕਿਉਂ restrict ਕੀਤਾ ਹੈ? ਪੰਜਾਬ ਦੀਆਂ ਬਹੁਤ ਫਸਲਾਂ ਹਨ। ਸਾਡਾ ਆਲੂ ਹਰ ਸਾਲ, ਹਰ ਦੂਜੇ-ਤੀਜੇ ਸਾਲ ਸੜਕਾ ਤੇ ਰੁਲਦਾ ਹੈ। ਫਿਰ ਸਾਡੀ ਅੱਜ ਮੱਕੀ ਵੀ ਰੁਲ

ਰਹੀ ਹੈ। ਇਨ੍ਹਾਂ ਸਾਰੀਆਂ commodities ਨੂੰ ਵੀ ਵਿੱਚ ਪਾਓ ਤਾਂ ਕਿ ਕਿਸਾਨਾਂ ਦਾ ਵਿਸ਼ਵਾਸ ਬਣ ਸਕੇ ਤੇ ਇਕੱਲਾ ਸਿਰਫ ਵੀਟ, ਪੈਡੀ ਦੀ ਗੱਲ ਨਹੀਂ ਹੈ। ਇਹ ਸਾਰੀਆਂ ਖੇਤੀ ਦੀਆਂ ਵਸਤਾਂ ਦੀ ਗੱਲ ਹੈ। ਤੁਸੀਂ ਸਭ ਨੂੰ ਇਸ ਵਿੱਚ ਇਨਕਲੂਡ ਕਰੋ, ਮੇਰੀ ਇਹ ਬੇਨਤੀ ਹੈ। ਫਿਰ ਮੈਂ ਤੁਹਾਡਾ ਡਿਪਟੀ ਸਪੀਕਰ ਸਾਹਿਬ ਧੰਨਵਾਦ ਕਰਦਾ ਹਾਂ ਕਿ ਮੈਨੂੰ ਤੁਸੀਂ ਮੌਕਾ ਦਿੱਤਾ ਹੈ ਪਰ ਮੈਂ ਇੱਕ ਬੇਨਤੀ ਦੁਬਾਰਾ ਕਰਦਾ ਹਾਂ ਕਿ ਜਿਹੜੀਆਂ ਦੋ-ਤਿੰਨ ਚੀਜ਼ਾਂ ਮੈਂ ਕਹੀਆਂ ਹਨ, ਇਨ੍ਹਾਂ ਉੱਤੇ ਜ਼ਰੂਰ ਸਰਕਾਰ ਵਿਚਾਰ ਕਰੇ। ਬਹੁਤ-ਬਹੁਤ ਧੰਨਵਾਦ ਜੀ।

**ਮਾਨਯੋਗ ਡਿਪਟੀ ਸਪੀਕਰ:** ਧੰਨਵਾਦ ਪਰਮਿੰਦਰ ਜੀ। ਨੈਕਸਟ ਰਾਜਾ ਅਮਰਿੰਦਰ ਵੜਿੰਗ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ (ਗਿੱਦੜਬਾਹਾ):** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਪੰਜਾਬ ਦੇ ਬਹੁਤ ਹੀ ਗੰਭੀਰ ਮੁੱਦੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਇਹ ਕੇਵਲ ਕਿਸਾਨਾਂ ਦਾ ਮੁੱਦਾ ਨਹੀਂ, ਇਹ ਪੰਜਾਬ ਦੇ ਹਰ ਵਿਅਕਤੀ ਦਾ ਮੁੱਦਾ ਹੈ। ਬੇਸ਼ਕ ਉਹ ਦੁਕਾਨਦਾਰ ਹੈ, ਬੇਸ਼ਕ ਉਹ ਸ਼ੈਲਰ ਵਾਲਾ ਵਪਾਰੀ ਹੈ, ਬੇਸ਼ਕ ਕੋਈ ਫੀਡ ਫੈਕਟਰੀ ਵਾਲਾ ਹੈ, ਬੇਸ਼ਕ ਕੋਈ ਮੈਰੇਜ ਪੈਲੇਸ ਵਾਲਾ ਹੈ, ਸਿੱਧੇ ਜਾਂ ਅਸਿੱਧੇ ਤੌਰ ਤੇ ਪੰਜਾਬ ਦਾ ਹਰ ਵਿਅਕਤੀ ਕਿਸਾਨੀ ਨਾਲ ਜੁੜਿਆ ਹੋਇਆ ਹੈ। ਇਸੇ ਕਾਰਨ ਅੱਜ ਅਸੀਂ ਸਾਰੇ ਇਸ ਸਦਨ ਵਿੱਚ ਇਕਮੁਠ ਹੋ ਕੇ ਔਰ ਮੈਂ ਪੰਜਾਬ ਵਿੱਚ ਵੀ ਦੇਖਦਾ ਹਾਂ ਕਿ ਕਈ ਜਗ੍ਹਾ ਐਜੀਟੇਸ਼ਨਾਂ ਵਿੱਚ ਆੜ੍ਹਤੀਏ, ਹੋਰ ਭਰਾ, ਵਪਾਰੀ, ਗਵੱਈਏ, ਸਭ ਲੋਕ ਅਲੱਗ-ਅਲੱਗ ਜਗ੍ਹਾ ਤੇ ਕਿਸਾਨ ਅੰਦੋਲਨ ਵਿੱਚ ਹਿੱਸਾ ਲੈ ਰਹੇ ਹਨ ਔਰ ਆਪਣੀ ਗੱਲ ਰੱਖ ਰਹੇ ਹਨ। ਉਹ ਕਹਿ ਰਹੇ ਹਨ ਕਿ ਸਾਨੂੰ ਕਿਸੇ ਵੀ ਹੱਦ ਤੱਕ ਜਾਣਾ ਪਿਆ, ਅਸੀਂ ਕਿਸਾਨ ਦੀ ਲੜਾਈ ਲੜਾਂਗੇ। ਡਿਪਟੀ ਸਪੀਕਰ ਸਾਹਿਬ, ਅਫਸੋਸ ਦੀ ਗੱਲ ਇਹ ਹੈ ਕਿ ਜਿਸ ਤਰ੍ਹਾਂ ਸਾਡੇ ਤੇ ਹਮਲਾ ਕੀਤਾ ਗਿਆ, ਕਰੋਨਾ ਮਹਾਂਮਾਰੀ ਦੀ ਆੜ ਵਿੱਚ, 5 ਜੂਨ 2020 ਨੂੰ, ਇੰਨੀ ਕੋਈ ਐਮਰਜੈਂਸੀ ਨਹੀਂ ਸੀ। ਇਸ ਤਰ੍ਹਾਂ ਦੇ ਆਰਡੀਨੈਂਸ ਲੈ ਕੇ ਆਉਣੇ ਔਰ ਸਿੱਧੇ ਤੌਰ ਤੇ ਪੰਜਾਬ ਤੇ ਹਮਲਾ ਬੋਲਣਾ, ਇਸ ਦੀ ਕੋਈ ਇੰਨੀ ਜ਼ਰੂਰਤ ਨਹੀਂ ਸੀ। ਜਿੱਥੇ ਪੂਰੀ ਦੁਨੀਆਂ ਕਰੋਨਾ ਨਾਲ ਲੜਾਈ ਲੜ ਰਹੀ ਸੀ, ਉੱਥੇ ਅਚਨਚੇਤ 5 ਜੂਨ ਨੂੰ ਇਹ ਆਰਡੀਨੈਂਸ ਆਉਣਾ, ਉਹ ਇਸ ਕਰਕੇ ਲਿਆਂਦਾ ਗਿਆ ਕਿ ਭੰਬਲਭੂਸੇ ਵਿੱਚ ਇਹ ਆਰਡੀਨੈਂਸ ਜਾਰੀ ਕਰ ਦੇਵਾਂਗੇ ਔਰ ਸ਼ਾਇਦ ਕਿਸਾਨਾਂ ਨੂੰ ਇਸ ਗੱਲ ਦਾ ਇਲਮ ਵੀ ਨਹੀਂ ਹੋਵੇਗਾ, ਚੁੱਪ-ਚਪੀਤੇ ਕਿਉਂਕਿ ਇਕੱਠ ਨਹੀਂ ਹੋਣਗੇ, ਐਜੀਟੇਸ਼ਨਾਂ ਨਹੀਂ ਹੋਣਗੀਆਂ ਤੇ ਕਿਸਾਨ ਜਾਂ ਪੰਜਾਬ, ਹਰਿਆਣਾ ਵਾਲੇ ਲੋਕ ਇਸ ਨੂੰ ਮੰਨ ਲੈਣਗੇ।

ਡਿਪਟੀ ਸਪੀਕਰ ਸਾਹਿਬ, ਕਈ ਲੋਕਾਂ ਨੇ ਕਿਹਾ ਤੇ ਸੀ.ਐਮ. ਸਾਹਿਬ ਨੇ ਵੀ ਇਹ ਗੱਲ ਕਹੀ ਕਿ ਐਫ.ਸੀ.ਆਈ. ਦੇ ਲੋਕ ਇਹ ਕਹਿੰਦੇ ਹਨ ਤੇ ਕਈ ਕਮਿਸ਼ਨਾਂ ਦੀਆਂ ਰਿਪੋਰਟਾਂ ਇਹ ਗੱਲ ਕਹਿੰਦੀਆਂ ਹਨ ਕਿ ਪ੍ਰੋਕਿਓਰਮੈਂਟ ਕਰਨੀ, ਐਮ.ਐਸ.ਪੀ. ਦੇਣੀ ਹੁਣ ਘਾਟੇਵੰਦੀ ਸੌਦਾ ਹੋ ਗਿਆ। ਹੁਣ ਅਨਾਜ ਦੀ

ਜ਼ਰੂਰਤ ਨਹੀਂ ਹੈ। ਘਾਟੇਵੰਦੀ ਸੌਦਾ ਇਕੱਲਾ ਐਮ.ਐਸ.ਪੀ. ਨਹੀਂ ਹੋ ਗਿਆ, ਅਨਾਜ ਖਰੀਦਣਾ ਕੇਵਲ ਘਾਟੇਵੰਦੀ ਨਹੀਂ ਹੈ। ਜਹਾਜ਼ ਸਾਡੇ ਘਾਟੇ ਵਿੱਚ ਹਨ, ਇੰਡੀਅਨ ਏਅਰਲਾਈਨਜ਼, ਰੇਲਵੇ ਸਾਡੀ ਘਾਟੇ ਵਿੱਚ ਹੈ ਤੇ ਆਰਮੀ ਉਤੇ ਲੱਖਾਂ-ਹਜ਼ਾਰਾਂ ਕਰੋੜ ਖਰਚ ਹੁੰਦਾ ਹੈ, ਫਿਰ ਤਾਂ ਸਾਰਾ ਕੁਝ ਬੰਦ ਕਰ ਦਿਉ। ਸਰਕਾਰਾਂ ਨੂੰ ਕੌਣ ਬਣਾਉਂਦਾ ਹੈ? ਲੋਕ ਬਣਾਉਂਦੇ ਹਨ ਅਤੇ ਜਿੱਥੇ ਲੋਕਾਂ ਦੀ ਗੱਲ ਹੋਵੇ, ਉੱਥੇ ਘਾਟੇ ਤੇ ਮੁਨਾਫੇ ਨਹੀਂ ਦੇਖੇ ਜਾਂਦੇ। ਉਥੇ ਲੋਕਾਂ ਦੀ ਲੜਾਈ ਲੜੀ ਜਾਂਦੀ ਹੈ ਔਰ ਉਹ ਕਿਉਂ ਕੀਤਾ ਗਿਆ? ਇਸ ਦੇ ਪਿੱਛੇ ਰਾਜ਼ ਹੈ। ਦੁਸ਼ਮਣ ਬਹੁਤ ਚਲਾਕ ਹੈ, ਦੁਸ਼ਮਣ ਗੁਜਰਾਤੀ ਹੈ ਤੇ ਵਪਾਰੀ ਹੈ। ਦੁਸ਼ਮਣ ਬੜਾ ਚਲਾਕ ਹੈ। ਇਹ ਘਾਟੇ ਵਾਲੀ ਗੱਲ ਨਹੀਂ ਮੇਰੇ ਸੱਜਣੋ ਕਿ ਐਫ.ਸੀ.ਆਈ. ਨੂੰ ਘਾਟਾ ਹੈ, ਇਸ ਕਰਕੇ ਜਾਂ ਮੱਧ-ਪ੍ਰਦੇਸ਼ ਵਿਖੇ ਸਾਡੇ ਨਾਲੋਂ ਜ਼ਿਆਦਾ ਵੀਟ ਪੈਦਾਵਾਰ ਹੋਣ ਲੱਗ ਪਈ। ਨਹੀਂ, ਇਹ ਗੱਲ ਨਹੀਂ ਹੈ। ਗੱਲ ਇਹ ਹੈ ਕਿ ਦੁਸ਼ਮਣ ਨੂੰ ਇਸ ਗੱਲ ਦਾ ਇਲਮ ਹੈ ਕਿ...

**ਅ.ਰ.**

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ (ਜਾਰੀ...) :** ਜਦੋਂ ਭਾਰਤ ਦੇਸ਼ ਦੇ ਅੰਦਰ ਲੋਕ ਭੁੱਖਮਰੀ ਦਾ ਸ਼ਿਕਾਰ ਹੋ ਗਏ ਤਾਂ ਦੇਸ਼ ਨੂੰ ਚਿੰਤਾ ਹੋ ਗਈ ਕਿ ਹਰ ਵਿਅਕਤੀ ਦਾ ਢਿੱਡ ਕਿਵੇਂ ਭਰਾਂਗੇ? ਉਦੋਂ 1966-67 ਦੇ ਵਿੱਚ ਕਣਕ ਤੇ ਐਮ.ਐਸ.ਪੀ ਕਾਂਗਰਸ ਪਾਰਟੀ ਦੇ ਰਾਜ ਵਿੱਚ ਦਿੱਤੀ ਗਈ। ਮੈਂ ਆਪਣੇ ਪੰਜਾਬੀਆਂ ਤੋ ਸਦਕੇ ਜਾਂਦਾ ਹਾਂ। ਮੈਨੂੰ ਮੇਰੇ ਨਾਨੇ ਨੇ ਇੱਕ ਗੱਲ ਸੁਣਾਈ। ਮੇਰੇ ਨਾਨਾ ਜੀ ਮੈਨੂੰ ਕਹਿੰਦੇ ਕਿ ਮੈਂ ਠੀਕ ਜਿਹਾ ਹੁੰਦਾ ਸੀ ਤੇ ਰਾਤ ਨੂੰ ਜਦੋਂ 1966-67 ਵਿੱਚ ਦੇਸ਼ ਵਿੱਚ ਭੁੱਖਮਰੀ ਸੀ। ਉਦੋਂ ਅਨਾਜ ਨਹੀਂ ਸੀ, ਉਦੋਂ ਐਮ.ਐਸ.ਪੀ. ਦਿੱਤੀ ਗਈ ਅਤੇ ਪੰਜਾਬੀਆਂ ਨੂੰ ਇਹ ਕਿਹਾ ਗਿਆ ਕਿ ਤੁਸੀਂ ਕੁਝ ਉਪਰਾਲਾ ਕਰੋ। ਮੇਰੇ ਨਾਨਾ ਜੀ ਕਹਿੰਦੇ ਕਿ ਅਸੀਂ ਬਾਹਰ ਸੌਂਦੇ ਸੀ, ਤੇ ਮੇਰਾ ਪਿਓ ਮੈਨੂੰ ਪੁੱਛਦਾ ਸੀ ਕਿ ਹਰਨੇਕ ਸਿਆਂ, ਟਾਈਮ ਕਿੰਨਾ ਕੁ ਹੋ ਗਿਆ? ਮੈਂ ਉਦੋਂ ਕਹਿਣਾ ਕਿ ਬਾਪੂ, ਬਾਰਾਂ ਵੱਜ ਗਏ ਹਨ। ਉਹ ਕਹਿੰਦੇ ਕਿ ਚਲ ਸੌਂ ਜਾ ਹਾਲੇ ਤਾਂ ਬਾਰਾਂ ਹੀ ਵੱਜੇ ਹਨ। ਉਹ ਕਹਿੰਦੇ ਕਿ ਘੰਟੇ ਕੁ ਬਾਅਦ ਮੇਰਾ ਪਿਓ ਮੈਨੂੰ ਫੇਰ ਕਹਿੰਦਾ ਕਿ ਹਰਨੇਕ ਸਿਆਂ ਕਿੰਨੇ ਵੱਜ ਗਏ ਹਨ? ਮੈਂ ਕਹਿਣਾ ਕਿ ਬਾਪੂ ਸਵਾ ਇੱਕ ਹੋ ਗਿਆ। ਉਹ ਕਹਿੰਦੇ ਕਿ ਚਲ ਪੈ ਜਾ ਹਾਲੇ ਸਵਾ ਇੱਕ ਹੋਇਆ ਹੈ। ਤੀਜੀ ਵਾਰੀ, ਕਹਿੰਦੇ ਕਿ ਮੇਰਾ ਬਾਪੂ ਮੈਨੂੰ ਕਹਿੰਦਾ ਕਿ ਹਰਨੇਕ ਸਿਆਂ ਟਾਈਮ ਕਿੰਨਾ ਹੋ ਗਿਆ? ਮੈਂ ਕਿਹਾ ਜੀ ਕਿ ਢਾਈ ਵੱਜ ਗਏ ਹਨ। ਅੱਗੋਂ ਕਹਿੰਦੇ ਕਿ ਚੱਲ ਉੱਠ, ਢਾਈ ਵੱਜ ਗਏ ਹਨ। ਹੁਣ ਆਪਾਂ ਬਲਦ ਜੋੜਨੇ ਹਨ। ਅੱਜਕੱਲ੍ਹ ਤਾਂ ਟਰੈਕਟਰ ਆ ਗਏ ਹਨ। ਟਰੈਕਟਰ ਤੇ ਚੜ੍ਹਨ ਨਾਲ ਜੇ ਕੋਈ ਕਿਸਾਨ ਬਣਦਾ ਹੋਵੇ ਤਾਂ ਘਾਟੇ ਕਾਹਦੇ ਹਨ। ਅਸਲ ਕਿਸਾਨ ਤਾਂ ਉਹ ਹੈ, ਅਸੀਂ ਤਾਂ ਮਾਡਰਨ ਕਿਸਾਨ ਹਾਂ ਜਿਹੜੇ ਅੰਦਰ ਬੈਠੇ ਹਾਂ। (ਵਿਘਨ) ਮੈਂ ਕਹਿ ਰਿਹਾ ਹਾਂ ਕਿ ਅਸੀਂ ਮਾਡਰਨ ਕਿਸਾਨ ਹਾਂ।

**ਮਾਨਯੋਗ ਡਿਪਟੀ ਸਪੀਕਰ :** ਐਨ.ਕੇ. ਸ਼ਰਮਾ ਜੀ, ਪਲੀਜ਼ ਬੋਲਣ ਦਿਓ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਅਸਲ ਕਿਸਾਨ ਉਹ ਹੈ, ਜਿਹੜਾ ਰੇਲ ਪਟੜੀਆਂ ਤੇ ਆਪਣੀਆਂ ਮਾਵਾਂ ਤੇ ਬੱਚਿਆਂ ਨੂੰ ਲੈ ਕੇ ਬੈਠਾ ਹੈ। ਅਸੀਂ ਮਾਡਰਨ ਕਿਸਾਨ ਹਾਂ। ਮੈਂ ਇਸ ਗੱਲ ਨੂੰ ਮੰਨਦਾ ਹਾਂ। ਮੈਨੂੰ ਇਸ ਗੱਲ ਵਿੱਚ ਕੋਈ ਸ਼ੱਕ-ਸੁਬਾ ਨਹੀਂ ਹੈ। ਤੁਸੀਂ ਮੌਤ ਦੇ ਵਾਰੰਟਾਂ ਤੇ ਸਾਈਨ ਕਰਕੇ ਤੇ ਟਰੈਕਟਰ ਤੇ ਚੜ੍ਹ ਕੇ ਕਿਸਾਨਾਂ ਦੇ ਮਸੀਹਾ ਬਣਨਾ ਚਾਹੁੰਦੇ ਹੋ।ਸਪੀਕਰ ਸਾਹਿਬ, ਕਿਸਾਨ ਇਹ ਗੱਲ ਜਾਣਦਾ ਹੈ। ਮੈਂ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਉਦੋਂ ਬਲਦਾਂ ਨੂੰ ਨਾਲ ਲੈ ਕੇ ਖੇਤੀ ਕੀਤੀ ਜਾਂਦੀ ਸੀ। ਹੁਣ ਤਾਂ ਤਵੀਆਂ, ਕਲਟੀਵੇਟਰ, ਰੋਟਾਵੇਟਰ, ਏ.ਸੀ. ਟਰੈਕਟਰ ਆ ਗਏ ਹਨ।ਉਹ ਤਾਂ ਬਲਦ ਲੈ ਕੇ ਜੋਤਦੇ ਸਨ। ਉਹ ਕਹਿੰਦੇ ਸੀ ਕਿ ਰਾਜਿਆ ਅਸੀਂ ਤਾਂ 5 ਵਜੇ ਤੱਕ, ਛੇ ਵਜੇ ਤੱਕ ਵਾਹ ਕੇ, ਬੀਜ ਕੇ ਆ ਜਾਂਦੇ ਸੀ। ਇਸ ਤਰ੍ਹਾਂ ਕਿਸਾਨਾਂ ਨੇ ਆਪਣੀ ਜਾਨ ਲਾ ਕੇ ਕੰਮ ਕੀਤਾ। ਅੱਜ ਦੇ ਸਮੇਂ ਵਿੱਚ ਮੇਰੀਆਂ ਮਾਵਾਂ ਨੇ ਮੇਰੀ ਕਿਸੇ ਭੈਣ ਨੇ ਬੱਚਾ ਪੈਦਾ ਕਰਨਾ ਹੋਵੇ ਤਾਂ ਪਹਿਲੇ ਮਹੀਨੇ ਤੋਂ ਹੀ ਹਸਪਤਾਲ ਜਾਣਾ ਪੈਂਦਾ ਹੈ। ਉਦੋਂ ਮੇਰੀਆਂ ਮਾਵਾਂ ਦੇ ਨਰਮਾ ਚੁਗਦੇ ਸਮੇਂ ਬੱਚਾ ਪੈਦਾ ਹੋ ਜਾਂਦਾ ਸੀ। ਸਪੀਕਰ ਸਾਹਿਬ, ਜੇ ਮੈਂ 1966-67 ਦੀ ਗੱਲ ਕਰਾਂ ਤਾਂ ਉਹ ਪੰਜਾਬ ਦੇ ਕਿਸਾਨ ਪੰਜਾਬ ਦੇ ਪੁੱਤ, ਜਿਸ ਨੇ ਕੁਰਬਾਨੀ ਦਿੱਤੀ ਹੋਵੇ। ਉਸ ਸਮੇਂ ਤਿੰਨ ਸਾਲਾਂ ਦੇ ਵਿੱਚ ਪੂਰੇ ਦੇਸ਼ ਨੂੰ ਆਤਮ-ਨਿਰਭਰ ਬਣਾ ਦਿੱਤਾ। ਪੂਰੇ ਦੇਸ਼ ਦਾ ਢਿੱਡ ਮੇਰੇ ਪੰਜਾਬ ਦਾ ਕਿਸਾਨ ਭਰਦਾ ਸੀ। ਅੱਜ ਮੈਨੂੰ ਫਖਰ ਹੈ ਕਿ ਮੈਂ ਪੰਜਾਬ ਦੀ ਧਰਤੀ ਤੇ ਪੈਦਾ ਹੋਇਆ ਹਾਂ। ਮੈਂ ਪੰਜਾਬ ਦਾ ਪਾਣੀ ਪੀਤਾ ਹੈ। ਬੇਸ਼ੱਕ ਮੈਂ ਅੱਜ ਮਾਡਰਨ ਕਿਸਾਨ ਬਣ ਗਿਆ ਹਾਂ। ਲੇਕਿਨ ਮੈਨੂੰ ਇਸ ਗੱਲ ਦਾ ਗਰਵ ਹੈ ਕਿ ਮੇਰੇ ਦਾਦੇ ਨੇ, ਮੇਰੇ ਨਾਨੇ ਨੇ ਮੇਰੀ ਨਾਨੀ ਨੇ ਇਸ ਦੇਸ਼ ਦੇ ਲੋਕਾਂ ਦਾ ਢਿੱਡ ਭਰਿਆ। ਕੇਵਲ ਮੇਰੇ ਬਜ਼ੁਰਗਾਂ ਨੇ ਹੀ ਨਹੀਂ ਪੂਰੇ ਪੰਜਾਬ ਦੇ ਬਜ਼ੁਰਗਾਂ ਨੇ ਪੂਰੇ ਦੇਸ਼ ਦਾ ਢਿੱਡ ਭਰਨ ਵਿੱਚ ਅਤੇ ਗਰੀਨ ਰੈਵੋਲਿਊਸ਼ਨ ਲਿਆਉਣ ਵਿੱਚ ਆਪਣਾ ਯੋਗਦਾਨ ਪਾਇਆ। ਇੱਥੇ ਮੇਰਾ ਖਿਆਲ ਹੈ ਕਿ ਜਿਵੇਂ ਇੱਥੇ ਕਿਸੇ ਨੇ ਕਿਹਾ ਸੀ ਕਿ ਕਿਸਾਨ ਕੀ ਮੰਗ ਰਿਹਾ ਹੈ? ਕਿਸਾਨ ਐਮ.ਐਸ.ਪੀ. ਦੀ ਸ਼ਿਓਰਟੀ ਮੰਗ ਰਿਹਾ ਹੈ। ਹਾਲਾਂਕਿ ਸਵਾਮੀਨਾਥਨ ਕਮਿਸ਼ਨ ਨੇ ਡੇਢ ਗੁਣਾ ਦੀ ਗੱਲ ਕੀਤੀ ਹੈ। ਉਨ੍ਹਾਂ ਨੇ ਕਿਹਾ ਹੈ ਕਿ ਜੇ ਸੌ ਰੁਪਿਆ ਖਰਚਾ ਹੋਇਆ ਹੈ ਤਾਂ ਉਸ ਨੂੰ ਡੇਢ ਸੌ ਰੁਪਿਆ ਦੇਣਾ ਚਾਹੀਦਾ ਹੈ। ਅੱਜ ਵੀ ਜਿਹੜਾ ਐਮ.ਐਸ.ਪੀ. ਦਾ ਰੇਟ ਹੈ, ਮੈਂ ਸਮਝਦਾ ਹਾਂ ਕਿ ਉਹ ਮੁਨਾਸਿਬ ਨਹੀਂ ਹੈ। ਜਿਹੜੀ ਜੀਰੀ ਹੈ ਉਸ ਦਾ 1900 ਰੁਪਿਆ ਦਿੱਤਾ ਜਾਂਦਾ ਹੈ, ਇਸ ਦਾ ਵੀ 2200 ਰੁਪਿਆ ਹੋਣਾ ਚਾਹੀਦਾ ਹੈ। ਲੇਕਿਨ ਅੱਜ ਪੰਜਾਬ ਦੇ ਕਿਸਾਨ ਨੂੰ ਉੱਥੇ ਲਿਆ ਕੇ ਖੜ੍ਹ ਕਰ ਦਿੱਤਾ ਹੈ। ਉਹ ਹੱਥ ਜੋੜ ਕੇ ਐਮ.ਐਸ.ਪੀ. ਮੰਗ ਰਿਹਾ ਹੈ। ਅੱਜ ਵੀ 53 ਸਾਲਾਂ ਬਾਅਦ ਉਹ ਸੈਂਟਰਲ ਪੂਲ ਵਿੱਚ 40ਪ੍ਰਤੀਸ਼ਤ ਕਣਕ ਦਿੰਦਾ ਹੈ ਅਤੇ 30 ਪ੍ਰਤੀਸ਼ਤ ਚਾਵਲ ਦਿੰਦਾ ਹੈ। ਤੁਸੀਂ ਠੀਕ ਕਿਹਾ ਹੈ ਵਡਾਲਾ ਸਾਹਿਬ ਕਿ ਕਰੋਨਾ ਦੀ ਮਹਾਂਮਾਰੀ ਦੌਰਾਨ ਪੰਜਾਬੀਆਂ ਨੇ ਕੋਈ ਭੁੱਖਾ ਨਹੀਂ ਸੌਣ ਦਿੱਤਾ।

ਅ.ਰਿ.

**ਸਲਾਹਕਾਰ/ਮੁੱਖ ਮੰਤਰੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ) ਜਾਰੀ:** ਪੰਜਾਬੀਆਂ ਨੇ ਕੋਈ ਭੁੱਖਾ ਨਹੀਂ ਸੌਣ ਦਿੱਤਾ। ਅਗਰ ਪੰਜਾਬ ਦੇ ਕੋਲ ਅਨਾਜ ਦੇ ਭੰਡਾਰ ਨਾ ਹੁੰਦੇ ਤਾਂ ਅੱਜ ਵੀ ਸਾਡੇ ਦੇਸ਼ ਤੇ ਇਹ ਕਲੰਕ ਲੱਗਣਾ ਸੀ, ਦੁਨੀਆਂ ਨੇ ਕਹਿਣਾ ਸੀ ਕਿ ਕੇਵਲ ਸੱਤ ਮਹੀਨਿਆਂ ਦੇ ਅੰਦਰ ਅੰਦਰ ਦੁਬਾਰਾ ਫਿਰ ਹਿੰਦੁਸਤਾਨ ਦੀ 21ਵੀਂ ਸਦੀ ਵਿਚ ਹਿੰਦੁਸਤਾਨ ਦੇ ਲੋਕਾਂ ਨੂੰ ਭੁੱਖਮਰੀ ਦਾ ਸਾਹਮਣਾ ਕਰਨਾ ਪਿਆ। ਜੇ ਅਨਾਜ ਦੇ  ਭੰਡਾਰ ਸੀ, ਅੱਜ ਫਿਰ ਪੰਜਾਬ ਦਾ ਕਿਸਾਨ ਇਸ ਮਹਾਂਮਾਰੀ ਦੇ ਦੌਰ ਵਿੱਚ ਹਿੰਦੁਸਤਾਨ ਦੇ ਲੋਕਾਂ ਦੇ ਕੰਮ ਆਇਆ ਹੈ। ਡਿਪਟੀ ਸਪੀਕਰ ਸਾਹਿਬ, ਕਿਸੇ ਨੇ ਡਾਈਵਰਸੀਫਿਕੇਸ਼ਨ ਦੀ ਗੱਲ ਕੀਤੀ, ਕਿਸਾਨ ਬੜਾ ਹੁਸ਼ਿਆਰ ਹੈ ਔਰ ਬੜਾ ਇੰਟੈਲੀਜੈਂਟ ਹੈ। ਕਿਸਾਨ ਨੂੰ ਪਤਾ ਹੈ ਕਿ ਮੇਰਾ ਪਾਣੀ ਨੀਚੇ ਜਾ ਰਿਹਾ ਹੈ, ਕਿਸਾਨ ਨੂੰ ਆਉਣ ਵਾਲੀਆਂ ਪੀੜੀਆਂ ਵਾਸਤੇ ਮੈਂ ਕੋਈ ਚੰਗਾ ਕੰਮ ਨਹੀਂ ਕਰ ਰਿਹਾ । ਕਿਸਾਨ ਦੂਜੀਆਂ ਫਸਲਾਂ ਲਗਾਉਂਦਾ ਹੈ ਅਤੇ ਹੋਰ ਵੀ ਵਧੇਰੇ ਇਸ ਫਸਲੀ ਚੱਕਰ ਤੋਂ ਬਚਣਾ ਚਾਹੁੰਦਾ ਹੈ, ਉਹ ਕਣਕ ਝੋਨੇ ਦੇ ਚੱਕਰ ਵਿਚੋਂ ਬਚਣਾ ਚਾਹੁੰਦਾ ਹੈ ਲੇਕਿਨ ਸ਼ਿਉਰਿਟੀ ਕੀ ਹੈ?  ਉਹ ਝੋਨਾ ਇਸ ਕਰਕੇ ਲਗਾਉਂਦਾ ਹੈ ਕਿ ਉਸ ਨੂੰ ਸ਼ਿਉਰਿਟੀ ਹੈ ਕਿ ਕਮ-ਸੇ-ਕਮ ਮੇਰਾ ਐਮ.ਐਸ.ਪੀ. ਤੋਂ ਥੱਲੇ ਝੋਨਾ ਖਰੀਦਿਆ ਨਹੀਂ ਜਾਵੇਗਾ, ਚੁੱਕਿਆ ਜਾਵੇਗਾ। ਇਸ ਕਰਕੇ ਉਹ ਲਾਉਂਦਾ ਹੈ ਨਹੀਂ ਤਾਂ ਡਾਈਵਰਸੀਫਿਕੇਸ਼ਨ ਲਈ ਕੱਲ੍ਹ ਨੂੰ ਚਾਵਲ ਬੰਦ ਕਰਨ ਲਈ ਕਿਸਾਨ ਤਿਆਰ ਹੈ। ਅੱਜ ਸੀ.ਸੀ.ਆਈ. ਕਾਟਨ ਕਾਰਪੋਰੇਸ਼ਨ ਆਫ ਇੰਡੀਆ 600 ਰੁਪਏ ਪ੍ਰਤੀ ਕੁਇੰਟਲ ਘੱਟ ਦੇ ਕੇ ਸਾਨੂੰ ਬਲੈਕਮੇਲ ਕਰਦੀ ਹੈ। ਕਈ ਐਕਟ ਆਏ ਹਨ, ਅਸੈਂਸਲੀ ਕਮਾਡੋਟੀਜ਼ ਐਕਟ ਆਇਆ ਹੈ, ਵੇਖੋ ਯਾਰੋ, ਦਸਤਖਤ ਕਰਨ ਲੱਗਿਆਂ ਉਸ ਨੇ ਇੱਕ ਵਾਰੀ ਸਵਾਲ ਨਹੀਂ ਕੀਤਾ ਦੁਸ਼ਮਣ ਨੂੰ। ਮੈਂ, ਕੈਪਟਨ ਅਮਰਿੰਦਰ ਸਿੰਘ ਜਿਹੜਾ ਕਾਨੂੰਨ ਬਣਾਵੇ ਜਿਹੜਾ ਪੰਜਾਬੀਆਂ ਦੇ ਖਿਲਾਫ ਹੋਵੇ, ਬਿਲਕੁਲ ਦਸਤਖਤ ਨਹੀਂ ਕਰਾਂਗੇ, ਬੇਸ਼ਕ ਕਾਂਗਰਸ ਪਾਰਟੀ ਦੇ ਨਾਲ ਹਾਂ। ਮੈਂ ਸਵਾਲ ਕਰਾਂਗਾ। ਰੋਟੀ ਨੂੰ ਅਸੈਂਸੀਅਲ ਕਮਾਡੋਟੀਜ਼ ਵਿਚੋਂ ਕੱਢ ਦਿੱਤਾ, ਕਣਕ ਨੂੰ, ਰੋਟੀ ਨੂੰ ਜ਼ਰੂਰੀ ਵਸਤੂਆਂ ਵਿਚੋਂ ਕੱਢ ਦਿੱਤਾ ਗਿਆ। ਡਿਪਟੀ ਸਪੀਕਰ ਸਾਹਿਬ, ਆਹ ਜਿਹੜਾ ਐਕਟ ਲਿਆਂਦਾ ਗਿਆ, ਵਪਾਰੀ ਬਾਹਰੋਂ ਆਉਣਗੇ, ਖਰੀਦਣਗੇ, ਡਿਪਟੀ ਸਪੀਕਰ ਸਾਹਿਬ, ਅੰਤ ਵਿਚ ਕੀ ਹੋਣਾ ਹੈ? ਇਹ ਤਿੰਨ ਸਾਲ ਜਿਵੇਂ ਈਸਟ ਇੰਡੀਆ ਕੰਪਨੀ ਬਾਰੇ ਮੈਨੂੰ ਪਤਾ ਨਹੀਂ, ਸਿੱਧੂ ਸਾਹਿਬ ਕਹਿੰਦੇ ਕਿ ਚਾਹ ਪਿਲਾਇਆ ਕਰਦੀ ਸੀ, ਧੱਕੇ ਨਾਲ ਚਾਹ ਫਰੀ ਮਿਲਦੀ ਸੀ ਕਿ ਚਾਹ ਪੀਓ, ਚਾਹ ਪੀਓ। ਇਹ ਸਾਨੂੰ ਦੋ ਤਿੰਨ ਸਾਲ ਵਧੇਰੇ ਕੀਮਤ ਦੇਣਗੇ। ਵਪਾਰੀ ਆਉਣ, ਸਾਨੂੰ ਕੋਈ ਇਤਰਾਜ਼ ਨਹੀਂ ਹੈ, ਪੰਜਾਬ ਦੇ ਅੰਦਰ ਪਹਿਲਾਂ ਵੀ ਵਪਾਰੀ ਆਉਂਦਾ ਹੈ, ਪਹਿਲਾਂ ਵੀ ਪੰਜਾਬ ਦਾ ਕਿਸਾਨ ਜਿਹੜਾ ਆਪਦੇ ਆਪ ਵਿਚ ਸਮਰਥਾ ਹੈ, ਉਹ ਬਾਹਰ ਜਾ ਕੇ ਵੇਚਦਾ ਹੈ, ਹੁਣ ਕਿਹੜਾ ਇਹ ਨਵਾਂ ਕਾਨੂੰਨ ਬਣਾ ਦਿੱਤਾ? ਡਿਪਟੀ ਸਪੀਕਰ ਸਾਹਿਬ, 86% ਲੋਕ ਪੰਜ ਏਕੜ ਤੋਂ ਥੱਲੇ ਹਨ, ਜਿਹੜੇ ਦੋ ਦਿਨ ਦੀ ਹੋਲਡਿੰਗ ਨਹੀਂ ਰੱਖ ਸਕਦੇ, ਜਿਹੜੇ ਵੱਢਦਿਆਂ ਸਾਰ ਮੰਡੀ ਵਿਚ ਲੈ ਕੇ ਜਾਂਦੇ ਹਨ ਕਿਉਂਕਿ

ਉਨ੍ਹਾਂ ਦਾ ਅਨਾਜ ਘੱਟ ਜਾਵੇਗਾ, ਉਨ੍ਹਾਂ ਕੋਲ ਬਾਹਰ ਲੈ ਕੇ ਵੇਚਣ ਦੀ ਸਮਰਥਾ ਨਹੀਂ ਹੈ ਪਰ ਜਿਨ੍ਹਾਂ ਕੋਲ ਸਮਰਥਾ ਹੈ ਉਹ ਅੱਜ ਵੀ ਡੱਬਵਾਲੀ, ਮੁਕਤਸਰ ਵਿਚੋਂ ਲੈ ਕੇ ਜਾਂਦੇ ਹਨ। ਵਪਾਰੀ ਤਿੰਨ ਸਾਲ, ਅਡਾਨੀ ਤੇ ਅੰਬਾਨੀ ਤਿੰਨ ਸਾਲ ਜਿਨ੍ਹਾਂ ਦੇ ਸਾਇਲੋ ਪਹਿਲਾਂ ਬਣਾ ਚੁੱਕੇ ਹੋ, ਮੈਨੂੰ ਸਾਇਲੋ ਦੇ ਉਦਘਾਟਨ ਦੀ ਫੋਟੋ ਆ ਗਈ ਹੈ, ਚਾਰ, ਪੰਜ ਸੱਤ ਸਾਲਾਂ ਦੀ ਸਕੀਮ ਚਲਦੀ ਹੈ, ਪਹਿਲਾਂ ਬਣ ਗਏ। ਮੋਗੇ ਉਦਘਾਟਨ ਕਈ ਸੱਜਣਾਂ ਨੇ ਉਨ੍ਹਾਂ ਨਾਲ ਹਿੱਸੇਦਾਰੀ ਰੱਖ ਕੇ ਉਦਘਾਟਨ ਕਰ ਦਿੱਤੇ। ਜਨਤਾ ਜਾਣਦੀ ਹੈ ਉਸ ਨੇ ਤਿੰਨ ਚਾਰ ਸਾਲ ਸਾਨੂੰ ਭਾਅ ਵੱਧ ਦੇਣਾ ਹੈ। ਜਦੋਂ ਮੰਡੀ ਐਕਟ  ਉਡਾ ਦਿੱਤਾ, ਮੰਡੀਆਂ ਦਾ ਦਖਲ ਨਹੀਂ, ਮੰਡੀ ਬੋਰਡ ਦਾ ਦਖਲ ਨਹੀਂ ਉਹ ਜਿਹੜੀ ਸਾਢੇ ਅੱਠ ਪਰਸੈਂਟ ਕਿਸਾਨ ਨੂੰ ਸ਼ਿਓਰਿਟੀ ਹੈ ਕਿ ਵਪਾਰੀ ਮੈਨੂੰ ਲੁੱਟ ਨਹੀਂ ਸਕਦਾ, ਇਸ ਕਰਕੇ ਮੰਡੀ ਨਾਲ ਜੁੜਦੀ ਹੈ ਕਿ ਕੱਲ੍ਹ ਨੂੰ ਮੰਡੀ ਜਿੰਮੇਵਾਰ ਹੈ। ਉਸ ਨੇ ਤਿੰਨ ਸਾਲ ਝੋਨਾ ਮਹਿੰਗਾ ਖਰੀਦਣਾ ਹੈ। ਸਿੱਧੂ ਸਾਹਿਬ ਨੇ ਠੀਕ ਕਿਹਾ ਹੈ ਕਿ ਦੋ ਤਿੰਨ ਸਾਲ ਉਹ ਮਹਿੰਗਾ ਖਰੀਦੇਗਾ ਉਸ ਤੋਂ ਬਾਅਦ ਜਿਵੇਂ ਸੀ.ਸੀ.ਆਈ.ਨਰਮਾ ਖਰੀਦਦੀ ਹੈ, ਇਨ੍ਹਾਂ ਨੇ ਦੇਖਣਾ ਹੈ ਕਿ ਸਾਡੀ ਖਰੀਦ ਘੱਟ ਗਈ ਤੇ ਹੌਲੀ ਹੌਲੀ ਘਰ ਬਹਿ ਜਾਣਗੇ ਉਸ ਤੋਂ ਬਾਅਦ ਇਨ੍ਹਾਂ ਨੂੰ ਸੱਦ ਕੇ ਲਿਆਉਣਾ ਪਿਆ ਕਰੇਗਾ, ਇਹ ਆਪ ਜੀ ਮਰਜ਼ੀ ਨਾਲ ਆਉਣਗੇ, ਨਹੀਂ ਆਉਣਗੇ, ਫਿਰ ਆਪ ਦੀ ਮਰਜ਼ੀ ਨਾਲ ਇਹ ਕਿਸਾਨ ਦਾ ਸਮਾਨ ਖਰੀਦਣਗੇ, ਸਟੋਰੇਜ ਕਰਨਗੇ, ਸਟੋਰੇਜ ਕਰਕੇ ਜਦੋਂ ਫਸਲ ਆਇਆ ਕਰੇਗੀ, ਮੰਡੀ ਵਿੱਚ ਸੁੱਟ ਦਿਆ ਕਰਨਗੇ, ਕੀਮਤ ਘਟਾ ਦਿਆ ਕਰਨਗੇ ਤਾਂ ਇਸ ਤਰ੍ਹਾਂ ਕਿਸਾਨ ਨੂੰ ਲੁੱਟਿਆ ਜਾਵੇਗਾ। ਇਹ ਸਕੀਮ ਬਹੁਤ ਵੱਡੀ ਹੈ। ਸਰ, ਇਹ ਲੰਮਾ ਪ੍ਰੋਗਰਾਮ ਹੈ, ਕੋਈ ਇੱਕ ਦਿਨ ਦਾ ਪ੍ਰੋਗਰਾਮ ਨਹੀਂ ਹੈ, ਕਿੱਡਾ ਪੰਜਾਬੀਆਂ ਨੂੰ ਮਾਰਨ ਦਾ ਇਨ੍ਹਾਂ ਨੇ ਬੰਦੋਬਸਤ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂ ਕਿ ਸਰਕਾਰੀ ਖਰੀਦ ਬਿਹਾਰ ਵਿਚ, ਇਹ ਜਿਹੜਾ ਏ.ਪੀ.ਐਮ.ਸੀ.ਸਿਸਟਮ ਹੈ, ਇਹ ਬਿਹਾਰ ਵਿੱਚ 2006 ਵਿਚ ਬੰਦ ਕਰ ਦਿੱਤਾ ਸੀ, ਉਸ ਦਾ ਅਸਰ ਕੀ ਹੋਇਆ। ਅੱਜ 14 ਸਾਲ ਹੋ ਗਏ ਹਨ, 14 ਸਾਲਾਂ ਬਾਅਦ ਉਥੋਂ ਦਾ ਕਿਸਾਨ ਵਿਚਾਰਾ ਵੀ ਗਰੀਬ ਹੈ, ਸਾਡੇ ਨਾਲੋਂ ਵੀ ਗਰੀਬ ਹੈ..

ਅ.ਰਿ.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ (ਜਾਰੀ)** : ਉਥੋਂ ਦਾ ਕਿਸਾਨ ਵੀ ਗਰੀਬ ਹੈ, ਸਾਡੇ ਨਾਲੋਂ ਵੀ ਗਰੀਬ ਹੈ। ਕਿਸਾਨ ਭਰਾ ਜਿਹੜੇ ਟਰੱਕਾਂ ਦੇ ਟਰੱਕ ਫੜ ਰਹੇ ਹਨ, ਇਹ ਉਨ੍ਹਾਂ ਕਿਸਾਨਾਂ ਦੇ ਹਨ ਜਿਹੜੇ ਆਪਣਾ ਝੋਨਾ 1100-1200 ਰੁਪਏ, ਕੌਡੀਆਂ ਦੇ ਭਾਅ ਵੇਚ ਕੇ ਇੱਥੇ ਆਉਂਦਾ ਹੈ। ਅੱਜ ਉਨ੍ਹਾਂ ਦੇ ਹਾਲਾਤ ਇਸ ਕਰਕੇ ਅਜਿਹੇ ਹਨ ਕਿਉਂਕਿ ਉਥੇ ਮੰਡੀ ਸਿਸਟਮ ਨਹੀਂ ਹੈ। ਅੱਜ ਵੀ ਕਈ ਰਾਜਾਂ ਵਿੱਚ ਐਮ.ਐਸ.ਪੀ ਹੋਣ ਦੇ ਬਾਵਜੂਦ ਸਿਰਫ 6% ਕਿਸਾਨ ਐਮ.ਐਸ.ਪੀ ਤੇ ਆਪਣੀ ਫਸਲ ਵੇਚਦੇ ਹਨ। ਹਿੰਦੁਸਤਾਨ ਦਾ 94% ਕਿਸਾਨ ਐਮ.ਐਸ.ਪੀ ਤੋਂ ਘੱਟ ਰੇਟ ਤੇ ਆਪਣੀ ਫਸਲ ਵੇਚਦਾ ਹੈ ਅਤੇ ਇਹ ਇਕਨਾਮਿਕ ਸਰਵੇ ਦੀ 2016-17 ਦੀ ਰਿਪੋਰਟ ਹੈ। ਡਿਪਟੀ ਸਪੀਕਰ ਸਾਹਿਬ, ਪੂਰੇ ਦੇਸ਼ ਅੰਦਰ ਕੁੱਲ 7,000 ਮੰਡੀਆਂ ਹਨ,

ਜਿਨ੍ਹਾਂ ਵਿਚੋਂ 1850 ਮੰਡੀਆਂ ਕੇਵਲ ਪੰਜਾਬ ਵਿੱਚ ਹਨ ਅਤੇ ਇਸ ਕਰਕੇ ਸਾਡਾ ਸਿਸਟਮ ਸਟਰਾਂਗ ਹੈ। ਇਸੇ ਕਰਕੇ ਸ਼ਾਂਤਾ ਕੁਮਾਰ ਨੇ ਕਿਹਾ ਸੀ ਕਿ ਜੇਕਰ ਹਿੰਦੁਸਤਾਨ ਦੀ ਸਰਕਾਰ ਦਾ ਬੰਦੋਬਸਤ ਤੇ ਖਰਚਾ ਜ਼ਿਆਦਾ ਹੁੰਦਾ ਹੈ ਤਾਂ ਕਿਉਂ ਨਾ ਇਨ੍ਹਾਂ ਸਟੇਟਾਂ ਨੂੰ ਦੇ ਦਿੱਤਾ ਜਾਵੇ ਤਾਂ ਜੋ cost ਥੋੜ੍ਹੀ ਘਟਾ ਲਈ ਜਾਵੇ ਲੇਕਿਨ ਇਨ੍ਹਾਂ ਨੇ ਉਲਟਾ ਕੰਮ ਕਰ ਦਿੱਤਾ, ਕਿਸਾਨ ਨੂੰ ਮਾਰਨ ਦੀਆਂ ਤਿਆਰੀਆਂ ਕਰ ਲਈਆਂ। ਮੈਂ ਤਾਂ ਕਹਾਂਗਾ ਕਿ ਕਿਸਾਨ ਨੂੰ ਮਾਰਨ ਦੀਆਂ ਨਹੀਂ ਬਲਕਿ ਪੰਜਾਬ ਨੂੰ ਮਾਰਨ ਦੀਆਂ ਤਿਆਰੀਆਂ ਕਰ ਲਈਆਂ ਹਨ।

ਡਿਪਟੀ ਸਪੀਕਰ ਸਾਹਿਬ, ਜੋ ਸਿੱਧੂ ਸਾਹਿਬ ਨੇ ਕਿਹਾ ਹੈ ਮੈਂ ਉਸ ਗੱਲ ਦੀ ਵੀ ਤਾਈਦ ਕਰਨੀ ਚਾਹੁੰਦਾ ਹਾਂ। ਸਾਨੂੰ ਤਿਆਰੀ ਕਰਨੀ ਪੈਣੀ ਹੈ। ਦੁਸ਼ਮਣ ਕੋਲ ਤੋਪ ਹੈ, ਤੁਸੀਂ ਨਿਹੱਥੇ ਨਹੀਂ ਬੈਠ ਸਕਦੇ। ਤੁਹਾਨੂੰ ਕੋਈ ਤਰੀਕਾ ਲੱਭਣਾ ਪੈਣਾ ਹੈ। ਤੁਹਾਨੂੰ ਦਿਮਾਗ ਲਾਉਣਾ ਪੈਣਾ ਹੈ ਕਿ ਕਿਵੇਂ ਦੁਸ਼ਮਣ ਦਾ ਮੁਕਾਬਲਾ ਕਰਨਾ ਹੈ। ਤੁਸੀਂ ਤੋਪ ਵਾਲੇ ਦਾ ਪਿਸਤੌਲ ਜਾਂ ਬੰਦੂਕ ਨਾਲ ਮੁਕਾਬਲਾ ਕਰ ਸਕਦੇ ਹੋ? ਪੰਜਾਬੀ ਵਿੱਚ ਉਹ ਜ਼ਜ਼ਬਾ, ਹਿੰਮਤ ਹੈ ਲੇਕਿਨ ਨਿਹੱਥੇ ਮੁਕਾਬਲਾ ਨਹੀਂ ਕਰ ਸਕਦੇ। ਤੁਹਾਨੂੰ ਇਸ ਵਾਸਤੇ ਵਿਉਂਤ ਬਣਾਉਣੀ ਪੈਣੀ ਹੈ ਜੇਕਰ ਦੁਸ਼ਮਣ ਤੋਪ ਦੀ ਤਿਆਰੀ ਕਰਕੇ ਬੈਠਾ ਹੈ। ਅਸੀਂ ਅੱਜ ਕੁਝ ਨਹੀਂ ਕਰ ਸਕਦੇ ਜੇਕਰ ਮੈਂ ਕਹਾਂ ਕਿ ਪੰਜਾਬ ਦਾ ਮੁੱਖ ਮੰਤਰੀ ਤੜਕੇ ਐਮ.ਐਸ.ਪੀ ਬਾਰੇ ਕੋਈ ਐਲਾਨ ਕਰ ਦੇਵੇਗਾ ਜਿਵੇਂ ਹਰੇ ਰੰਗ ਦਾ ਮਾਸਕ ਪਾ ਕੇ ਟਰੈਕਟਰ ਤੇ ਬਿਠਾ ਕੇ ਚੀਚੀ ਕਟਾ ਕੇ ਸ਼ਹੀਦੀ ਪ੍ਰਾਪਤ ਕਰਨਾ ਚਾਹੁੰਦੇ ਹਨ, ਅਜਿਹਾ ਰਾਤੋ-ਰਾਤ ਨਹੀਂ ਹੋ ਸਕਦਾ, ਚਾਹੇ ਮੁੱਖ ਮੰਤਰੀ ਕੋਈ ਵੀ ਹੋਵੇ ਕਿ ਐਮ.ਐਸ.ਪੀ ਦੇਵੇਗਾ। ਇਸ ਵਾਸਤੇ 70,000 ਕਰੋੜ ਰੁਪਿਆ ਸਾਲਾਨਾ ਚਾਹੀਦਾ ਹੈ। ਸਾਡੇ ਤੇ ਕਿੰਨਾ ਕਰਜ਼ਾ ਚੜ੍ਹਾ ਕੇ ਗਏ ਹਨ। 31,000 ਕਰੋੜ ਅਲੱਗ, 20,000 ਜਾਂ 22,000 ਕਰੋੜ ਦੀਆਂ ਤਨਖਾਹਾਂ ਚਲੀਆਂ ਜਾਂਦੀਆਂ ਹਨ, 20,000 ਜਾਂ 22,000 ਕਰੋੜ ਦੀਆਂ ਪੈਨਸ਼ਨਾਂ ਚਲੀਆਂ ਜਾਂਦੀਆਂ ਹਨ, ਕਰਜ਼ੇ ਦਾ ਵਿਆਜ ਵੀ ਮੋੜਨਾ ਪੈਂਦਾ ਹੈ। ਇਸ ਸਭ ਦੀ ਤਿਆਰੀ ਅੱਜ ਤੋਂ ਸ਼ੁਰੂ ਕਰਨੀ ਪੈਣੀ ਹੈ ਤਾਂ ਜੋ ਅਸੀਂ ਦੂਜੀਆਂ ਫਸਲਾਂ ਵਾਸਤੇ ਜਿਹੜਾ ਡਾਈਵਰਸੀਫਿਕੇਸ਼ਨ ਕਰਾਉਣਾ ਹੈ ਅਤੇ ਪੰਜਾਬ ਨੂੰ ਬਚਾਉਣਾ ਹੈ ਤਾਂ ਇਸ ਵਾਸਤੇ ਪੰਜਾਬ ਨੂੰ ਤਕੜਾ ਹੋਣਾ ਪਵੇਗਾ। ਇਹ ਸਾਰਿਆਂ ਦਾ ਕੰਮ ਹੈ ਕੇਵਲ ਕਾਂਗਰਸ ਜਾਂ ਅਕਾਲੀ ਦਲ ਜਾਂ ਆਮ ਆਦਮੀ ਪਾਰਟੀ ਦਾ ਕੰਮ ਨਹੀਂ ਹੈ।(...ਵਿਘਨ)

ਸੰਧਵਾਂ ਸਾਹਿਬ, ਜਿਹੜੇ ਯੂ.ਪੀ. ਦੇ ਟਰੱਕ ਆਉਂਦੇ ਹਨ, ਜਿਹੜੇ ਆਪਣੇ ਕਿਸਾਨ ਭਰਾ ਫੜਦੇ ਹਨ, ਇਹ ਇਕੱਲੇ ਪੰਜਾਬ ਆਉਂਦੇ ਹਨ। ਰਾਹ ਵਿੱਚ 3-4 ਬਾਰਡਰ ਪੈਂਦੇ ਹਨ ਅਤੇ ਦਿੱਲੀ ਵੀ ਪੈਂਦਾ ਹੈ ਪਰ ਇਹ ਉਥੇ ਨਹੀਂ ਵਿਕਦੇ ਕਿਉਂਕਿ ਪੰਜਾਬ ਵਿੱਚ ਐਮ.ਐਸ.ਪੀ ਹੈ ਅਤੇ ਕਿਸਾਨ ਨੂੰ ਪੰਜਾਬ ਸੰਭਾਲਦਾ ਹੈ। ਉਹ ਟਰੱਕ ਦਿੱਲੀ ਵੀ ਨਹੀਂ ਰੋਕਦਾ ਅਤੇ ਹਰਿਆਣਾ ਵੀ ਨਹੀਂ ਰੋਕਦਾ। (....ਵਿਘਨ) ਸੰਧਵਾਂ ਸਾਹਿਬ, ਮੇਰੀ ਲੈਅ ਨਾ ਤੋੜੋ।

**ਮਾਨਯੋਗ ਡਿਪਟੀ ਸਪੀਕਰ** : ਸੰਧਵਾਂ ਸਾਹਿਬ, ਪਲੀਜ਼। ਉਨ੍ਹਾਂ ਨੂੰ ਬੋਲ ਲੈਣ ਦਿਓ।

**ਸਲਾਹਕਾਰ/ਮੁੱਖ ਮੰਤਰੀ** : ਮੇਰੇ ਸਤਿਕਾਰਯੋਗ ਆਗੂ ਸਾਹਿਬਾਨਾਂ ਨੇ ਕਿਹਾ ਕਿ ਅਸੀਂ ਰਿਸ਼ਤਾ ਤੋੜ ਦਿੱਤਾ ਹੈ, ਡੱਟ ਕੇ ਕਿਹਾ ਲੇਕਿਨ ਰਿਸ਼ਤਾ ਤੋੜਿਆ ਸਿਰਫ 5-7 ਦਿਨ ਪਹਿਲਾਂ ਕਿਉਂਕਿ ਰਿਸ਼ਤਾ ਟੁੱਟਿਆ ਨਹੀਂ ਹੈ। ਅੰਦਰੋਂ ਸਾਂਠ-ਗਾਂਠ ਹੈ। अंदर की बात क्या है वो तो दोनों ही जानते हैं। ਅੰਦਰ ਗੱਲਬਾਤ ਇੱਕ ਹੈ, ਰਿਸ਼ਤਾ ਤੋੜ ਦਿੱਤਾ ਅਤੇ ਇਸੇ ਕਰਕੇ ਛੇ ਦਿਨ ਪਹਿਲਾਂ ਅਸੀਂ ਫੇਰ ਭਾਜਪਾ ਦੀ, ਐਨ.ਡੀ.ਏ ਦੀ ਤਾਰੀਫ ਕਰਕੇ ਆਏ ਹਾਂ। ਅਸੀਂ ਉਨ੍ਹਾਂ ਦੀਆਂ ਤਾਰੀਫਾਂ ਵੀ ਕਰਕੇ ਆਏ ਹਾਂ ਅਤੇ ਮੰਚ ਵੀ ਸਾਂਝਾ ਕੀਤਾ ਹੈ। ਮੈਂ ਆਪਣੇ ਦੁਸ਼ਮਣ ਨਾਲ ਮੰਚ ਸਾਂਝਾ ਕਰਾਂ ਤਾਂ ਫਿੱਟੇ ਮੂੰਹ ਮੇਰਾ। ਮੈਂ ਦੁਸ਼ਮਣ ਦੀ ਤਾਰੀਫ ਕਰਾਂ ਤਾਂ ਫਿੱਟੇ ਮੂੰਹ ਮੇਰਾ।(ਇਸ ਸਮੇਂ ਟਰੇਜ਼ਰੀ ਬੈਂਚਿਜ਼ ਵਲੋਂ ਮੇਜ਼ ਥਪਥਪਾਏ ਗਏ) ਛੇ ਦਿਨ ਪਹਿਲਾਂ ਦੁਸ਼ਮਣ ਦੀ ਤਾਰੀਫ ਕੀਤੀ ਗਈ।(...ਵਿਘਨ)

**ਮਾਨਯੋਗ ਡਿਪਟੀ ਸਪੀਕਰ** : ਹਾਂ ਜੀ, ਬੋਲੋ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ** : ਡਿਪਟੀ ਸਪੀਕਰ ਸਾਹਿਬ, ਇੱਥੇ ਪ੍ਰਾਈਮ ਮਨਿਸਟਰ ਆਵੇ ਕੀ ਇਹ ਮੰਚ ਸਾਂਝਾ ਨਹੀਂ ਕਰਨਗੇ?

**ਮਾਨਯੋਗ ਡਿਪਟੀ ਸਪੀਕਰ** : ਢਿੱਲੋਂ ਸਾਹਿਬ, object only ਤਾਂ ਕੀਤਾ ਜਾ ਸਕਦਾ ਹੈ ਜੇਕਰ ਕਿਸੇ ਦਾ ਨਾਂ ਲਿਆ ਗਿਆ ਹੋਵੇ।(...ਵਿਘਨ) ਕਿਸੇ ਦਾ ਨਾਂ ਲਿਆ ਹੋਵੇ ਜਾਂ ਪਾਰਟੀ ਦਾ ਨਾਂ ਲਿਆ ਹੋਵੇ।(...ਵਿਘਨ)

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ** : ਤੁਸੀਂ ਇਨ੍ਹਾਂ ਨੂੰ ਖੁੱਲ੍ਹੀ ਛੁੱਟੀ ਦੇ ਰਹੇ ਹੋ, ਸਾਡੇ ਕੋਲ ਵੀ ਬਹੁਤ ਗੱਲਾਂ ਕਹਿਣ ਨੂੰ ਹਨ।(...ਵਿਘਨ, ਸ਼ੋਰ)

**ਮਾਨਯੋਗ ਡਿਪਟੀ ਸਪੀਕਰ** : ਸ਼ਰਮਾ ਜੀ, ਪਲੀਜ਼ ਬੈਠ ਜਾਓ। ਢਿੱਲੋਂ ਜੀ, ਤੁਸੀਂ ਵੀ ਸੁਣੋ। ਮਨਪ੍ਰੀਤ ਜੀ ਖੜ੍ਹੇ ਹਨ।(...ਵਿਘਨ, ਸ਼ੋਰ) ਸ਼ਰਮਾ ਜੀ, ਮੈਂ ਸੁੱਤਾ ਨਹੀਂ ਪਿਆ। ਮੈਂ ਜਾਗਦਾ ਹਾਂ ਅਤੇ ਜਦੋਂ ਕੋਈ ਅਜਿਹੀ ਗੱਲ ਹੋਵੇਗੀ ਤਾਂ I will point out.

ਅ.ਰ.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਜਾਰੀ....**

ਜਦੋਂ ਕੋਈ ਇਹੋ ਜਿਹੀ ਗੱਲ ਹੋਵੇਗੀ, I shall point out immediately , no..... ਕਿਸੇ ਦਾ ਨਾਮ ਲਿਆ ਹੋਵੇ। ਕਿਸੇ ਪਾਰਟੀ ਦਾ ਨਾਮ ਲਿਆ ਹੋਵੇ...

**ਸਰਦਾਰ ਸ਼ਰਨਜੀਤ ਸਿੰਘ ਢਿਲੋਂ:** ** **

**ਮਾਨਯੋਗ ਡਿਪਟੀ ਸਪੀਕਰ:** ਢਿੱਲੋਂ ਜੀ, ਮਾਹੌਲ ਬਹੁਤ ਵਧੀਆ ਬਣਿਆ ਹੋਇਆ ਹੈ। Let it continue....

**ਵਿੱਤ ਮੰਤਰੀ:** ਸਪੀਕਰ ਸਾਹਿਬ, ਕੱਲ੍ਹ ਜਦੋਂ ਬਿਜਨਸ਼ ਐਡਵਾਈਜਰੀ ਕਮੇਟੀ ਦੀ ਸਾਡੀ ਬੈਠਕ ਹੋਈ ਹੈ, ਉਸ ਵਿਚ ਚੀਮਾ ਸਾਹਿਬ ਵੀ ਸੀ, ਉਸ ਵਿਚ ਢਿੱਲੋਂ ਸਾਹਿਬ ਵੀ ਸੀ। ਮੈਂ ਵੀ ਸੀ ਜੀ। (ਵਿਘਨ) ਮੈਂ ਇਸ ਗੱਲ ਦੀ ਮੁਆਫੀ ਮੰਗਦਾ ਹਾਂ ਜੀ। ਅਸੀਂ ਫੈਸਲਾ ਕੀਤਾ ਸੀ ਕਿ ਜਿਹੜੇ ਇਹ ਬਿਲ ਆ ਰਹੇ ਹਨ, ਇਹ ਪੰਜਾਬ ਦੀ ਜ਼ਿੰਦਗੀ ਤੇ ਮੌਤ ਦਾ ਸਵਾਲ ਹਨ। ਅਸੀਂ ਇਹ ਫੈਸਲਾ ਕੀਤਾ ਸੀ ਕਿ ਇਹ ਚੀਜ਼ ਰਾਜਨੀਤੀ ਤੋਂ ਬਾਲਾਧਰ ਹੋ ਕੇ, ਹਰ ਚੀਜ਼ ਤੋਂ ਬਾਲਾਧਰ ਹੋ ਕੇ, ਹਾਊਸ ਦਾ ਇੱਕ ਸਾਂਝਾ ਚਿਹਰਾ ਨਜ਼ਰ ਆਵੇ। ਮੈਂ ਕਾਂਗਰਸ ਦੇ ਬੁਲਾਰਿਆਂ ਨੂੰ ਕਹਾਂਗਾ ਕਿ ਉਥੇ ਮੈਂ ਇਹ ਵਾਅਦਾ ਕਰ ਬੈਠਾ ਕਿ ਅਸੀਂ ਹਾਊਸ ਵਿਚ ਕੋਈ ਗਲਤ ਗੱਲ ਨਹੀਂ ਕਰਾਂਗੇ, ਸਾਰੇ ਜਣੇ ਤੁਸੀਂ ਕੋਸ਼ਸ਼ ਕਰੋ ਕਿ ਇਨ੍ਹਾਂ ਨੇ ਵੀ ਨਹੀਂ ਇੰਟਰਪਟ ਕੀਤਾ ਤੇ ਤੁਸੀਂ ਵੀ ਨਹੀਂ ਕਰਾਂਗੇ। ਥੈਂਕਿਉ। (ਵਿਘਨ)(ਸ਼ੋਰ)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਮਨਪ੍ਰੀਤ ਸਿੰਘ ਜੀ, ਤੁਸੀਂ ਜੋ ਵਾਅਦਾ ਕੀਤਾ, ਮੈਂ ਉਸ ਵਾਅਦੇ ਨੂੰ ਪੂਰਾ ਨਿਭਾ ਰਿਹਾ ਹਾਂ। ** ** (ਵਿਘਨ)(ਸ਼ੋਰ)

*1.52 ਵਜੇ ਬਾਅਦ ਦੁਪਹਿਰ) (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਮਾਨਯੋਗ ਸਪੀਕਰ:** (ਵਿਘਨ) (ਸ਼ੋਰ) ਦੋਵੇਂ ਨਾ ਬੋਲੋ, ਕੋਈ ਇੱਕ ਜਣਾ ਬੋਲ ਲਵੋ ਕਿ ਤੁਹਾਡੇ ਵਿਚੋਂ ਕਿਸ ਨੇ ਬੋਲਣਾ ਹੈ। ਢਿੱਲੋਂ ਸਾਹਿਬ, ਤੁਸੀਂ ਦੱਸੋ ਕਿ ਕੀ ਕਹਿਣਾ ਹੈ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸਪੀਕਰ ਸਾਹਿਬ, ਤੁਹਾਡੇ ਆਉਣ ਤੋਂ ਪਹਿਲਾਂ ਇਨ੍ਹਾਂ ਨੇ ਸਾਡੇ ਤੇ ਵੀਹ ਕਿਸਮ ਦੇ ਇਲਾਜ਼ਾਮ ਲਗਾਏ ਹਨ। ਮੈਂ ਬਹੁਤ ਕੁਝ ਕਹਿ ਸਕਦਾ ਸੀ। ਜੇ ਮੈਂ ਉਹੀ ਗੱਲਾਂ ਕਹਾਂ ਕਿ ਇਹੀ ਬਿਲ ** **

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ** **

**ਮਾਨਯੋਗ ਸਪੀਕਰ:** ਰਾਜਾ ਜੀ, ਮੇਰੀ ਇੱਕ ਰਿਕੁਐਸਟ ਹੈ ਕਿ ਬਹੁਤ ਅੱਛੇ ਵਾਤਾਵਰਨ ਵਿਚ ਸਵੇਰ ਦੀ ਡਿਸਕਸ਼ਨ ਚਲਦੀ ਹੈ। ਇਸ ਨੂੰ ਪਲੀਜ਼ ਉਸੇ ਵਾਤਾਵਰਨ ਵਿੱਚ ਰੱਖੀਏ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਠੀਕ ਹੈ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ** **

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** *** **

**ਸਰਦਾਰ ਬਿਕਰਮ ਸਿੰਘ ਮਜੀਠੀਆ:** ** **

**ਮਾਨਯੋਗ ਸਪੀਕਰ:** ਬੈਠੋ ਜੀ, ਬੈਠੋ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ** **

**ਮਾਨਯੋਗ ਸਪੀਕਰ:** ਇਹ ** ** ਸ਼ਬਦ ਐਕਸਪੰਜ ਕਰ ਦਿਉ। ਦੇਖੋ, ਜੀ ਬੜਾ ਅੱਛਾ ਵਾਤਾਵਰਨ ਸੀ, ਇਹ ਵਾਤਾਵਰਨ ਖਰਾਬ ਨਾ ਕਰੋ। ਬੈਠੋ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ***** ****

**ਸਰਦਾਰ ਬਿਕਰਮ ਸਿੰਘ ਮਜੀਠੀਆ:** ** **

**ਮਾਨਯੋਗ ਸਪੀਕਰ:** ਅਜਿਹੀਆਂ ਗੱਲਾਂ ਨਾ ਕਰੋ। ਇਹ ਸਾਰਾ ਕੁਝ ਐਕਸਪੰਜ ਕਰ ਦਿਉ। ਐਕਸਪੰਜ ਕਰ ਦਿਉ। ਮੈਂ ਸਾਰਿਆਂ ਨੂੰ ਰਿਕੁਐਸਟ ਕਰਦਾ ਹਾਂ ....

ਅਰਿ

**ਖੇਡਾਂ ਅਤੇ ਯੁਵਕ ਮਾਮਲੇ ਮੰਤਰੀ (ਰਾਣਾ ਗੁਰਮੀਤ ਸਿੰਘ ਸੋਢੀ) :** I request the Hon'ble Members should speak on the issue and just not deviate from the issue. ਚਾਹੇ ਇਧਰਲੇ ਪਾਸੇ, ਚਾਹੇ ਉਧਰਲੇ ਪਾਸੇ।

**ਮਾਨਯੋਗ ਸਪੀਕਰ:** ਮੇਰੀ ਗੱਲ ਸੁਣੋ, ਦੇਖੋ ਲੀਡਰ ਆਫ ਦਿ ਹਾਊਸ ਨੇ 24 ਮਿੰਟ ਲਏ ਹਨ। ਤੁਸੀਂ ਕਦਰ ਕਰੋ ਇਸ ਗੱਲ ਦੀ। ਤੁਹਾਡਾ ਵਕਤ ਕਿੰਨਾ ਇੰਪਾਰਟੈਂਟ ਹੈ, ਸੋ ਵਕਤ ਨੂੰ ਬਚਾਉਂਦਿਆਂ 24 ਮਿੰਟ ਵਿਚ ਹੀ ਉਨ੍ਹਾਂ ਨੇ ਆਪਣੀ ਸਾਰੀ ਗੱਲ ਕਹਿ ਦਿੱਤੀ।

**ਸਰਦਾਰ ਸ਼ਰਨਜੀਤ ਸਿੰਘ ਢਿਲੋਂ:** ਸਪੀਕਰ ਸਾਹਿਬ, ਵੇਖੋ ਸਰਦਾਰ ਮਨਪ੍ਰੀਤ ਸਿੰਘ ਬਾਦਲ ਅਤੇ ਰਾਣਾ ਸੋਢੀ ਸਾਹਿਬ ਵੀ ਉਥੇ ਸੀ। ਅਸੀਂ ਜੋ ਤੁਹਾਨੂੰ ਉੱਥੇ ਗੱਲ ਕਹਿ ਕੇ ਆਏ ਸੀ, ਉਹ ਨਿਭਾਈ ਹੈ। ਇਕ ਵੀ ਲਫਜ਼ ਅਸੀਂ ਗਲਤ ਨਹੀਂ ਬੋਲੇ। ਇਹ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਵੱਲ ਇਸ਼ਾਰਾ) ਜਿਸ ਮੌਕੇ ਦਾ ਉੱਠਿਆ ਹੈ, ਸਾਨੂੰ ਭੰਡਣ ਲੱਗਿਆ ਹੈ। ਅਸੀਂ ਵੀ ਭੰਡ ਸਕਦੇ ਸੀ।

**ਮਾਨਯੋਗ ਸਪੀਕਰ:** ਬੈਠੋ ਬੈਠੋ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸ਼ੁਰੂਆਤ ਤਾਂ ਮਜੀਠਾ ਦੇ ਐਮ.ਐਲ.ਏ. ਸਾਹਿਬ ਨੇ ਕੀਤੀ ਹੈ।

**ਮਾਨਯੋਗ ਸਪੀਕਰ:** ਚਲੋ, ਆਪਾਂ ਵਾਈਂਡ ਅੱਪ ਕਰੀਏ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਪੀਕਰ ਸਾਹਿਬ, ਮੈਂ ਕਿਸੇ ਦਾ ਨਾਮ ਨਹੀਂ ਲਿਆ। ਇਕ ਗੱਲ ਮੈਂ ਆਪਣੀ ਸਫਾਈ ਵੱਜੋਂ ਕਹਿਣਾ ਚਾਹੁੰਦਾ ਹਾਂ, ਇਥੇ ਮੁੱਖ ਮੰਤਰੀ ਸਾਹਿਬ ਬੈਠੇ ਹਨ, ਪੰਜਾਬ ਦੀ ਸਾਰੀ

ਬਿਓਰੋਕਰੇਸੀ ਬੈਠੀ ਹੈ। ਵੇਖੋ, ਅੱਜ ਸਦਨ ਵਿਚ ਹਰ ਵਿਅਕਤੀ ਨੂੰ ਸੱਚ ਬੋਲਣਾ ਚਾਹੀਦਾ ਹੈ, ਜੇ ਅਸੀਂ ਸੱਚ ਨਹੀਂ ਬੋਲਾਂਗੇ ਤਾਂ ਮੈਨੂੰ ਲਗਦਾ ਹੈ ਕਿ ਆਪਣੇ ਆਪ ਨੂੰ ਧੋਖਾ ਦੇਣ ਵਾਲੀ ਗੱਲ ਹੈ। ਹਰ ਝੂਠ ਨੂੰ ਸੱਚ ਬਣਾ ਕੇ ਦੇਸ਼ ਦੀ ਪਾਰਲੀਮੈਂਟ ਵਿਚ, ਦੇਸ਼ ਦੀ ਕੈਬੀਨੇਟ ਵਿਚ ਜਾਂ ਸਦਨ ਵਿਚ ਰੱਖਾਂਗੇ ਤਾਂ ਗੱਲ ਨਹੀਂ ਬਣਨੀ। ਹੁਣ ਮੇਰੇ ਤੇ ਇਲਜ਼ਾਮ ਲਗਾ ਦਿੱਤਾ ਕਿ ਮੈਂ ਕਿਸਾਨ ਤੇ ਪਰਚਾ ਕਰਾਇਆ। ਪਹਿਲੀ ਗੱਲ ਤਾਂ ਉਹ ਕਿਸਾਨ ਨਹੀਂ ਪੱਤਰਕਾਰ ਹੈ।

**ਮਾਨਯੋਗ ਸਪੀਕਰ:** ਚਲੋ, ਬੈਠੋ, ਕੋਈ ਗੱਲ ਨਹੀਂ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਪੀਕਰ ਸਾਹਿਬ, ਕਮਾਲ ਹੋ ਗਈ।

**ਮਾਨਯੋਗ ਸਪੀਕਰ:** ਤੁਸੀਂ 1.26 ਤੇ ਬੋਲਣਾ ਸ਼ੁਰੂ ਹੋਏ ਸੀ ਤੇ 20 ਮਿੰਟ ਤੁਹਾਨੂੰ ਹੋ ਗਏ ਹਨ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਪੀਕਰ ਸਾਹਿਬ, ਤੁਸੀਂ ਚਲੇ ਗਏ ਸੀ, ਤੁਸੀਂ ਤਾਂ ਮੇਰੀ ਤਕਰੀਰ ਸੁਣ ਲਓ।

**ਮਾਨਯੋਗ ਸਪੀਕਰ:** ਮੇਰੇ ਪ੍ਰੈਡੀਸੈਸਰ ਨੇ ਸੁਣ ਲਈ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਪੀਕਰ ਸਾਹਿਬ, ਲਾਸਟ ਵਿਚ ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਮੈਂ ਕੈਪਟਨ ਅਮਰਿੰਦਰ ਸਿੰਘ ਦਾ ਧੰਨਵਾਦ ਕਰਦਾ ਹਾਂ ਕਿ ਜਿਹੜੇ ਇਹ ਤਿੰਨ ਬਿਲ ਅਤੇ ਰੈਜ਼ੋਲਿਊਸ਼ਨ ਲੈ ਕੇ ਆਏ ਹਨ, ਇਹ ਬੜੀ ਵੱਡੀ ਫਰਾਖਦਿਲੀ ਹੈ।

**ਮਾਨਯੋਗ ਸਪੀਕਰ:** ਧੰਨਵਾਦ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਇਕ ਮਿੰਟ ਸਪੀਕਰ ਸਾਹਿਬ। ਇਹ ਬਹੁਤ ਵੱਡੀ ਗੱਲ ਹੈ, ਲੋਕ ਤੁਹਾਨੂੰ ਇਸ ਗੱਲ ਕਰਕੇ ਯਾਦ ਰੱਖਣਗੇ ਕਿ ਫਲਾਂ ਬੰਦਾ, ਫਲਾਂ ਮੌਕੇ ਤੇ ਡੱਟ ਕੇ ਸਾਡੇ ਨਾਲ ਖੜਾ ਹੋਇਆ। ਹੁਣ ਕਈ ਬੰਦਿਆਂ ਨੇ ਸਵਾਲ ਕੀਤੇ ਕਿ ਇਸ ਤੋਂ ਬਾਅਦ ਕੀ ਹੋਵੇਗਾ। ਮੁੱਖ ਮੰਤਰੀ ਜੀ ਨੇ ਇਹ ਵੀ ਕਹਿ ਦਿੱਤਾ ਕਿ ਇਸ ਤੋਂ ਬਾਅਦ ਬੇਸ਼ੱਕ ਸਰਕਾਰਾਂ ਛੱਡਣੀਆਂ ਪੈਣ, ਬੇਸ਼ੱਕ ਕੁਰਬਾਨੀ ਦੇਣੀ ਪਵੇ, ਬੇਸ਼ੱਕ ਜੇਲਾਂ ਵਿਚ ਜਾਣਾ ਪਵੇ। ਅਸੀਂ ਸਾਰੇ ਪੰਜਾਬ ਦੇ ਲੋਕ, ਇੱਧਰ ਵਾਲੇ, ਉਧਰ ਵਾਲੇ ਇਕੱਠੇ ਹੋ ਕੇ ਕਰਾਂਗੇ।

**ਮਾਨਯੋਗ ਸਪੀਕਰ:** Very Good.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਪਰ ਮੇਰੀ ਬੇਨਤੀ ਹੈ ਹਰ ਵਿਅਕਤੀ ਨੂੰ ਕਿ ਆਪਾਂ ਆਪਸ ਵਿਚ ਨਾ ਲੜੀਏ। ਨਾ ਮੈਂ ਕਹਾਂ ਕਿ ਆਪਾਂ ਫਲਾਂ ਮੁੱਖ ਮੰਤਰੀ ਦਾ ਘਿਰਾਓ ਕਰਨਾ ਹੈ, ਫਲਾਂ ਦਾ ਘਿਰਾਓ ਕਰਨਾ ਹੈ।

ਆਪਾਂ ਇਕ ਹੀ ਬੰਦੇ ਦਾ ਘਿਰਾਓ ਕਰਨਾ ਹੈ, ਗੁਜਰਾਤੀ ਦੁਸ਼ਮਣ ਦਾ ਘਿਰਾਓ ਕਰਨਾ ਹੈ।ਬੇਸ਼ੱਕ ਆਪਾਂ ਕਿਸੇ ਵੇਲੇ ਉਨ੍ਹਾਂ ਦੇ ਭਾਈਵਾਲ ਰਹੇ ਹਾਂ ਲੇਕਿਨ ਆਪਾਂ ਜੇ ਘਿਰਾਓ ਕਰਨਾ ਹੈ ਤਾਂ ਆਪਾ ਉਸ ਬੰਦੇ ਦਾ ਕਰਨਾ ਹੈ, ਜਿਹੜਾ ਬੰਦਾ ਕਿਸੇ ਦੀ ਸੁਣਦਾ ਨਹੀਂ, ਜਿਹੜਾ ਹੰਕਾਰਿਆ ਹੋਇਆ ਹੈ। ਜਿਹੜਾ ਕਿਸੇ ਦੀ ਈਨ ਨਹੀਂ ਮੰਨਦਾ। ਉਸ ਬੰਦੇ ਨਾਲ ਲੜਾਈ ਹੈ, ਵਪਾਰੀਆਂ ਨਾਲ ਲੜਾਈ ਹੈ। ਉਸ ਬੰਦੇ ਨੂੰ ਮੈਂ ਕਹਿਣਾ ਚਾਹੁੰਦਾ ਹਾਂ, ਮੋਦੀ ਜੀ, ਗੁਜਰਾਤੀ ਦੁਸ਼ਮਣ ਨੂੰ ਕਹਿਣਾ ਚਾਹੁੰਦਾ ਹਾਂ

ਮਾਨਾ ਉਚਾਈਓਂ ਪਰ ਹੋ ਪਰ ਇਤਨਾ ਗਰੂਰ ਠੀਕ ਨਹੀਂ ਹੈ

ਪਰਿੰਦੇ ਬਤਾਤੇ ਹੈਂ ਆਸਮਾਨ ਮੇ ਠਿਕਾਨੇ ਨਹੀਂ ਹੋਤੇ

ਪ੍ਰਮਾਤਮਾ ਗਵਾਹ ਹੈ ਕਿ ਇਸ ਗੱਲ ਦਾ ਕਿ ਜੇਕਰ ਇਸ ਤਰ੍ਹਾਂ ਦੀ ਜ਼ਿਆਦਤੀ ਪੰਜਾਬ ਦੇ ਲੋਕਾਂ ਨਾਲ ਔਰ ਕਿਸਾਨਾਂ ਨਾਲ ਕਰੋਂਗੇ ਤਾਂ ਤੁਹਾਨੂੰ ਕਿਸੇ ਨੇ ਬਖਸ਼ਣਾ ਨਹੀਂ। ਅੰਤ ਵਿਚ ਮੈਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹੈ। ਮੈਂ ਇਕ ਅਖੀਰਲੀ ਗੱਲ ਵੀ ਕਹਿਣਾ ਚਾਹੁੰਦਾ ਹਾਂ ਕਿ ਮੈਂ ਇਸ ਗੱਲ ਤੇ ਨਰਾਜ਼ ਸੀ । ਮੈਂ 5 ਸਾਲ ਦੀ ਸਜ਼ਾ ਮੰਗੀ ਸੀ ਪਰ ਤਿੰਨ ਸਾਲ ਦੀ ਕੀਤੀ ਗਈ ਹੈ। ਪਰ ਇਹ ਵੀ ਬਹੁਤ ਵੱਡੀ ਗੱਲ ਹੈ, ਕੋਈ ਛੋਟੀ ਗੱਲ ਨਹੀਂ ਹੈ। ਸਜ਼ਾ ਤੇ ਜੁਰਮਾਨਾ ਦੋ ਗੱਲਾਂ ਪੰਜਾਬ ਸਰਕਾਰ ਨੇ ਮੰਨ ਲਈਆਂ। ਮੈਂ ਤਾਂ ਇਕ ਹੀ ਗੱਲ ਮੰਗੀ ਸੀ ਕਿ ਪੰਜ ਸਾਲ ਦੀ ਸਜ਼ਾ ਕਰ ਦਿਓ। ਮੈਂ ਇਹ ਵੀ ਕਿਹਾ ਸੀ ਕਿ ਆਪਾਂ ਥੋਹੜਾ ਲੇਟ ਹੋ ਗਏ। ਮੇਰੇ ਮਨ ਵਿਚ ਗਿਲਾ ਸੀ ਕਿਉਂਕਿ ਸੱਚੀ ਗੱਲ ਵਿਧਾਨ ਸਭਾ ਵਿਚ ਦੱਸਣੀ ਚਾਹੀਦੀ ਹੈ ਕਿਉਂਕਿ ਅੱਜ ਤੋਂ 15-20 ਦਿਨ ਪਹਿਲਾਂ ਹੀ ਸਦਨ ਬੁਲਾ ਲੈਣਾ ਚਾਹੀਦਾ ਸੀ ਜਦੋਂ ਕਿਸਾਨ ਕਹਿ ਰਹੇ ਸੀ। ਪਰ ਮੁੱਖ ਮੰਤਰੀ ਜੀ ਨੇ ਕਿਹਾ ਕਿ ਮੈਂ ਕੇਵਲ ਫਾਰਮੈਲਟੀ ਕਰਨ ਵਾਸਤੇ ਜਾਂ ਆਪਣੇ ਗਲੋਂ ਗਲਾਵਾਂ ਲਾਹੁਣ ਵਾਸਤੇ ਇਹ ਕੰਮ ਨਹੀਂ ਕੀਤਾ। ਮੈਂ ਇਹ ਕੰਮ ਇਸ ਲਈ ਕੀਤਾ ਹੈ ਕਿ ਮੈਂ ਚਾਹੁੰਦਾ ਹਾਂ ਕਿ ਪੰਜਾਬ ਦੇ ਕਿਸਾਨ ਨੂੰ ਬਚਾਇਆ ਜਾ ਸਕੇ। ਸੋ, ਅੰਤ ਵਿਚ ਮੈਂ ਮੁੱਖ ਮੰਤਰੀ ਜੀ ਦਾ ਅਤੇ ਤੁਹਾਡਾ ਧੰਨਵਾਦੀ ਹਾਂ ਅਤੇ ਇਸ ਸਦਨ ਦਾ ਵੀ ਧੰਨਵਾਦੀ ਹਾਂ, ਜਿਨ੍ਹਾਂ ਨੇ ਸਰਬਸੰਮਤੀ ਨਾਲ ਇਨ੍ਹਾਂ ਕਾਲੇ ਕਾਨੂੰਨਾਂ ਨੂੰ ਖਾਰਜ ਕੀਤਾ ਅਤੇ ਠੀਕ ਕਿਹਾ ਕਿ ਹੁਣ ਸਾਨੂੰ ਦਿੱਲੀ ਵੱਲ ਵੀ ਮੂੰਹ ਕਰਨਾ ਪਏਗਾ। ਬਹੁਤ ਬਹੁਤ ਧੰਨਵਾਦ।

ਅ.ਰ.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** (ਜਾਰੀ) ਅੰਤ ਵਿੱਚ ਮੈਂ ਧੰਨਵਾਦੀ ਹਾਂ ਅਤੇ ਨਾਲ ਦੀ ਨਾਲ ਇਸ ਸਦਨ ਦਾ ਵੀ ਧੰਨਵਾਦੀ ਹਾਂ ਕਿ ਜਿੰਨਾਂ ਨੇ ਸਰਬ-ਸੰਮਤੀ ਦੇ ਨਾਲ ਇਨ੍ਹਾਂ ਨੂੰ ਖਾਰਜ ਕੀਤਾ ਅਤੇ ਠੀਕ ਕਿਹਾ ਹੁਣ ਸਾਨੂੰ ਦਿੱਲੀ ਵੱਲ ਦੀ ਮੂੰਹ ਕਰਨਾ ਪਏਗਾ। ਧੰਨਵਾਦ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਅਸੀਂ ਗਵਰਨਰ ਸਾਹਿਬ ਨੂੰ ਬੇਨਤੀ ਕੀਤੀ ਕਿ ਸਾਰੇ ਸਦਨ ਨੂੰ ਜੇਕਰ ਅੱਜ ਰੀਸੀਵ ਕਰਨ ਤਾਂ ਸਾਰਾ ਸਦਨ ਉਨ੍ਹਾਂ ਨੂੰ ਮਿਲ ਕੇ ਜਿਹੜਾ ਅੱਜ ਰੈਜ਼ੋਲਿਊਸ਼ਲ ਪਾਸ ਕਰ ਰਹੇ ਹਾਂ, ਉਸ ਦੀ ਕਾਪੀ ਉਨ੍ਹਾਂ ਨੂੰ ਦੇ ਸਕੀਏ। ਉਨ੍ਹਾਂ ਨੇ ਸਾਨੂੰ 4 ਵਜੇ ਦਾ ਟਾਈਮ ਦੇ ਦਿੱਤਾ ਹੈ। ਜੇਕਰ ਸਾਰੇ ਸਦਨ ਨੂੰ ਇਹ ਸੂਟ ਕਰਦੀ ਹੈ ਤਾਂ ਅਸੀਂ ਸਾਰੇ ਯੂਨੈਨੀਮਸਲੀ ਉੱਥੇ ਚੱਲ ਕੇ ਉਨ੍ਹਾਂ ਨੂੰ ਇਹ ਕਾਪੀ ਦੇਈਏ।

**ਸਰਦਾਰ ਹਰਪਾਲ ਸਿੰਘ ਚੀਮਾ (ਦਿੜਬਾ, ਐਸ.ਸੀ):** ਸਪੀਕਰ ਸਾਹਿਬ, ਸੀ.ਐਮ. ਸਾਹਿਬ ਦਾ ਜਿਹੜਾ ਸੁਝਾਅ ਆਇਆ ਹੈ, ਮੈਂ ਇਸ ਦਾ ਸਵਾਗਤ ਕਰਦਾ ਹਾਂ ਪਰ ਮੇਰੀ ਇੱਕ ਮੰਗ ਹੈ ਕਿ ਸਾਰੀਆਂ ਰਾਜਨੀਤਿਕ ਪਾਰਟੀਆਂ ਜਿਹੜੀਆਂ ਹਾਊਸ ਦੇ ਵਿੱਚ ਮੌਜੂਦ ਹਨ, ਗਵਰਨਰ ਸਾਹਿਬ ਨੂੰ ਇੱਕ ਵਫਦ ਦੇ ਰੂਪ ਵਿੱਚ ਮਿਲਿਆ ਜਾਵੇ ਤਾਂਕਿ ਯੂਨਾਟਿਡ ਮੈਸੇਜ ਜਾਵੇ।

**ਮਾਨਯੋਗ ਸਪੀਕਰ:** ਇੱਕ ਮਿੰਟ, ਤੁਸੀਂ ਸਮਝੇ ਨਹੀਂ ਹੋ। ਮੇਰੀ ਇੱਕ ਸੈਕਿੰਡ ਗੱਲ ਸੁਣ ਲਓ। ਸੀ.ਐਮ ਨੇ ਸਾਰੇ ਹਾਊਸ ਨੂੰ ਰਿਕੁਐਸਟ ਕੀਤੀ ਹੈ ਕਿ ਇਹ ਰੈਜ਼ੋਲਿਊਸ਼ਨ ਪਾਸ ਹੋਣ ਤੋਂ ਬਾਅਦ ਆਪਾਂ ਸਮੁੱਚਾ ਹਾਊਸ ਜਿਵੇਂ ਬੈਠੇ ਹਾਂ, ਸਾਰੇ ਇੱਕਠੇ ਹੋ ਕੇ ਸਾਰੀਆਂ ਪਾਰਟੀਆਂ, ਸਾਰੇ ਐਮ.ਐਲ.ਏ. ਸਾਹਿਬਾਨ ਇੱਕਠੇ ਹੋ ਕੇ ਇੱਕ ਵਫਦ ਦੇ ਤੌਰ ਤੇ ਸਾਰਾ ਪੰਜਾਬ ਇੱਕ ਮੁੱਠੀ ਵਿੱਚ ਬੰਦ ਕਰਕੇ ਆਪਾਂ ਇੱਕਠੇ ਹੋ ਕੇ ਗਵਰਨਰ ਸਾਹਿਬ ਕੋਲ ਚੱਲੀਏ, ਉਨ੍ਹਾਂ ਨੂੰ ਪਤਾ ਹੋਵੇ ਕਿ ਪੰਜਾਬੀ ਮਾਂ ਦੇ ਸਾਰੇ ਪੁੱਤਰ ਇੱਕਠੇ ਹੋ ਕੇ ਮੇਰੇ ਕੋਲ ਆਏ ਹਨ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋ: (ਸਾਹਨੇਵਾਲ):** ਸਪੀਕਰ ਸਾਹਿਬ, ਜੋ ਸੀ.ਐਮ ਸਾਹਿਬ ਨੇ ਕਿਹਾ ਅਸੀਂ ਇਨ੍ਹਾਂ ਦੇ ਕਹੇ ਲਫਜ਼ਾਂ ਤੇ ਫੁੱਲ ਚੜਾਂਵਾਂਗੇ। ਗਵਰਨਰ ਸਾਹਿਬ ਦੇ ਵੀ ਨਾਲ ਚੱਲਾਂਗੇ। ਪਰ ਮੈਂ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇੱਥੇ ਹੀ ਨਾ ਛੱਡੀਏ, ਇਸ ਤੋਂ ਬਾਅਦ ਆਪਾਂ ਪ੍ਰਾਈਮ ਮਨਿਸਟਰ ਕੋਲੋਂ ਟਾਈਮ ਲਈਏ। ਪ੍ਰਾਈਮ ਮਨਿਸਟਰ ਦੇ ਕੋਲ ਵੀ ਇੱਕਠੇ ਚੱਲੀਏ। ਇਹ ਜਿਹੜੀਆਂ ਗੱਲਾਂ ਹਨ, ਉਹ ਇੱਥੇ ਨਹੀਂ ਰੁਕਣੀਆਂ। ਮੋਦੀ ਨੇ ਬਹੁਤ ਵੱਡਾ ਨੁਕਸਾਨ ਕੀਤਾ ਹੈ। ਅਸੀਂ ਉਨ੍ਹਾਂ ਨੂੰ ਵੀ ਦੱਸੀਏ ਕਿ ਸਾਰਾ ਪੰਜਾਬ ਇੱਕਠਾ ਹੈ।

**Sardar Bikramjit Singh Majithia (Majitha):** Sir there are two authorities, ਸੀ.ਐਮ. ਸਾਹਿਬ ਨੇ ਪਹਿਲਾਂ ਵੀ ਜ਼ਿਕਰ ਕੀਤਾ ਸੀ one is the Governor, Second is the President. Let the President also know that Punjab Vidhan Sabha ਦੀ ਕੀ ਭਾਵਨਾ ਹੈ।

**ਮਾਨਯੋਗ ਸਪੀਕਰ: ਹਾਂ ਜੀ, ਰੰਧਾਵਾ ਜੀ।**

**ਸਹਿਕਾਰਤਾ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ) :** ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਸੀ.ਐਮ ਸਾਹਿਬ ਜੋ ਆਰਡੀਨੈਂਸ ਲੈ ਕੇ ਆਏ ਹਨ ਉਸ ਦੀ ਸੁਪੋਰਟ ਵਿੱਚ ਮੈਂ ਖੜਾ ਹੋਇਆ ਹਾਂ। ਇਹ ਜਿਹੜਾ ਕਿਸਾਨ ਵਿਰੋਧੀ ਬਿਲ ਗੌਰਮਿੰਟ ਆਫ ਇੰਡੀਆ ਤਿੰਨ ਬਿਲ ਲੈ ਕੇ ਆਈ ਜੋ ਪੰਜਾਬ ਦੀ ਕਿਸਾਨੀ ਦੇ ਕਿਸਾਨਾਂ ਦੇ ਪੂਰੇ ਹਿੰਦੋਸਤਾਨਾਂ ਦੇ ਖਿਲਾਫ ਹੈ ਉਸ ਲਈ ਕੈਪਟਨ ਸਾਹਿਬ ਨੇ ਜਿਹੜਾ ਸੈਸ਼ਨ ਬੁਲਾਇਆ ਹੈ।ਅੱਜ ਪੂਰੀ ਦੁਨੀਆਂ ਦੀ ਨਿਗ੍ਹਾ ਪੰਜਾਬ ਅਸੈਂਬਲੀ ਦੇ ਉੱਤੇ ਲੱਗੀਆਂ ਹਨ ਤੇ ਇਹ ਜਿਹੜਾ ਪੰਜਾਬ ਹੈ ਕਿ ਕਿਹੜੇ ਪਾਸੇ ਕਿਵੇਂ ਸੇਧ ਦਿੰਦਾ ਹੈ ਜਿਵੇਂ ਕਿ ਪਹਿਲਾਂ ਵੀ ਕਰਦਾ ਰਿਹਾ ਹੈ। ਪੰਜਾਬ ਇੱਕ ਇਹੋ ਜਿਹੀ ਸਟੇਟ ਹੈ ਕਿ ਇਹ ਪੂਰੇ ਹਿੰਦੋਸਤਾਨ ਦਾ ਹੈਡ ਹੈ। ਪੰਜਾਬ ਹਿੰਦੋਸਤਾਨ ਦਾ ਸਿਰ ਹੈ, ਬਾਕੀ ਧੜ ਥੱਲੇ ਹੈ। ਮੈਂ ਬਾਰਡਰ ਦੀ ਧਰਤੀ ਤੋਂ ਆਉਂਦਾ ਹਾਂ ਜਿੱਥੇ ਕਿ ਸ਼੍ਰੀ ਗੁਰੂ ਨਾਨਕ ਸਾਹਿਬ ਨੇ ਖੇਤੀ ਕੀਤੀ ਹੈ। ਜਿੱਥੋਂ ਐਕਚੁਅਲੀ ਖੇਤੀਬਾੜੀ ਸਟਾਰਟ ਹੋਈ। ਸਾਡਾ ਇਹ ਧਰਮ ਹੈ। ਸਾਡੀ ਕੌਮ, ਪੰਜਾਬੀਅਤ ਅਤੇ ਕਿਸਾਨ ਖੇਤੀ ਨੂੰ ਧਾਰਮਿਕ, ਸਮਾਜਿਕ ਤੇ ਆਰਥਿਕ ਪੱਖੋ ਤਿੰਨਾਂ ਤਰੀਕੀਆਂ ਦੇ ਨਾਲ ਮੰਨਦੇ ਹਨ। ਇਹ ਧਾਰਮਿਕ ਇਸ ਲਈ ਹੈ ਕਿ ਬਾਬਾ ਨਾਨਕ ਜੀ ਨੇ ਖੇਤੀ ਸਟਾਰਟ ਕਰਕੇ ਲੋਕਾਂ ਨੂੰ ਕਿਰਤ ਕਰਨ ਦਾ ਸਾਧਨ ਦੱਸਿਆ ਨਾਲ ਹੀ ਸਾਰੇ ਹਿੰਦੋਸਤਾਨ ਅਤੇ ਦੁਨੀਆਂ ਵਿੱਚ ਕਰਮ ਕਰੋ ਦਾ ਨਾਅਰਾ ਦਿੱਤਾ ਹੈ। ਦਿੱਲੀ ਦੀ ਸਰਕਾਰ ਜਿਹੜਾ ਬਿਲ ਲੈ ਕੇ ਆਈ ਹੈ, ਉਨ੍ਹਾਂ ਦੇ ਦਿਮਾਗ ਵਿੱਚ ਇੱਕ ਚੀਜ਼ ਹੈ ਕਿ ਇਹ 2% ਹਨ। ਮੈਂ ਦਿੱਲੀ ਦੀ ਸਰਕਾਰ ਨੂੰ ਦੱਸਣਾ ਚਾਹੁੰਦਾ ਹਾਂ ਕਿ 2% ਦੀ ਜਿਹੜੀ ਇਹ ਕੌਮ ਹੈ ਇਸ ਨੇ ਮੁਗਲਾਂ ਦੇ ਨਾਲ ਅਬਦਾਲੀ ਦੇ ਨਾਲ ਟੱਕਰ ਲਈ, ਇਸ 2% ਨੇ ਪੂਰੇ ਹਿੰਦੋਸਤਾਨ ਦੀ ਆਜ਼ਾਦੀ ਦੇ ਵਿੱਚ 80% ਕੁਰਬਾਨੀਆਂ ਕਰਕੇ ਹਿੱਸਾ ਪਾਇਆ ਹੈ। ਦਿੱਲੀ ਦੀ ਸਰਕਾਰ ਨੂੰ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਵੀ ਮੁਲਕ ਨੂੰ ਲੋੜ ਪਈ, ਦੇਸ਼ ਜਿਸ ਵੇਲੇ ਭੁੱਖਾ ਨੰਗਾ ਸੀ, ਉਸ ਵੇਲੇ ਇਨ੍ਹਾਂ ਪੰਜਾਬੀਆਂ ਨੇ 2% ਨੇ ਹਰੀ ਕ੍ਰਾਂਤੀ ਲਿਆ ਕੇ 50% ਲੋਕਾਂ ਦਾ ਢਿੱਡ ਭਰਿਆ ਹੈ। ਜਿਵੇਂ ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਉਸ ਵੇਲੇ ਬਾਹਰੋ ਕਣਕ ਆਈ

ਅ.ਰ.....

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ (ਜਾਰੀ)**

ਜਿਸ ਵੇਲੇ ਦੇਸ਼ ਭੁੱਖਾ ਨੰਗਾ ਸੀ, ਉਸ ਵੇਲੇ ਇਸ 2% ਨੇ ਹਰੀ ਕਰਾਂਤੀ ਲਿਆ ਕੇ 50% ਲੋਕਾਂ ਦਾ ਢਿੱਡ ਭਰਿਆ। ਜਿਵੇਂ ਮੁੱਖ ਮੰਤਰੀ ਸਾਹਿਬ ਨੇ ਕਿਹਾ ਕਿ ਉਸ ਵੇਲੇ ਬਾਹਰੋਂ ਕਣਕ ਆਈ, ਉਸ ਇਸ ਤਰ੍ਹਾਂ ਦੀ ਕਣਕ ਸੀ ਕਿ ਉਸ ਦਾ ਆਟਾ ਸਿਰਫ 2 ਮਿੰਟ ਬਾਅਦ ਹੀ ਸੁੱਕ ਜਾਂਦਾ ਸੀ, ਉਸ ਦੀ ਰੋਟੀ ਨਹੀਂ ਸੀ ਖਾਈ ਜਾਂਦੀ। ਉਸ ਕਿਸਾਨ ਨੂੰ ਅੱਜ ਇਹ ਦੇਖਣਾ ਪੈ ਰਿਹਾ ਹੈ ਕਿ ਸਾਡਾ ਆਉਣ ਵਾਲਾ ਭਵਿੱਖ ਕੀ ਹੈ। ਉਹ ਕਿਸਾਨ ਜਿਸ ਨੇ ਇਸ ਹਿੰਦੁਸਤਾਨ ਲਈ ਆਪਣੀ ਜ਼ਮੀਨ ਬਰਬਾਦ ਕਰ ਲਈ, ਆਪਣਾ ਪਾਣੀ ਬਰਬਾਦ ਕਰ ਲਿਆ, ਜਿਸ ਨੂੰ ਅੰਨਦਾਤਾ ਕਿਹਾ ਗਿਆ ਹੈ, ਅੱਜ ਉਹ ਅੰਨਦਾਤਾ ਮੰਗਤਾ ਬਣ ਕੇ ਬਾਹਰ ਖੜ੍ਹਾ ਹੈ।

ਇਹ ਮੋਦੀ ਸਰਕਾਰ ਦੀਆਂ ਗਲਤ ਨੀਤੀਆਂ ਹਨ। ਇੱਕ ਚੀਜ਼ ਮੈਂ ਹੋਰ ਦੱਸਣੀ ਚਾਹੁੰਦਾ ਹਾਂ ਕਿ 60% ਮੁਲਕ ਦੇ ਲੋਕ ਖੇਤੀਬਾੜੀ ਨਾਲ ਸਬੰਧਤ ਹਨ। ਕਿਸਾਨ ਯੂਨੀਅਨਾਂ ਨੂੰ ਉਨ੍ਹਾਂ ਨੇ ਉੱਥੇ ਬੁਲਾਇਆ, ਉਨ੍ਹਾਂ ਨੂੰ ਉੱਥੋਂ ਬੇਇੱਜ਼ਤ ਕਰਕੇ ਕੱਢਿਆ, ਉਨ੍ਹਾਂ ਦੀ ਤੌਹੀਨ ਕੀਤੀ, ਸਿਰਫ ਕਿਸਾਨ ਯੂਨੀਅਨਾਂ ਦੀ ਨਹੀਂ ਕੀਤੀ, ਪੂਰੇ ਪੰਜਾਬ ਦੀ ਤੌਹੀਨ ਕੀਤੀ ਹੈ, ਪੂਰੇ ਹਿੰਦੁਸਤਾਨ ਦੇ ਕਿਸਾਨਾਂ ਦੀ ਤੌਹੀਨ ਕੀਤੀ ਹੈ। ਇਹ ਕਿਹਾ ਸੀ ਕਿ ਤੁਹਾਡੇ ਨਾਲ ਗੱਲ ਕਰਾਂਗੇ, ਪਰ ਉੱਥੇ ਉਨ੍ਹਾਂ ਦੇ ਨਾਲ ਗੱਲ ਕਰਨ ਵਾਲਾ ਕੋਈ ਨਹੀਂ ਸੀ ਅਤੇ ਉਹ ਉਥੋਂ ਵਾਕਆਊਟ ਕਰਕੇ ਨਿਕਲੇ ਕਿ ਅਸੀਂ ਇੰਨੀ ਬੇਇੱਜ਼ਤੀ ਬਰਦਾਸ਼ਤ ਨਹੀਂ ਕਰ ਸਕਦੇ। ਇਸ ਦੇ ਨਾਲ ਹੀ ਇੱਕ ਚੀਜ਼ ਹੋਰ ਜਿਹੜੀ ਹੋਈ ਹੈ ਕਿ ਜਿਨ੍ਹਾਂ ਨੇ ਸਾਡੇ ਕਾਨੂੰਨ ਬਣਾਏ ਹਨ, ਜਿਨ੍ਹਾਂ ਨੇ ਕਿਹਾ ਕਿ ਕਿਸਾਨੀ ਲਈ ਅਸੀਂ ਫਾਇਦੇ ਵਾਲੇ ਕਾਨੂੰਨ ਬਣਾ ਰਹੇ ਹਾਂ। ਮੈਂ ਕਹਿ ਸਕਦਾ ਹਾਂ, ਵਡਾਲਾ ਸਾਹਿਬ ਬੈਠੇ ਹਨ, ਢਿੱਲੋਂ ਸਾਹਿਬ ਬੈਠੇ ਹਨ, ਸੰਧਵਾਂ ਸਾਹਿਬ ਬੈਠੇ ਹਨ, ਇਹ ਤਾਂ ਕਿਤੇ ਕਿਸਾਨੀ ਦੀ ਗੱਲ ਕਰ ਸਕਦੇ ਹਨ ਕਿ ਅਸੀਂ ਕਣਕ ਬੀਜੀ ਹੈ ਅਤੇ ਇੰਨੀ ਕੁਇੰਟਲ ਨਿਕਲੀ ਹੈ। ਇੰਨੀ ਬਾਰਸ਼ ਹੋਈ ਕਿ ਡਿਸਕਲਰ ਹੋ ਗਈ। ਇਸ ਵਿੱਚੋਂ ਘਾਟਾ ਪੈ ਗਿਆ, ਪੂਰਾ ਹਿਸਾਬ ਲਗਾ ਲੈਂਦੇ ਹਾਂ। ਪਰ ਇਹ ਦੋ ਚੀਜ਼ਾਂ ਮੈਂ ਸੀ.ਐਮ. ਸਾਹਿਬ ਤੁਹਾਨੂੰ ਦੱਸਣੀਆਂ ਚਾਹੁੰਦਾ ਹਾਂ ਕਿ ਇਹ ਮੇਰੇ ਕੋਲ ਐਫੀਡੈਡਿਟ ਹੈ। (ਕੁਝ ਕਾਗਜ਼ ਲਹਿਰਾਉਂਦੇ ਹੋਏ) ਇਹ ਤੋਮਰ ਸਾਹਿਬ ਦਾ ਐਫੀਡੈਵਿਟ ਹੈ। ਜਦੋਂ ਉਹ ਇਲੈਕਸ਼ਨ ਵਿੱਚ ਖੜ੍ਹੇ ਹੋਏ ਸਨ ਤਾਂ ਐਫੀਡੈਵਿਟ ਵਿੱਚ ਲਿਖਿਆ ਕਿ ਤੁਹਾਡੀ ਖੇਤੀਯੋਗ ਜ਼ਮੀਨ ਹੈ? ਉਹ ਕਹਿੰਦੇ ਕਿ ਨਹੀਂ ਮੇਰੀ ਕੋਈ ਖੇਤੀਯੋਗ ਜ਼ਮੀਨ ਨਹੀਂ ਹੈ। ਤੁਸੀਂ ਐਗਰੀਕਲਚਰ ਕਰਦੇ ਹੋ? ਤੁਹਾਡਾ ਧੰਦਾ ਕੀ ਹੈ? ਉਹ ਕਹਿੰਦੇ ਕਿ ਮੇਰਾ ਖੇਤੀਬਾੜੀ ਦਾ ਕੋਈ ਧੰਦਾ ਨਹੀਂ ਹੈ। ਦੂਸਰੇ ਮੋਦੀ ਸਾਹਿਬ ਦਾ ਵੀ ਨਾਲ ਐਫੀਡੈਵਿਟ ਲੱਗਾ ਹੈ। ਉਹ ਵੀ ਕਹਿੰਦੇ ਕਿ ਮੇਰੀ ਕੋਈ ਜ਼ਮੀਨ ਨਹੀਂ, ਕੋਈ ਖੇਤੀਬਾੜੀ ਦਾ ਧੰਦਾ ਨਹੀਂ ਹੈ। ਸਪੀਕਰ ਸਾਹਿਬ, ਸਾਡੇ ਭਵਿੱਖ ਦਾ ਫੈਸਲਾ ਉਹ ਕਰ ਰਹੇ ਹਨ ਜਿਨ੍ਹਾਂ ਨੇ ਮੋਟਰ ਤੇ ਜਾ ਕੇ ਕਦੇ ਮੋਟਰ ਦਾ ਬਟਨ ਨਹੀਂ ਦੱਬਿਆ। ਜਿਨ੍ਹਾਂ ਨੇ ਕਦੇ ਖਾਲ ਤੋਂ ਪਾਣੀ ਨਹੀਂ ਲਗਾਇਆ, ਕਦੇ ਨੱਕਾ ਨਹੀਂ ਬੰਨ੍ਹਿਆ। ਜਿਸ ਨੇ ਕਦੇ ਇਹ ਨਹੀਂ ਵੇਖਿਆ ਕਿ ਅੱਜ ਬੱਦਲ ਗਰਜ ਰਿਹਾ ਹੈ ਅਤੇ ਮੇਰੀ ਫਸਲ ਖਰਾਬ ਹੋ ਜਾਣੀ ਹੈ, ਉਸ ਨੂੰ ਪੂਰੀ ਰਾਤ ਨੀਂਦ ਨਹੀਂ ਆਉਂਦੀ। ਉਹ ਅਰਦਾਸਾਂ ਕਰਦੇ ਹਨ ਕਿ ਬੱਦਲ ਨਾ ਪਵੇ ਨਹੀਂ ਤਾਂ ਮੇਰੀ ਸਾਰੀ ਜ਼ਿੰਦਗੀ ਦੀ ਕਮਾਈ ਖਤਮ ਹੋ ਜਾਵੇਗੀ। ਉਹ ਸਾਡੇ ਭਵਿੱਖ ਦਾ ਫੈਸਲਾ ਕਰਨ ਲਈ ਗਏ ਹਨ। ਜਿਵੇਂ ਰਾਜਾ ਵੜਿੰਗ ਜੀ ਨੇ ਕਿਹਾ ਕਿ ਗੁਜਰਾਤੀ ਹੈ। ਆਪਾਂ ਗੁਜਰਾਤੀ ਨਾ ਕਹੀਏ, ਆਪਾਂ ਮੋਦੀ ਕਹੀਏ ਜਿਹੜਾ ਕਿ ਦੇਸ਼ ਨੂੰ ਬਰਬਾਦ ਕਰਨ ਲੱਗਾ ਹੈ। ਆਪਾਂ ਇਹ ਗੱਲ ਕਹੀਏ। ਮਹਾਰਾਜ ਸਾਹਿਬ ਤੁਸੀਂ 1965 ਦੀ ਲੜਾਈ ਲੜੀ ਹੈ।ਤੁਸੀਂ ਆਪ ਗੋਲੀਆਂ ਵਿੱਚ ਫਿਰਦੇ ਰਹੇ ਹੋ, ਅਸੀਂ ਤੁਹਾਡੀਆਂ ਫੋਟੋਆਂ ਵੇਖੀਆਂ ਹਨ। ਜਨਰਲ ਹਰਬਖਸ਼ ਸਿੰਘ ਦੀਆਂ ਗੱਲਾਂ ਸੁਣੀਆਂ ਕਿ ਉਸ ਵੇਲੇ ਤੁਸੀਂ ਪੰਜਾਬ ਨੂੰ ਬਚਾਇਆ। ਮੋਦੀ ਨੇ ਕਿਹਾ ਸੀ ਨਾ ਕਿ ਘੁਸ ਕਰ ਮਾਰੇਂਗੇ, ਉਹ ਇਹੀ ਕਹਿੰਦਾ ਸੀ ਨਾ ਜਦੋਂ ਬਾਲਾਕੋਟ ਦੀ ਗੱਲ ਹੋਈ ਸੀ ਕਿ ਘੁਸ ਕਰ ਮਾਰੇਂਗੇ। ਉਸ ਨੇ ਦਿਖਾ ਦਿੱਤਾ ਕਿ ਉਹ ਉੱਥੇ ਨਹੀਂ

ਘੁਸਿਆ ਪਰ ਪੰਜਾਬ ਵਿੱਚ ਆ ਕੇ ਪੰਜਾਬੀਆਂ ਨੂੰ ਮਾਰਨ ਲੱਗ ਪਿਆ। ਹਿੰਦੁਸਤਾਨ ਨੂੰ ਪਾਕਿਸਤਾਨ ਜਾਂ ਚੀਨ ਦਾ ਕੋਈ ਡਰ ਨਹੀਂ ਹੈ, ਜੇ ਡਰ ਹੈ ਤਾਂ ਉਹ ਮੋਦੀ ਤੋਂ ਡਰ ਹੈ। ਜੇਕਰ ਹਿੰਦੁਸਤਾਨ ਨੂੰ ਬਚਾਉਣਾ ਹੈ ਤਾਂ ਹਰ ਕੌਮ ਨੂੰ, ਹਰ ਪਾਰਟੀ ਨੂੰ ਖੜ੍ਹੇ ਹੋਣਾ ਪਵੇਗਾ ਤਾਂ ਹੀ ਹਿੰਦੁਸਤਾਨ ਬਚੇਗਾ।

ਦੂਸਰੀ ਗੱਲ ਇਹ ਕਿ ਵਾਕਿਆ ਹੀ ਸਾਰਿਆਂ ਨੇ ਬਹੁਤ ਸੋਹਣੀਆਂ ਗੱਲਾਂ ਕੀਤੀਆਂ ਹਨ। ਪਰ ਮੈਨੂੰ ਇੱਕ ਗੱਲ ਦਾ ਅਫਸੋਸ ਹੋਇਆ। ਮੈਂ ਹੁਣੇ ਦੇਖ ਰਿਹਾ ਸੀ। ਸਾਡੀ ਭੈਣ ਪ੍ਰੋਫੈਸਰ ਬਲਜਿੰਦਰ ਕੌਰ ਹੁਣੇ ਹੀ ਬਾਹਰ ਗਈ ਹੈ। ਇੱਥੇ ਬੋਲ ਕੇ ਗਈ ਹੈ ਕਿ ਬਿੱਲ ਬਹੁਤ ਵਧੀਆ ਹੈ ਅਸੀਂ ਸਪੋਰਟ ਕਰਦੇ ਹਾਂ। ਬਾਹਰ ਕਹਿੰਦੀ ਹੈ ਕਿ ਹਾਊਸ ਵਿੱਚ ਬਿਨਾ ਮਤਲਬ ਤੋਂ ਟਾਈਮ ਵੇਸਟ ਹੋ ਰਿਹਾ ਹੈ। ਇਹ ਡਰਾਮਾ ਕਰਦੇ ਹਨ। ਇਹ ਬਿਲਕੁਲ ਨਹੀਂ ਹੋਣਾ ਚਾਹੀਦਾ।

**ਸਰਦਾਰ ਹਰਪਾਲ ਸਿੰਘ ਚੀਮਾ** : ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੈ। ਪੁਰਾਣੀ ਵੀਡਿਉ ਹੋਵੇਗੀ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਅਮਨ ਅਰੋੜਾ, ਸਰਦਾਰ ਹਰਪਾਲ ਸਿੰਘ ਚੀਮਾ, ਸਰਦਾਰ ਕੁਲਤਾਰ ਸਿੰਘ ਸੰਧਵਾਂ ਅਤੇ ਸਰਦਾਰ ਮਨਜੀਤ ਸਿੰਘ ਬਿਲਾਸਪੁਰ, ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾ ਆਗਿਆ ਬੋਲ ਰਹੇ ਸਨ। ਮਾਈਕ ਬੰਦ ਹੋਣ ਕਾਰਨ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਜੇਲ੍ਹ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ)** : ਪੁਰਾਣੀ ਨਹੀਂ ਹੈ, ਨਵੀਂ ਹੈ।

**ਸਰਦਾਰ ਹਰਪਾਲ ਸਿੰਘ ਚੀਮਾ** : ਨਵੀ ਨਹੀਂ ਹੈ। ਕੋਈ ਪੁਰਾਣੀ ਹੋਵੇਗੀ। ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੈ।

**ਜੇਲ੍ਹ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ)** : ਪੁਰਾਣੀ ਨਹੀਂ ਹੈ, ਨਵੀਂ ਹੈ। ਹੁਣੇ ਬਾਹਰ ਨਿਕਲ ਕੇ ਗਏ ਹਨ।

**ਸਰਦਾਰ ਹਰਪਾਲ ਸਿੰਘ ਚੀਮਾ** : ਰੰਧਾਵਾ ਸਾਹਿਬ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੈ।

**ਜੇਲ੍ਹ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ)** : ਇਹ ਦੇਖ ਲਉ।

**ਸਰਦਾਰ ਹਰਪਾਲ ਸਿੰਘ ਚੀਮਾ** : ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੈ। ਅਸੀਂ ਬਿਲਕੁਲ ਸਪੋਰਟ ਕਰ ਰਹੇ ਹਾਂ। ਇਨ੍ਹਾਂ ਬਿੱਲਾਂ ਦੀ ਅਸੀਂ ਸਪੋਰਟ ਕਰਦੇ ਹਾਂ। ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੈ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਮਾਮਲੇ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ)** : ਜੇ ਉਹ ਕਹਿ ਰਹੇ ਹਨ ਕਿ ਕੋਈ ਗੱਲ ਨਹੀਂ ਹੈ, ਤਾਂ ਮੰਨ ਲਉ।

**ਜੇਲ੍ਹ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ)** : ਠੀਕ ਹੈ ਜੀ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਮਾਮਲੇ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ)** : ਧੰਨਵਾਦ ਚੀਮਾ ਸਾਹਿਬ।

**ਸਰਦਾਰ ਸਿਮਰਜੀਤ ਸਿੰਘ ਬੈਂਸ** : ਸਪੀਕਰ ਸਾਹਿਬ, ਇਹ ਜਿਹੜਾ ਵੀਡਿਉ ਰਿਕਾਰਡ ਹੋ ਰਿਹਾ ਹੈ, ਇਹ ਰਿਲੀਜ਼ ਕਰਵਾ ਦਿਉ।

ਅ.ਰ.

**ਸਰਦਾਰ ਸਿਮਰਜੀਤ ਸਿੰਘ ਬੈਂਸ**: ਵੀਡਿਓ ਤੇ ਰਿਕਾਰਡ ਹੋ ਰਿਹਾ ਹੈ, ਉਹ ਰਿਲੀਜ਼ ਕਰਵਾ ਦਿਓ। ਬੰਦੇ ਇੱਥੇ ਕੁਝ ਬੋਲਦੇ ਹਨ, ਬਾਹਰ ਕੁਝ ਹੋਰ ਬੋਲਦੇ ਹਨ।

**ਸਹਿਕਾਰਤਾ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ):** ਨਾਗਰਾ ਸਾਹਿਬ ਨੇ ਜਿਹੜੇ ਸੰਵਿਧਾਨ ਦੇ ਸ਼ਡਿਊਲ ਬਾਰੇ ਗੱਲ ਕੀਤੀ ਹੈ ਐਂਟਰੀ 14, 28, 46 ਮੈਂ ਉਸ ਤੇ ਹੁਣ ਨਹੀਂ ਜਾਣਾ ਚਾਹੁੰਦਾ। ਜਿਹੜੀ ਕਨਕਰੰਟ ਲਿਸਟ ਹੈ ਉਸ ਵਿੱਚ ਐਂਟਰੀ 7 ਵਿੱਚ ਸਪੱਸ਼ਟ ਤੌਰ ਤੇ ਕਿਹਾ ਗਿਆ ਹੈ ਕਿ ਕੇਂਦਰ ਸਰਕਾਰ ਖੇਤੀਬਾੜੀ ਸਬੰਧਿਤ ਕਾਨੂੰਨ ਨਹੀਂ ਬਣਾ ਸਕਦੀ। ਫਿਰ ਵੀ ਕੇਂਦਰ ਸਰਕਾਰ ਕਾਂਟਰੈਕਟ ਫਾਰਮਿੰਗ ਐਕਟ ਦਾ ਕਾਲਾ ਕਾਨੂੰਨ ਲੈ ਕੇ ਆਏ ਹਨ, ਇਸ ਵਿੱਚ ਸਾਰਾ ਲਿਖਿਆ ਹੈ (ਕਾਗਜ਼ ਦਿਖਾਉਂਦੇ ਹੋਏ), ਜੇ ਵਿਸਥਾਰ ਵਿੱਚ ਗਏ ਤਾਂ ਬਹੁਤ ਟਾਈਮ ਲੱਗ ਜਾਵੇਗਾ। ਸਾਰਿਆਂ ਨੂੰ ਪਤਾ ਹੈ ਕਿ ਇਹ ਜਿਹੜਾ ਫੈਡਰਲ ਸਿਸਟਮ ਹੈ ਉਸ ਉਤੇ ਕੇਂਦਰ ਸਰਕਾਰ ਨੇ ਡਾਕਾ ਮਾਰਿਆ ਹੈ।

**ਮਾਨਯੋਗ ਸਪੀਕਰ:** ਨਾਗਰਾ ਜੀ ਇਸ ਤੇ ਗੱਲ ਕਰ ਗਏ ਹਨ।

**ਸਹਿਕਾਰਤਾ ਮੰਤਰੀ:** ਹਾਂ ਜੀ, ਕਰ ਗਏ ਹਨ। ਐਕਚੂਲੀ, ਕਾਂਟਰੈਕਟ ਫਾਰਮਿੰਗ ਕੀ ਹੈ ਤੇ ਉਹ ਕਿਉਂ ਲੈ ਕੇ ਆਏ, ਕਿਉਂ ਉਹ ਕਰੋਨਾ ਦੇ ਸਮੇਂ ਦੌਰਾਨ ਜਿਸ ਵੇਲੇ ਸਾਰੀ ਦੁਨੀਆਂ ਬਿਲਕੁਲ ਅੰਦਰ ਬੈਠੀ ਹੈ ਤਾਂ ਇੰਨੀ ਕੀ ਜ਼ਰੂਰਤ ਆ ਗਈ ਕਿ ਪਹਿਲਾਂ ਡਰਾਫਟ ਬਣਿਆ ਫਿਰ ਉਸ ਨੂੰ ਆਰਡੀਨੈਂਸ ਦੇ ਰੂਪ ਵਿਚ ਲਿਆਂਦਾ? ਉਸ ਵਿੱਚ ਇਹ ਹੈ ਕਿ ਪੈਨ ਕਾਰਡ ਦੇ ਆਧਾਰ ਤੇ ਵਪਾਰੀ ਜਿੱਥੇ ਮਰਜ਼ੀ ਫਸਲ ਖਰੀਦ ਸਕਦਾ ਹੈ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਰ, ਪੁਆਇੰਟ ਆਫ ਆਰਡਰ ਜੀ।

**ਮਾਨਯੋਗ ਸਪੀਕਰ:** ਦੱਸੋ, ਦੱਸੋ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਮਾਨਯੋਗ ਸਪੀਕਰ ਸਾਹਿਬ, ਮੈਂ ਰੰਧਾਵਾ ਸਾਹਿਬ ਦੀ ਗੱਲ ਨਾਲ ਇਤਫਾਕ ਰੱਖਦਾ ਹਾਂ ਕਿ ਸਾਨੂੰ ਅੱਜ ਇੰਨਾ ਖਤਰਾ ਪਾਕਿਸਤਾਨ ਤੋਂ ਨਹੀਂ ਹੈ ਜਿੰਨਾ ਸਾਨੂੰ ਅੱਜ ਮੋਦੀ ਸਾਹਿਬ ਦੇ ਕਾਨੂੰਨ ਤੋਂ ਹੈ। ਕੀ ਪੰਜਾਬ ਸਰਕਾਰ ਜਾਂ ਸਾਰਾ ਮੰਤਰੀ ਮੰਡਲ ਇਸ ਤਰ੍ਹਾਂ ਦਾ ਕੋਈ ਚਾਰਾਜੋਈ

ਕਰੇਗਾ ਜੋ ਸਾਨੂੰ ਬੜੀ ਆਕਸੀਜਨ ਦੇਵੇਗਾ ਜੇ ਇੱਧਰਲਾ ਪਾਕਿਸਤਾਨ ਵਾਲੇ ਪਾਸਿਓਂ ਟਰੇਡ ਖੁੱਲ ਜਾਵੇ ਤਾਂ ਬੜਾ ਫਾਇਦਾ ਹੋਵੇਗਾ ਜੀ।

**ਸਹਿਕਾਰਤਾ ਮੰਤਰੀ:** ਮੋਦੀ ਨੂੰ ਹਟਾ ਦਿਓ ਤਾਂ ਖੁੱਲ ਜਾਵੇਗਾ। ਢਿੱਲੋਂ ਸਾਹਿਬ ਨੇ ਵੀ ਕਿਹਾ ਹੈ ਕਿ ਸਾਰੇ ਇਕੱਠੇ ਹੋ ਕੇ ਦਿੱਲੀ ਨੂੰ ਚੱਲੋ।

**ਮਾਨਯੋਗ ਸਪੀਕਰ:** ਇੱਕ ਸੈਕਿੰਡ, ਮੈਂ ਸਾਰੇ ਹਾਊਸ ਨੂੰ ਰਿਕੁਐਸਟ ਕਰਦਾ ਹਾਂ ਕਿ ਜਿਵੇਂ ਸੀ.ਐਮ. ਸਾਹਿਬ ਨੇ ਕਿਹਾ ਹੈ ਕਿ ਚਾਰ ਵਜੇ ਗਵਰਨਰ ਸਾਹਿਬ ਤੋਂ ਟਾਈਮ ਲਿਆ ਹੈ, ਉਸ ਹਿਸਾਬ ਨਾਲ ਅਸੀਂ ਵਾਇੰਡ ਅੱਪ ਵੀ ਕਰਨਾ ਹੈ ਔਰ ਕਾਫੀ ਸਪੀਕਰ ਅਜੇ ਰਹਿੰਦੇ ਹਨ ਜਿਨ੍ਹਾਂ ਨੇ ਬੋਲਣਾ ਹੈ, ਟਾਈਮ ਦੀ ਆਪਣੇ ਆਪ ਹੀ ਮੈਨੇਜਮੈਂਟ ਬੈਸਟ ਕਰੋ ਜਿੰਨੀ ਕਰ ਸਕਦੇ ਹੋ।

**ਸਹਿਕਾਰਤਾ ਮੰਤਰੀ:** ਠੀਕ ਹੈ ਜੀ। ਉਨ੍ਹਾਂ ਨੇ ਪੈਨ ਕਾਰਡ ਦੇ ਆਧਾਰ ਤੇ ਖਰੀਦ ਲਈ ਕਿਹਾ ਹੈ, ਉਸ ਵਿੱਚ ਇੱਕ ਤਾਂ ਇਹ ਲਿਖਿਆ ਹੈ ਕਿ ਇਸ ਤੇ ਕੋਈ ਲਾਈਸੰਸ ਨਹੀਂ ਹੋਵੇਗਾ, ਇਸ ਦੀ ਕੋਈ ਸਿਕਿਉਰਿਟੀ ਨਹੀਂ ਹੋਵੇਗੀ, ਇਸ ਤੇ ਰਜਿਸਟ੍ਰੇਸ਼ਨ ਦੀ ਕੋਈ ਲੋੜ ਨਹੀਂ, ਇਹ ਤਿੰਨ ਚੀਜ਼ਾਂ ਲਿਖੀਆਂ ਹਨ ਕਿ ਪੈਨ ਕਾਰਡ ਤੇ ਕੋਈ ਵੀ ਚੀਜ਼ ਜਿੱਥੇ ਮਰਜ਼ੀ ਜਾ ਕੇ ਖਰੀਦ ਸਕਦੇ ਹੋ। ਮੈਂ ਇੱਕ ਗੱਲ ਪੁੱਛਣੀ ਚਾਹੁੰਦਾ ਹਾਂ ਕਿ ਜੇ ਕੋਈ ਗੁਜਰਾਤ ਵਿੱਚੋਂ ਜਾਂ ਕਿਸੇ ਹੋਰ ਸਟੇਟ ਵਿੱਚੋਂ ਆ ਕੇ ਪੈਨ ਕਾਰਡ ਤੇ ਆਪਣਾ ਵਪਾਰ ਪੰਜਾਬ ਵਿੱਚ ਕਰਨ ਲੱਗ ਪੈਂਦਾ ਹੈ, ਉਹ 2000 ਕਰੋੜ ਦੀ ਫਸਲ ਖਰੀਦ ਲੈਂਦਾ ਹੈ ਜਾਂ 200 ਕਰੋੜ ਦੀ ਖਰੀਦ ਲੈਂਦਾ ਹੈ ਤਾਂ ਉਸ ਦੀ ਕੋਈ ਸਿਕਿਉਰਿਟੀ ਨਹੀਂ ਹੈ, ਕੋਈ ਰਜਿਸਟ੍ਰੇਸ਼ਨ ਨਹੀਂ ਹੈ। ਉਹ ਪਹਿਲੇ ਦਿਨ ਤਾਂ ਕਿਸਾਨ ਨੂੰ ਕਹੇਗਾ ਕਿ ਮੈਂ ਤੇਰੀ 25% ਜਾਂ 50% ਪੇਮੈਂਟ ਕਰ ਦਿੱਤੀ ਹੈ ਤੇ ਬਾਕੀ ਦੀ ਪੇਮੈਂਟ ਜੇ ਕੋਈ ਅਦਾ ਨਹੀਂ ਕਰਦਾ ਤਾਂ ਉਸ ਦਾ ਜ਼ਿੰਮੇਵਾਰ ਕੌਣ ਹੈ? ਇਸ ਬਾਰੇ ਕਿਤੇ ਵੀ ਇਸ ਕਾਨੂੰਨ ਵਿੱਚ ਇੱਕ ਚੀਜ਼ ਵੀ ਨਹੀਂ ਲਿਖੀ ਹੈ। ਇਸ ਵਿੱਚ ਸਿਰਫ ਇਹ ਲਿਖਿਆ ਹੈ ਕਿ Farm Service including supply of seeds, feed, fodder ਪਰ ਇਹ ਕਿਤੇ ਨਹੀਂ ਲਿਖਿਆ ਕਿ ਕਿਸਾਨ ਦੀ ਸਿਕਿਉਰਿਟੀ ਤੇ ਕਿਸਾਨ ਦੇ ਲਈ ਕੀ-ਕੀ ਇੰਤਜ਼ਾਮ ਕੀਤੇ ਜਾਣਗੇ, ਇਸ ਬਾਰੇ ਕਿਤੇ ਕੋਈ ਚੀਜ਼ ਨਹੀਂ ਲਿਖੀ ਹੈ। ਇਹ ਮੈਂ ਦੱਸ ਦਿੰਦਾ ਹਾਂ ਕਿ ਇਹ ਕਾਨੂੰਨ ਕਿਉਂ ਲੈ ਕੇ ਆਏ। ਪੂਰੀ ਦੁਨੀਆਂ ਵਿੱਚ ਇੱਕ ਕੰਪਨੀ ਜਿਸ ਨੇ ਕਰੋਨਾ ਦੇ ਸਮੇਂ ਐਗਰੀਕਲਚਰ ਆਰਡੀਨੈਂਸ ਆਉਣ ਤੋਂ ਬਾਅਦ ਸਭ ਤੋਂ ਵੱਧ ਜੇ ਕੋਈ ਇਨਵੈਸਟਮੈਂਟ ਹੋਈ ਹੈ ਤਾਂ ਉਹ ਰਿਲਾਇੰਸ ਦੀ ਹੋਈ ਹੈ, ਇਹ ਆਨ ਰਿਕਾਰਡ ਹੈ। ਜਾ ਕੇ ਦੇਖੋ, ਇਸ ਨੂੰ ਪੜ੍ਹਿਓ। ਕਰੋਨਾ ਦੇ ਟਾਈਮ ਵਿੱਚ ਜਿਸ ਦਿਨ ਇਹ ਆਰਡੀਨੈਂਸ ਆਏ ਹਨ ਉਸ ਤੋਂ ਬਾਅਦ ਜੇ ਕਿਤੇ ਸਭ ਤੋਂ ਵੱਧ ਇਨਵੈਸਟਮੈਂਟ ਆਈ ਹੈ ਤਾਂ ਉਹ ਰਿਲਾਇੰਸ ਕੋਲ ਆਈ ਹੈ। ਜੇ ਕੋਈ ਅੰਦਰ ਵੀ ਬੈਠਾ ਹੈ ਤਾਂ ਉਸ ਨੇ ਰੋਟੀ ਤਾਂ ਖਾਣੀ ਹੀ ਹੈ। ਪੰਜਾਬ ਵਿੱਚ ਜਿਹੜੇ ਸਾਡੇ ਗੋਦਾਮ ਭਰੇ ਹੋਏ ਸੀ, ਕਰੋਨਾ ਕਰਕੇ ਉਹ ਵੀ ਖਾਲੀ ਹੋ

ਗਏ। ਇਹ ਸਿਰਫ ਰਿਲਾਇੰਸ ਦੀ ਅਡਾਨੀ-ਅੰਬਾਨੀ ਦੀ ਮੋਨੋਪਲੀ ਕ੍ਰਿਏਟ ਕਰਨ ਲਈ ਇਹ ਬਿਲ ਲਿਆਂਦਾ ਗਿਆ। ਪ੍ਰਾਈਮ ਮਨਿਸਟਰ ਮੋਦੀ ਨੂੰ ਦੇਸ਼ ਦਾ ਫਿਕਰ ਨਹੀਂ ਬਲਕਿ ਦੇਸ਼ ਨੂੰ ਗਿਰਵੀ ਰੱਖ ਕੇ ਜੇ ਉਨ੍ਹਾਂ ਨੂੰ ਕੋਈ ਫਿਕਰ ਹੈ ਤਾਂ ਉਹ ਅਡਾਨੀ-ਅੰਬਾਨੀ ਦਾ ਹੈ। ਜਿਵੇਂ ਈਸਟ ਇੰਡੀਆ ਕੰਪਨੀ ਆਈ ਸੀ ਉਸੇ ਤਰ੍ਹਾਂ ਮੋਦੀ ਕੰਪਨੀ ਹਿੰਦੁਸਤਾਨ ਵਿੱਚ ਆਈ ਹੈ ਜਿਹੜੀ ਦੇਸ਼ ਨੂੰ ਦੁਬਾਰਾ ਗੁਲਾਮ ਬਣਾਏਗੀ। ਇਸ ਵਿੱਚ ਇੱਕ ਹੋਰ ਗੱਲ ਐਡ ਕਰਨੀ ਚਾਹੁੰਦਾ ਹਾਂ ਕਿ ਸਪੀਕਰ ਸਾਹਿਬ, ਜਦੋਂ ਦਾ ਕਰੋਨਾ ਆਇਆ ਹੈ ਰਿਲਾਇੰਸ ਨੇ ਪਿਛਲੇ ਛੇ ਮਹੀਨਿਆਂ ਵਿੱਚ 90 ਕਰੋੜ ਰੁਪਏ ਪ੍ਰਤੀ ਘੰਟੇ ਕਮਾਏ ਹਨ, 90 ਕਰੋੜ ਰੁਪਿਆ ਪ੍ਰਤੀ ਘੰਟਾ ਉਨ੍ਹਾਂ ਕੋਲ ਆ ਰਿਹਾ ਹੈ।

ਅ.ਰਿ.

**ਸਹਿਕਾਰਤਾ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ): ਜਾਰੀ....** 90 ਕਰੋੜ per hour ਉਸ ਕੋਲ ਰੁਪਿਆ ਆ ਰਿਹਾ ਹੈ ਤਾਂ ਫਿਰ ਮੋਦੀ ਸਾਹਿਬ ਉਸ ਦਾ ਕਿਉਂ ਨਹੀਂ ਕਰਨਗੇ। 73% ਟੋਟਲ ਉਸ ਦਾ ਕਰੋਨਾ ਦੌਰਾਨ ਵਾਧਾ ਹੋਇਆ ਤੇ ਅੱਜ ਕਿਸਾਨ ਨੂੰ ਫਾਇਦਾ ਹੋਣਾ ਚਾਹੀਦਾ ਜਾਂ ਰਿਲਾਇੰਸ ਨੂੰ ਫਾਇਦਾ ਹੋਣਾ ਚਾਹੀਦਾ? ਇਹ ਤਾਂ ਜਦੋਂ ਗਵਰਨਰ ਸਾਹਿਬ ਨੂੰ ਜਾ ਕੇ ਮਿਲਾਂਗੇ, ਵਾਕਿਆ ਹੀ ਜਿਵੇਂ ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਅਸੀਂ ਪਹਿਲਾਂ ਹੀ ਕਹਿ ਦਿੱਤਾ, ਇਹ ਸਾਨੂੰ ਵੀ ਪਤਾ ਹੈ ਕਿ ਮੋਦੀ ਤੋਂ ਡਰਦਿਆਂ ਕਈ ਨਹੀਂ ਬੋਲੇ। ਇਹ ਗਵਰਨਰ ਸਾਹਿਬ ਸਾਨੂੰ ਕਿੱਥੇ ਇੰਨੀ ਛੇਤੀ ਕਹਿਣਗੇ ਕਿ ਆਓ ਜੀ ਮੈਂ ਤੁਹਾਡੇ ਆਰਡੀਨੈਂਸ ਤੇ ਸਾਈਨ ਕਰਦਾ ਹਾਂ ਅਤੇ ਭੇਜਦਾ ਹਾਂ। ਇਹ ਬੜੀ ਮੁਸ਼ਕਿਲ ਜਿਹੀ ਗੱਲ ਲੱਗ ਰਹੀ ਹੈ। ਇਸ ਵਿੱਚ ਇੱਕ ਚੀਜ਼ ਹੈ ਕਿ ਲੜਾਈ ਲੰਬੀ ਹੈ। ਜੇ ਸਾਰੇ ਪੰਜਾਬੀ ਇਕੱਠੇ ਹੋ ਕੇ ਲੜਾਂਗੇ ਤਾਂ ਇਹ ਲੜਾਈ ਆਪਾਂ ਜ਼ਰੂਰ ਜਿੱਤਾਂਗੇ। (ਥੰਪਿੰਗ) ਇਸ ਵਿੱਚ ਅਸੀਂ ਉਨ੍ਹਾਂ ਦੀ ਧੌਣ ਪੁੱਟ ਕੇ ਨਿਕਲਾਂਗੇ, ਜਿਨ੍ਹਾਂ ਨੇ ਕਾਲੇ ਕਾਨੂੰਨ ਪਾਸ ਕੀਤੇ ਹਨ। ਸਪੀਕਰ ਸਾਹਿਬ, ਇੱਕ ਤਾਂ ਉਨ੍ਹਾਂ ਨੇ ਜਿਹੜਾ ਅਸੈਂਸ਼ੀਅਲ ਕਮਾਡੋਟੀ ਅਮੈਂਡਮੈਂਟ ਐਕਟ ਲਿਆਂਦਾ ਕਿ ਕਾਰਪੋਰੇਟ ਹਾਊਸ ਦੇ ਪ੍ਰਾਫਿਟ ਨੂੰ 50%, ਕਿਸਾਨ ਦੀ ਉਸ ਵਿੱਚ ਕੋਈ ਚੀਜ਼ ਨਹੀਂ ਖਰੀਦੀ, ਕਿਸਾਨ ਕੋਲੋਂ 100/- ਰੁਪਏ ਲੈਣ ਤੇ ਉਸ ਨੂੰ ਭਾਵੇਂ ਬਾਅਦ ਵਿੱਚ 50/- ਰੁਪਏ ਤੱਕ ਵੀ ਲੈ ਕੇ ਆ ਜਾਣ ਪਰ ਉਸ ਨੂੰ ਜਿਹੜਾ ਕਾਰਪੋਰੇਟ ਹੈ, ਕੰਟਰੈਕਟਰ ਹੈ, ਉਸ ਨੂੰ ਇਹ ਕਿਹਾ ਕਿ ਤੂੰ 50% ਤੋਂ ਲੈ ਕੇ 100% ਤੱਕ ਉਸ ਨੂੰ ਲੀਗਲ ਫਰੇਮਵਰਕ ਦੇ ਦਿੱਤਾ ਗਿਆ ਕਿ ਤੂੰ ਭਾਵੇਂ 100% ਵੀ ਵਧਾ ਲਈ। ਇਸ ਦਾ ਮਤਲਬ ਕਿਸਾਨ ਤਾਂ ਬਿਲਕੁਲ ਹੀ ਖਤਮ ਕਰ ਦਿੱਤਾ ਹੈ। ਸਾਊਥ ਅਫਰੀਕਾ ਵਿੱਚ ਅੱਜ ਇਹ ਕਿਸਾਨੀ ਦੇ ਹਾਲਾਤ ਹਨ। ਉੱਥੇ ਕਾਰਪੋਰੇਟ ਹਾਊਸਿਜ਼ ਗਏ, ਉੱਥੇ ਸਾਰੀ ਕਿਸਾਨੀ ਖਤਮ ਹੋ ਗਈ ਅਤੇ ਉਹ ਆਪਣੀਆਂ ਜ਼ਮੀਨਾਂ ਤੇ ਹੀ ਸਾਰੇ ਮਜ਼ਦੂਰ ਬਣ ਕੇ ਰਹਿ ਗਏ। ਇਸ ਵਿੱਚ ਲਿਖਿਆ ਹੈ ਕਿ 100% increase in the retail price of Horticulture produce, 50% increase in the retail price.

ਆਹ ਇਨ੍ਹਾਂ ਨੇ ਜਿਹੜੀ ਅਮੈਂਡਮੈਂਟ ਉੱਥੋਂ ਕੀਤੀਆਂ ਹਨ, ਇਹ ਮੋਦੀ ਸਾਹਿਬ ਦਾ ਕਾਨੂੰਨ ਹੈ ਕਿ ਹਿੰਦੁਸਤਾਨੀ ਦੀ ਕਿਸਾਨੀ ਜਿਹੜੀ 60% ਹੈ, ਉਸ ਨੂੰ ਬਰਬਾਦ ਕਰ ਦਿੱਤਾ ਜਾਵੇ।

ਮਾਨਯੋਗ ਸਪੀਕਰ ਸਾਹਿਬ, ਇੱਕ ਚੀਜ਼ ਮੇਰਾ ਖਿਆਲ ਹੈ ਕਿ ਜਿਹੜੇ ਦੋ ਨਹੀਂ ਆਏ, ਇਨ੍ਹਾਂ ਦਾ ਨਿੰਦਾ ਪ੍ਰਸਤਾਵ ਵੀ ਲਿਆਉਣਾ ਚਾਹੀਦਾ ਹੈ। ਅੱਜ ਸਾਨੂੰ ਸਾਰਿਆਂ ਨੂੰ ਯੂਨੈਨੀਮਸਲੀ ਪਾਸ ਕਰਨਾ ਚਾਹੀਦਾ ਹੈ ਕਿ ਇਨ੍ਹਾਂ ਦਾ ਬਾਈਕਾਟ ਹੋਣਾ ਚਾਹੀਦਾ ਹੈ, ਅੱਜ ਜ਼ਰੂਰੀ ਹਾਊਸ ਸੀ, ਉਹ ਅੱਜ ਹਾਊਸ ਦੇ ਵਿੱਚ ਦੋਨੋਂ ਐਮ.ਐਲ.ਏ. ਨਹੀਂ ਆਏ। ਇਸ ਦਾ ਮਤਲਬ ਉਨ੍ਹਾਂ ਨੂੰ ਪੰਜਾਬ ਦੇ ਨਾਲ ਕੋਈ ਲਗਾਵ ਨਹੀਂ। ਇਹ ਇਕੱਲਾ ਪੰਜਾਬ ਦੀ ਕਿਸਾਨੀ ਨਾਲ ਨਹੀਂ, ਇਹ ਪੂਰੇ ਪੰਜਾਬੀਆਂ ਦੀ ਰੋਜ਼ੀ-ਰੋਟੀ ਦਾ ਸਾਧਨ ਹੈ। ਜਿਹੜਾ 35 ਹਜ਼ਾਰ ਕਰੋੜ ਦੀ ਕਣਕ ਵੇਚਦੇ ਹਨ ਜਾਂ ਜਿਹੜੀਆਂ ਹੋਰ ਚੀਜ਼ਾਂ ਹਨ, ਨਾਲ ਹੀ ਮੈਂ ਇਹ ਗੱਲ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਕਿਹਾ ਕਿ ਵਿਚੋਲੀਆ ਖਤਮ ਕਰ ਦਿੱਤਾ। ਆਹ ਮੈਂ ਇੱਕ ਜੇ-ਫਾਰਮ ਦੀ ਕਾਪੀ ਲੈ ਕੇ ਆਇਆ ਹਾਂ। ਇਸ ਵਿੱਚ ਜੇ ਕਿਸੇ ਨੇ ਜਿਹੜੀ ਕੋਈ ਫਸਲ ਵੇਚੀ ਹੈ, ਉਸ ਦਾ ਜੋ ਰੇਟ ਹੁੰਦਾ ਹੈ, 1888/- ਰੁਪਏ ਵੇਚਣ ਵਾਲੇ ਦੀ ਕੀਮਤ ਲਿਖੀ ਹੁੰਦੀ ਹੈ, ਉਸ ਵਿਚ ਕਿਤੇ ਵੀ 8.5% ਸਬੰਧੀ ਨਹੀਂ ਲਿਖਿਆ ਗਿਆ। ਉਹ ਪੈਸੇ ਸਾਨੂੰ ਐਫ.ਸੀ.ਆਈ. ਅਦਾ ਕਰਦੀ ਸੀ ਤੇ ਅਸੀਂ ਖਰੀਦ ਕੇ, ਸਾਫ ਕਰਕੇ, ਉਸ ਦੀ ਲੋਡਿੰਗ-ਅਨਲੋਡਿੰਗ ਕਰਕੇ ਉਨ੍ਹਾਂ ਨੂੰ ਭੇਜਦੇ ਸੀ। ਉਨ੍ਹਾਂ ਨੂੰ ਇਹ ਨਹੀਂ ਪਤਾ, ਵਾਕਿਆ ਹੀ ਉਹ ਇਹ ਚੀਜ਼ ਤਾਂ ਕਰਦੇ ਹਨ ਕਿ ਜੇ ਉਨ੍ਹਾਂ ਕਦੀ ਕਣਕ ਝੋਨਾ ਬੀਜਿਆ ਹੁੰਦਾ ਤਾਂ ਇਸ ਦੇ ਨਾਲ ਇਹ ਚੀਜ਼ ਹੈ। ਇੱਕ ਜ਼ਰੂਰ ਫਾਇਦਾ ਕੀਤਾ ਕਿ ਜਿਹੜੀ ਆਰ.ਡੀ.ਐਫ. ਜਾਂ ਸਾਡੇ ਕੋਲ ਮਾਰਕੀਟ ਫੀਸ ਆਉਂਦੀ ਸੀ, ਉਸ ਦਾ ਕੋਈ ਚਾਰ ਤੋਂ ਪੰਜ ਹਜ਼ਾਰ ਕਰੋੜ ਰੁਪਿਆ ਬਣਦਾ ਸੀ। ਉਹ ਚਾਰ-ਪੰਜ ਹਜ਼ਾਰ ਕਰੋੜ ਰੁਪਿਆ ਖਤਮ ਕਰਕੇ, ਉਹ ਸਿੱਧਾ ਹੀ ਕਾਰਪੋਰੇਟ ਹਾਊਸਾਂ ਨੂੰ ਪੰਜ ਹਜ਼ਾਰ ਕਰੋੜ ਰੁਪਿਆ ਫਾਇਦਾ ਪਹੁੰਚਾਉਣ ਲਈ ਇਕੱਲੇ ਪੰਜਾਬ ਦਾ ਨਹੀਂ, ਪੂਰੇ ਹਿੰਦੁਸਤਾਨ ਦੇ ਵਿੱਚ ਇਹ ਉਨ੍ਹਾਂ ਨੇ ਕਾਰਪੋਰੇਟ ਹਾਊਸਿਜ਼ ਨੂੰ ਕਰ ਦਿੱਤਾ। ਸਪੀਕਰ ਸਾਹਿਬ, ਆਹ ਟੈਲੀਵਿਜ਼ਨਾਂ ਤੇ ਬੜੀ ਡਿਬੇਟ ਹੁੰਦੀ ਰਹੀ, ਅਸੀਂ ਵੀ ਸੁਣਦੇ ਰਹੇ ਅਤੇ ਜਾਂਦੇ ਰਹੇ। ਉੱਥੇ ਇਹੋ ਗੱਲ ਚੱਲਦੀ ਰਹੀ ਕਿ ਇਹ ਪਹਿਲਾਂ ਕਿਉਂ ਨਹੀਂ ਪੰਜਾਬ ਗੌਰਮਿੰਟ ਨੇ ਕੀਤਾ। ਆਹ ਤੁਹਾਡੇ ਰਾਹੀਂ ਮੈਂ ਚਾਹੁੰਦਾ ਹਾਂ ਕਿ ਸਾਰੇ ਐਮ.ਐਲ.ਏ. ਸਾਹਿਬਾਨ ਨੂੰ ਇਹ ਕਾਪੀ ਪਹੁੰਚ ਜਾਣੀ ਚਾਹੀਦੀ ਹੈ ਤੇ ਮੁੱਖ ਮੰਤਰੀ ਸਾਹਿਬ ਆਪ ਵੀ ਬੋਲਦੇ ਹਨ ਕਿ ਕਰ ਦਿੱਤਾ, ਇਹ ਜੂਨ, ਜੁਲਾਈ, ਸਤੰਬਰ, ਜਿਹੜੀਆਂ ਵੱਖ-ਵੱਖ ਚਿੱਠੀਆਂ ਮੁੱਖ ਮੰਤਰੀ ਸਾਹਿਬ ਨੇ ਲਿਖੀਆਂ ਹਨ। 15 ਜੂਨ ਨੂੰ ਲਿਖੀ, ਇਹ ਮੇਰਾ ਖਿਆਲ ਹੈ ਕਿ 4-5 ਪੇਜ ਦੀ ਹੈ, ਉਸ ਦਾ ਮੋਦੀ ਸਾਹਿਬ ਵੱਲੋਂ ਜਵਾਬ ਵੀ ਨਹੀਂ ਆਇਆ। ਫਿਰ ਇਨ੍ਹਾਂ ਨੇ 8 ਜੁਲਾਈ ਨੂੰ ਲਿਖੀ, ਉਸ ਦਾ ਉਨ੍ਹਾਂ ਤੇ ਕੋਈ ਅਸਰ ਨਹੀਂ ਹੋਇਆ। ਫਿਰ 24 ਜੂਨ ਨੂੰ ਇੱਥੇ ਸੈਸ਼ਨ ਹੋਇਆ।

**ਮਾਨਯੋਗ ਸਪੀਕਰ:** ਰੰਧਾਵਾ ਜੀ, ਇਸ ਨੂੰ ਟੇਬਲ ਤੇ ਰੱਖ ਦਓ।

**ਸਹਿਕਾਰਤਾ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ):** ਮੈਂ ਇਸ ਨੂੰ ਟੇਬਲ ਤੇ ਰੱਖ ਦਿੰਦਾ ਹਾਂ ਕਿਉਂਕਿ ਸਾਰਿਆਂ ਨੂੰ ਪਤਾ ਚੱਲ ਜਾਵੇ।

**ਅ.ਰ.**

**ਸਹਿਕਾਰਤਾ ਅਤੇ ਜੇਲ੍ਹਾਂ ਮੰਤਰੀ : (ਜਾਰੀ.)** ਅਸੀਂ ਇਕੱਲੀ ਕਿਸਾਨੀ ਦਾ ਨਾਂਅ ਨਾ ਲਈਏ। ਇਸ ਵਿੱਚ ਬੱਚੇ,ਖੇਤ ਮਜ਼ਦੂਰ ਵੀ ਆਉਂਦਾ ਹੈ ਅਤੇ ਹਰ ਵਰਗ ਆਉਂਦਾ ਹੈ। ਆਪਾਂ ਸਾਰੇ ਇਕੱਠੇ ਹੋ ਕੇ ਪੰਜਾਬ ਦੀ ਲੜਾਈ ਲੜੀਏ। ਕੈਪਟਨ ਸਾਹਿਬ, ਮੈਂ ਫਿਰ ਸਾਰੀਆਂ ਪਾਰਟੀਆਂ ਨੂੰ ਬੇਨਤੀ ਕਰਦਾ ਹਾਂ ਕਿ ਅਸੀਂ ਪ੍ਰਣ ਕਰਕੇ ਜਾਈਏ ਪਰ ਅਸੀਂ ਇਸ ਨੂੰ ਪਵਿੱਤਰ ਸਦਨ ਤਾਂ ਸਾਰੇ ਹੀ ਕਹਿ ਦਿੰਦੇ ਹਾਂ। ਅਸੀਂ ਬਾਹਰ ਜਾ ਕੇ ਇੱਕ-ਦੂਜੇ ਤੇ ਜਿਹੜੇ ਇਲਜ਼ਾਮ ਲਾਉਂਦੇ ਹਾਂ ਉਹ ਵੀ ਬੰਦ ਕਰੀਏ। ਇਹ ਉਦੋਂ ਤੱਕ ਬੰਦ ਰੱਖੋ, ਜਦੋਂ ਤੱਕ ਦਿੱਲੀ ਵਾਲੀ ਸਰਕਾਰ ਇਹ ਕਾਲਾ ਕਾਨੂੰਨ ਵਾਪਸ ਨਹੀਂ ਲੈਂਦੀ। ਉਸ ਤੋਂ ਬਾਅਦ ਆਪਾਂ ਫਿਰ ਲੜਾਈਆਂ ਲੜ ਲਵਾਂਗੇ। ਕੈਪਟਨ ਸਾਹਿਬ ਜਿਹੜਾ ਬਿਲ ਲੈ ਕੇ ਆਏ ਹਨ, ਮੈਂ ਉਸ ਦੀ ਪ੍ਰੋੜਤਾ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਇਹ ਜਿਹੜਾ ਕਾਲਾ ਕਾਨੂੰਨ ਹੈ, ਇਸ ਨੂੰ ਖਤਮ ਕਰਾਂਗੇ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ ( ਜਗਰਾਉਂ, ਐਸ.ਸੀ.) :** ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਤੁਸੀਂ ਮੈਨੂੰ ਬਿਲ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਭ ਤੋਂ ਪਹਿਲਾਂ ਤਾਂ ਮੈਂ ਕਾਲੇ ਬਿਲ ਦਾ ਵਿਰੋਧ ਕਰਦੀ ਹਾਂ ਤੇ ਦੂਸਰਾ, ਮੁੱਖ ਮੰਤਰੀ ਜੀ ਵੱਲੋਂ ਲਿਆਂਦੇ ਗਏ ਬਿਲ ਦਾ ਸਮਰਥਨ ਕਰਦੀ ਹਾਂ ਅਤੇ ਮੈਂ ਆਸ ਕਰਦੀ ਹਾਂ ਕਿ ਜਿੱਥੇ ਐਮ.ਐਸ.ਪੀ. ਦੀ ਗੱਲ ਹੋਈ ਹੈ, ਪ੍ਰੋਕਿਓਰਮੈਂਟ ਪ੍ਰਾਈਸ ਦੀ ਗੱਲ ਹੋਈ ਹੈ। ਜਿੱਥੇ-ਜਿੱਥੇ ਕਿਸਾਨੀ ਦੇ ਹੱਕਾਂ ਨੂੰ ਰਾਖਵਾਂ ਕਰਨ ਦੀ ਗੱਲ ਹੋਈ ਹੈ ਉੱਥੇ-ਉੱਥੇ ਆਪਾਂ ਕਿਰਤੀਆਂ ਦੀ ਵੀ ਗੱਲ ਕਰੀਏ। ਕਿਉਂਕਿ ਅੱਜ ਮਜ਼ਦੂਰ ਵਰਗ ਬੜੀ ਸ਼ਸ਼ੋਪੰਜ ਵਿੱਚ ਹੈ। ਜਦੋਂ ਜਦੋਂ ਜਿਵੇਂ ਜਿਹੜਾ ਤੀਸਰਾ ਬਿਲ ਲਿਆਂਦਾ ਗਿਆ ਹੈ, ਜਿਵੇਂ ਸਿੱਧੂ ਸਾਹਿਬ ਨੇ ਕਿਹਾ ਹੈ ਕਿ ਭੁੱਖਮਰੀ ਇਸ ਕਰਕੇ ਨਹੀਂ ਫੈਲਦੀ ਕਿ ਸਾਡੇ ਕੋਲ ਲਿਆਉਣ ਲਈ ਰਾਸ਼ਨ ਨਹੀਂ ਹੁੰਦਾ। ਭੁੱਖਮਰੀ ਇਸ ਕਰਕੇ ਫੈਲਦੀ ਹੈ ਕਿ ਸਾਡੀ ਪਹੁੰਚ ਤੋਂ ਬਾਹਰ ਹੋ ਜਾਂਦਾ ਹੈ। ਜਦੋਂ ਇਹ ਲੋਕ ਵਧਾ-ਵਧਾ ਕੇ ਆਪਣੇ ਗੋਡਾਊਨ ਬਣਾਉਣਗੇ ਤਾਂ ਇਸ ਦਾ ਅਸਰ ਸਾਡੇ ਗਰੀਬ ਲੋਕਾਂ ਤੇ ਵੀ ਹੋਵੇਗਾ। ਜਿਵੇਂ ਪਹਿਲਾਂ ਮੇਰੇ ਇੱਕ ਸਾਥੀ ਨੇ ਕਿਹਾ ਕਿ ਦੁੱਧ ਮਹਿੰਗਾ ਹੋਇਆ ਤਾਂ 46% ਸਾਡੀਆਂ ਵੁਮੈਨਜ਼ ਐਨੇਮਿਕ ਹੋ ਗਈਆਂ। ਜਿਸ ਤਰ੍ਹਾਂ ਪਿੱਛੇ ਜਿਹੇ ਪਿਆਜ ਮਹਿੰਗੇ ਹੋਏ ਤਾਂ 40% ਲੋਕਾਂ ਦੀ ਰਸੋਈ ਵਿੱਚੋਂ ਪਿਆਜ ਗਾਇਬ ਹੋ ਗਏ। ਅੱਜ ਸੋਚਣ ਦੀ ਗੱਲ ਇਹ ਹੈ ਕਿ ਅੱਜ ਸੈਂਟਰ ਨੇ ਜੋ ਸਾਡੇ ਨਾਲ ਕੀਤਾ, ਉਹ ਕੀਤਾ। ਜਦੋਂ ਆਰਗੇਨਿਕ ਕੰਪੋਜੀਸ਼ਨ ਦੇ ਨਾਲ ਵੱਡੇ-ਵੱਡੇ ਸਰਮਾਏਦਾਰ ਐਂਟਰ ਕਰਨਗੇ ਤਾਂ ਉਨ੍ਹਾਂ ਨੂੰ ਲੇਬਰ ਦੀ ਲੋੜ ਨਹੀਂ ਪੈਂਦੀ। ਉਨ੍ਹਾਂ ਨੂੰ ਕਿਰਤੀਆਂ ਦੀ ਲੋੜ ਨਹੀਂ ਪੈਂਦੀ। ਉਹ ਮਸ਼ੀਨਾਂ ਲੈ

ਸਕਦੇ ਹਨ ਅਤੇ ਮਸ਼ੀਨਾਂ ਖਰੀਦ ਸਕਦੇ ਹਨ ਪਰ ਇਸ ਸਭ ਦੇ ਵਿਚਕਾਰ ਕੀਰਤੀ ਕੀ ਕਰੇ? ਜਿਸ ਕੋਲ ਛੱਪਰ ਨਹੀਂ ਹੈ। ਜਿਸ ਕੋਲ ਖਾਣ ਨੂੰ ਰੋਟੀ ਨਹੀਂ ਹੈ। ਜਿਸ ਕੋਲ ਕੋਈ ਸੋਰਸ ਨਹੀਂ ਹੈ, ਉਹ ਕਿਸੇ ਨੂੰ ਦਰਵਾਜ਼ਾ ਖੜਕਾ ਕੇ ਕਹਿ ਦੇਵੇ ਕਿ ਮੈਨੂੰ ਕੋਈ ਰੋਟੀ ਦੇ ਦਿਓ।

ਸੰਤ ਰਾਮ ਉਦਾਸੀ ਜੀ ਨੇ ਕਿਹਾ ਸੀ ਕਿ-

ਜਿੱਥੇ ਬਾਲ ਤਰਸਦੇ ਕੰਘੀਆਂ ਨੂੰ, ਨੱਕ ਵਗਦੇ, ਅੱਖੀਆਂ ਚੁੰਨੀਆਂ ਤੇ ਦੰਦ ਕਰੇੜੇ

ਤੂੰ ਮਘਦਾ ਰਹੀਂ ਵੇ ਸੂਰਜਾ ਕੰਮੀਆਂ ਦੇ ਵਿਹੜੇ।

ਜੇ ਅੱਜ ਸਾਡਾ ਪਵਿੱਤਰ ਸਦਨ ਇਨ੍ਹਾਂ ਕੰਮੀਆਂ ਨੂੰ ਇੱਕ ਭਰੋਸਾ ਦਿਵਾ ਦੇਵੇ ਕਿ ਤੁਹਾਡੀ ਘੱਟੋ-ਘੱਟ ਕਿਰਤ ਮਜ਼ਦੂਰੀ ਦੇ ਹੱਕਾਂ ਦਾ ਰਾਖਾ, ਕੈਪਟਨ ਅਮਰਿੰਦਰ ਸਿੰਘ ਬੈਠਾ ਹੈ ਤਾਂ ਤੁਹਾਡੇ ਨਾਲ ਕੋਈ exploitation ਨਹੀਂ ਹੋਵੇਗੀ। ਅਸੀਂ ਤੁਹਾਡੀ ਭੁੱਖਮਰੀ ਦੇ ਨਾਲ ਖੜ੍ਹਾਂਗੇ।ਸਾਡੇ ਤੋਂ ਜਿੰਨੀ ਵੱਧ ਤੋਂ ਵੱਧ ਕੋਸ਼ਿਸ਼ ਹੋਈ ਤਾਂ ਉਹ ਅਸੀਂ ਕਰਾਂਗੇ। ਕੈਪਟਨ ਸਾਹਿਬ, ਇਹ ਗੱਲ ਹੈ ਕਿ ਆਪਾਂ ਰੁਜ਼ਗਾਰ ਪੱਕੇ ਕਰਨ ਦੀ ਗੱਲ ਕਰੀ ਜਾਂਦੇ ਹਾਂ। ਆਪਾਂ ਗੱਲ ਕਰਦੇ ਹਾਂ ਕਿ ਆਪਾਂ ਚੱਲੋ ਅਤੇ ਇਕੱਠੇ ਹੋ ਕੇ ਸੈਂਟਰ ਵੱਲ ਨੂੰ ਵਧਦੇ ਹਾਂ। ਡਬਰੂ ਦੇ ਵਿੱਚ ਜਿਹੜਾ ਇਨ੍ਹਾਂ ਦਾ ਪਲਾਂਟ ਲੱਗਿਆ ਹੋਇਆ ਹੈ। ਇਹ ਕਿਸੇ ਨੇ ਤਾਂ ਜ਼ਮੀਨ ਦਿੱਤੀ ਹੋਵੇਗੀ। ਇਹ ਰਾਤੋ ਰਾਤ ਤਾਂ ਲੱਗਿਆ ਨਹੀਂ। ਜੇ ਆਪਾਂ ਆਪਣੇ ਪੰਜਾਬ ਦੇ ਵਿੱਚ, ਘਰ ਬੈਠੇ ਡੋਗਰੇ ਲੱਭ ਲਈਏ। ਅੰਬਾਨੀ, ਅਡਾਨੀ ਆਪ ਤਾਂ ਆ ਕੇ ਨਾ ਕੋਈ ਜਗ੍ਹਾ ਖਰੀਦਦੇ ਹਨ ਅਤੇ ਨਾ ਹੀ ਪਲਾਂਟ ਲਗਾਉਂਦੇ ਹਨ। ਸਾਡੇ ਆਪਣੇ ਇੱਥੋਂ ਪੰਜਾਬ ਦੇ ਚੁਣੇ ਹੋਏ ਨੁਮਾਇੰਦੇ ਜਾਂਦੇ ਹਨ ਜਾਂ ਪੰਜਾਬ ਦੇ ਬਾਹਰਲੇ ਸਰਮਾਏਦਾਰਾਂ ਵਿੱਚੋਂ ਇੱਕ ਜਣਾ ਜਾਂਦਾ ਹੈ, ਕਦੀ ਉਨ੍ਹਾਂ ਦੀ ਕੁੜੀ ਦੇ ਵਿਆਹ ਤੇ ਕਦੇ ਚਾਹ ਪਾਣੀ ਪੀਣ ਦੇ ਬਹਾਨੇ ਜਾਂਦੇ ਹਨ ਅਤੇ ਜਾਂ ਉਨ੍ਹਾਂ ਦੀ ਘਰ ਵਾਲੀ ਦੇ ਜਨਮ ਦਿਨ ਦੇ ਬਹਾਨੇ ਜਾਂਦੇ ਹਨ। ਉਹ ਤਾਂ ਆਪਣਾ ਬਿਜ਼ਨਸ ਵਧਾਉਂਦੇ ਹਨ। ਪਰ ਯਕੀਨ ਮੰਨਿਓ ਕਿ ਉਹ ਉਨ੍ਹਾਂ ਨੂੰ ਆ ਕੇ ਗਾਈਡ ਕਰਦੇ ਹਨ ਕਿ ਇਹ ਜ਼ਮੀਨ ਇੰਨੀ ਸਸਤੀ ਹੈ ਤੂੰ ਖਰੀਦ ਸਕਦਾ ਹੈਂ ਅਤੇ ਜਲਦੀ ਖਰੀਦ ਲੈ। ਪਹਿਲਾਂ ਤਾਂ ਆਪਾਂ ਸੈਂਟਰ ਵੱਲ ਨੂੰ ਤੁਰਨ ਲੱਗਿਆਂ ਇਹ ਮਤਾ ਪਾਈਏ ਕਿ ਅਸੀਂ ਕਿਸੇ ਬਾਹਰਲੇ ਬੰਦੇ ਨੂੰ ਜ਼ਮੀਨ ਨਹੀਂ ਖਰੀਦਣ ਦਿਆਂਗੇ। ਜਦ ਤੱਕ ਅਸੀਂ ਸਾਡੇ ਘਰ ਵਿੱਚੋਂ ਸੰਨ੍ਹ ਲਾਉਣ ਵਾਲਿਆਂ ਨੂੰ ਖਤਮ ਨਹੀਂ ਕਰਾਂਗੇ ਫਿਰ ਸਾਡਾ ਘਰ ਤਾਂ ਇਸੇ ਤਰ੍ਹਾਂ ਹੀ ਖਤਮ ਹੋ ਜਾਵੇਗਾ। ਅਸੀਂ ਕਿਸੇ ਨੂੰ ਜ਼ਮੀਨ ਨਹੀਂ ਦੇਣੀ। ਸਭ ਤੋਂ ਵੱਡੀ ਗੱਲ ਪੰਜਾਬ ਵਿਰੋਧੀ ਤਾਕਤਾਂ ਬਾਹਰੋਂ ਨਹੀਂ ਆ ਰਹੀਆਂ। ਇੱਥੋਂ ਦੇ ਲੋਕਾਂ ਨੂੰ ਪ੍ਰਾਜੈਕਟ ਦਿੰਦੇ ਹਨ ਅਤੇ ਉਹ ਅੱਗੇ ਹੋ ਕੇ, ਮੂਹਰੇ ਲੱਗ ਕੇ ਉਨ੍ਹਾਂ ਪ੍ਰਾਜੈਕਟਾਂ ਨੂੰ ਲੈ ਕੇ ਜਾਂਦੇ ਹਨ। ਅਸੀਂ ਅੱਜ ਦੇਖੀਏ ਕਿਉਂਕਿ ਸਾਡੀ ਏਨੀ ਅਫਸਰਸ਼ਾਹੀ

ਬੈਠੀ ਹੈ, ਸਾਡੀ ਬਿਊਰੋਕ੍ਰੇਸੀ ਬੈਠੀ ਹੈ। ਅਸੀਂ ਦੇਖੀਏ ਕਿ ਕਿਹੜੇ-ਕਿਹੜੇ ਪ੍ਰਾਜੈਕਟ ਰਾਤੋ-ਰਾਤ ਕਿਵੇਂ ਡਿਵੈਲਪ ਕਰ ਗਏ। ਇਨ੍ਹਾਂ ਦੇ ਕਿਹੜੇ-ਕਿਹੜੇ ਐਗਰੀਮੈਂਟ ਪਾਸ ਹੋ ਗਏ। ਇਸ ਵਿੱਚ ਕਿਹੜਾ-ਕਿਹੜਾ ਬੰਦਾ ਇਨਵਾਲਵ ਸੀ। ਉਨ੍ਹਾਂ ਨੂੰ ਸਾਹਮਣੇ ਲਿਆਓ ਤੇ ਉਸ ਦਾ ਨਾਂਅ ਨੰਗਾ ਕਰੋ। ਅੱਜ ਪੰਜਾਬ ਦੀ ਕਿਸਾਨੀ ਦਾ ਦਰਦ ਸਮਝਣ ਵਾਲਿਆਂ ਨੂੰ ਪਤਾ ਲੱਗੇ। ਸੀ.ਐਮ. ਸਾਹਿਬ ਮੈਂ ਥੋੜ੍ਹਾ ਜਿਹਾ ਬੋਲ ਕੇ ਤੁਹਾਨੂੰ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਜਿੱਥੇ-ਜਿੱਥੇ ਆਪਾਂ ਐਮ.ਐਸ.ਪੀ. ਪ੍ਰੋਕਿਓਰਮੈਂਟ ਪ੍ਰਾਈਸ ਦੀ ਗੱਲ ਕਰ ਰਹੇ ਹਾਂ, ਜਿੱਥੇ ਲੋੜੀਂਦੀਆਂ ਵਸਤਾਂ ਦੇ ਬਿਲਾਂ ਦੀ ਗੱਲ ਕਰ ਰਹੇ ਹਾਂ। ਉੱਥੇ ਅਸੀਂ ਕੋਸ਼ਿਸ਼ ਕਰੀਏ ਕਿ ਜਿਹੜੇ ਕਿਰਤੀ ਕਿਸਾਨ ਹਨ ਅਤੇ ਬੇਜ਼ਮੀਨੇ ਕਿਸਾਨ ਹਨ, ਉਨ੍ਹਾਂ ਲਈ ਵੀ ਆਪਾਂ ਗੱਲ ਕਰੀਏ ਕਿ ਅਸੀਂ ਘੱਟੋ-ਘੱਟ ਕਿਰਤੀ ਮੁੱਲ ਲਾਗੂ ਕਰਵਾ ਕੇ ਹਟਾਂਗੇ। ਦੂਸਰੀ ਗੱਲ....

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ ਜਾਰੀ:**

ਦੂਸਰੀ ਗੱਲ ਨਾਲ ਦੀ ਨਾਲ ਇਹ ਯਕੀਨੀ ਬਣਾਈਏ ਕਿ ਸਾਡਾ ਪੰਜਾਬ ਦੇ ਵਿਚੋਂ ਕੋਈ ਵੀ ਡੋਗਰਾ ਉਠੇਗਾ ਜਿਹੜਾ ਜ਼ਮੀਨ ਦੇਵੇਗਾ ਤਾਂ ਉਸ ਦੇ ਖਿਲਾਫ ਪੰਜਾਬ ਦੀ ਵਿਧਾਨ ਸਭਾ ਵਿਚ ਮਤਾ ਪਾਵਾਂਗਾ, ਉਸ ਨੂੰ ਪੰਜਾਬ ਦੀ ਧਰਤੀ ਉਤੇ ਲੋਕਾਂ ਦੇ ਸਾਹਮਣੇ ਨੰਗਾ ਕਰਾਂਗੇ ਕਿ ਸੇਧ ਇਸ ਨੇ ਲਗਾਈ ਹੈ, ਇਹ ਦੋਸ਼ੀ ਹੈ। ਬਹੁਤ ਬਹੁਤ ਧੰਨਵਾਦ ਸਪੀਕਰ ਸਾਹਿਬ।

**ਮਾਨਯੋਗ ਸਪੀਕਰ:** ਸਰਦਾਰ ਜੈ ਕ੍ਰਿਸ਼ਨ ਸਿੰਘ ਜੀ।

**ਸਰਦਾਰ ਜੈ ਕ੍ਰਿਸ਼ਨ ਸਿੰਘ (ਗੜ੍ਹਸ਼ੰਕਰ):** ਬਹੁਤ ਬਹੁਤ ਧੰਨਵਾਦ ਸਪੀਕਰ ਸਾਹਿਬ। ਅੱਜ ਜਿਸ ਵਿਸ਼ੇ ਦੇ ਉਤੇ ਇਹ ਸੈਸ਼ਨ ਬੁਲਾਇਆ ਗਿਆ ਹੈ ਔਰ ਸਾਡੀ ਆਮ ਆਦਮੀ ਪਾਰਟੀ ਵੱਲੋਂ ਵੀ ਜੋ ਸੀ.ਐਮ.ਸਾਹਿਬ ਨੇ ਤਿੰਨ ਕਾਨੂੰਨ ਪੇਸ਼ ਕੀਤੇ ਹਨ ਅਤੇ ਜਿਹੜਾ ਮਤਾ ਲਿਆਂਦਾ ਹੈ ਉਨ੍ਹਾਂ ਦੇ ਸਮਰਥਨ ਵਿੱਚ ਬੋਲਣ ਲਈ ਮੈਂ ਖੜ੍ਹਾ ਹੋਇਆ ਹਾਂ। ਸਪੀਕਰ ਸਾਹਿਬ, ਜਦੋਂ ਕਿਸੇ ਦਾ ਪੰਜਾਬ ਵਿਚ ਰਿਸ਼ਤਾ ਹੁੰਦਾ ਹੈ ਤਾਂ ਉਸ ਰਿਸ਼ਤੇ ਕਰਨ ਦੇ ਵਿੱਚ ਵਿੱਚ ਮੁੰਡੇ ਤੋਂ ਵੀ ਪੁੱਛਣ ਤੋਂ ਪਹਿਲਾਂ ਕਿ ਮੁੰਡਾ ਕੰਮ ਕੀ ਕਰਦਾ ਹੈ, ਪੰਜਾਬ ਵਿੱਚ ਇਹ ਪੁੱਛਿਆ ਜਾਂਦਾ ਹੈ ਕਿ ਉਸ ਕੋਲ ਚਾਰ **ਸਿਆਲ** ਹਨ, ਉਸ ਦੇ ਕੋਲ ਜ਼ਮੀਨ ਹੈ ਕਿਉਂਕਿ ਪੰਜਾਬ ਦੇ ਜ਼ਮੀਨ ਨੂੰ ਆਪਣੀ ਮਾਂ ਸਮਝਦੇ ਹਨ । ਜ਼ਮੀਨ ਕਿਸਾਨ ਦੀ ਪੰਜਾਬ ਦੇ ਲੋਕਾਂ ਦੀ ਮਾਂ ਹੈ । ਜਦੋਂ ਸਾਡੀ ਮਾਂ ਗੁਜਰੀ, ਛੋਟੇ ਸਾਹਿਬਜ਼ਾਦਿਆਂ ਨੇ ਸਰਹੰਦ ਵਿਚ ਸ਼ਹਾਦਤ ਪਾਈ ਤਾਂ ਉਸ ਸਮੇਂ ਬਾਬਾ ਬੰਦਾ ਸਿੰਘ ਬਹਾਦਰ ਜੀ ਨੇ ਸਰਹੰਦ ਦੇ ਚੜਾਈ ਕੀਤੀ ਅਤੇ ਚੜਾਈ ਕਰਕੇ ਮੁਗਲਾਂ ਦਾ ਉਥੋਂ ਰਾਜ ਖਤਮ ਕਰਕੇ ਜਿਹੜੇ ਉਸ ਸਮੇਂ ਕਾਮੇ ਸੀ, ਜਿਹੜੇ ਘਸਿਆਰੇ ਸੀ ਸਭ ਤੋਂ ਪਹਿਲਾਂ ਉਨ੍ਹਾਂ ਨੂੰ ਜ਼ਮੀਨ ਦਾ ਹੱਕ ਲੈ ਕੇ ਦਿੱਤਾ । ਸਾਨੂੰ ਉਦੋਂ ਜ਼ਮੀਨਾਂ ਦੇ ਮਾਲਕ ਬਣਾਇਆ । ਉਸ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਜੀ ਦਾ ਰਾਜ ਆਇਆ । ਉਸ ਸਮੇਂ ਜ਼ਮੀਨ ਵੀ ਸਾਡੀ ਸੀ ਔਰ ਆਸਮਾਨ ਵੀ ਸਾਡਾ ਸੀ। ਸਵੇਰੇ ਜਦੋਂ ਸੀ.ਐਮ.ਸਾਹਿਬ ਨੇ ਇੱਕ

ਗੱਲ ਕੀਤੀ ਕਿ ਸਾਡਾ ਛੋਟਾ ਜਿਹਾ ਪੰਜਾਬ ਹੈ, ਕੁਝ ਪੁਆਇੰਟਾਂ ਨਾਲ ਦੱਸਿਆ ਕਿ ਇੰਨੀ ਕੁ ਧਰਤੀ ਹੈ, ਸੱਚੀ ਦਿਲ ਨੂੰ ਬੜਾ ਦੁੱਖ ਲੱਗਿਆ ਕਿ ਸਾਡਾ ਏਡਾ ਪੰਜਾਬ ਸੀ, ਸਾਡਾ ਪੰਜ ਦਰਿਆਵਾਂ ਦਾ ਪੰਜਾਬ ਜਿਹੜੀ ਅੱਜ ਸੋਚ ਸਾਡੇ ਕਿਸਾਨਾਂ ਨੂੰ ਖਤਮ ਕਰਨ ਉਤੇ ਲੱਗੀ ਹੋਈ ਹੈ, ਜਿਹੜੇ ਪੰਜਾਬ ਨੂੰ ਖਤਮ ਕਰਨ ਉਤੇ ਲੱਗੀ ਹੋਈ ਹੈ, ਉਸ ਸੋਚ ਨੇ ਸਾਜ਼ਿਸ਼ਾਂ ਦੇ ਤਹਿਤ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਜਿਹੜਾ ਹੈ ਉਹ ਖਤਮ ਕਰ ਦਿੱਤਾ । ਸਾਨੂੰ ਮੁੜ ਕੇ ਜ਼ਮੀਨਾਂ ਦੇ ਮਾਲਕਾਂ ਤੋਂ ਮੁੜ ਕੇ ਗੁਲਾਮ ਬਣਾ ਦਿੱਤਾ, ਸਾਨੂੰ ਅੰਗਰੇਜ਼ਾਂ ਦਾ ਗੁਲਾਮ ਬਣਾ ਦਿੱਤਾ। ਉਸ ਸਮੇਂ ਜਦੋਂ ਸਾਡੇ ਸ਼ਹੀਦਾਂ ਨੇ ਸ਼ਹਾਦਤਾਂ ਦਿੱਤੀਆਂ, ਸ਼ਹੀਦ-ਏ-ਆਜਮ ਸਰਦਾਰ ਭਗਤ ਸਿੰਘ ਜੀ, ਕਰਤਾਰ ਸਿੰਘ ਸਰਾਭਾ ਜੀ ਨੇ ਤੇ ਨਾਲ ਜਦੋਂ ਬਾਬਾ ਸਾਹਿਬ ਅੰਬੇਦਕਰ ਜੀ ਨੂੰ 1942 ਵਿੱਚ ਬਾਰ ਕੌਂਸਲ ਦੇ ਮੈਂਬਰ ਚੁਣਿਆ ਗਿਆ, ਕੈਬਨਿਟ ਦੇ ਮੰਤਰੀ ਬਣੇ, ਉਦੋਂ ਫਿਰ ਸਾਨੂੰ ਜ਼ਮੀਨਾਂ ਦੇ ਹੱਕ ਦਿੱਤੇ। ਸਰ ਛੋਟੂ ਰਾਮ ਕਿਸਾਨ ਅੰਦੋਲਨ ਹੋਏ, ਸਪੀਕਰ ਸਾਹਿਬ, ਉਸ ਸਮੇਂ ਫਿਰ ਜ਼ਮੀਨਾਂ ਦੇ ਮਾਲਕ ਬਣੇ। ਉਥੇ ਬਾਬਾ ਸਾਹਿਬ ਅੰਬੇਦਕਰ ਸਾਹਿਬ ਜੀ ਦਾ ਇਕ ਤਰਕ ਸੀ ਕਿ ਜਿਥੇ ਜਿਸ ਦਾ ਹਲ ਚਲਦਾ ਹੈ ਉਹ ਉਸਦੀ ਜ਼ਮੀਨ ਹੈ। ਅਸੀਂ ਮੁੜ ਕੇ ਫਿਰ ਜ਼ਮੀਨਾਂ ਦੇ ਮਾਲਕ ਬਣੇ ਪਰ ਪੰਜਾਬ ਨੂੰ, ਜਿਹੜਾ ਪੰਜਾਬ ਪੰਜ ਧਰਤੀ, ਜਿਹੜਾ ਪੰਜ ਪਾਣੀਆਂ ਲਏ ਮਸ਼ਹੂਰ ਸੀ ਉਸ ਪੰਜਾਬ ਨੂੰ ਮੁੜ ਕੇ ਫਿਰ ਜੋ ਅਨੰਦਪੁਰ ਸਾਹਿਬ ਦੇ ਮਤੇ ਦੀ ਵੀ ਗੱਲ ਚੱਲੀ ਹੈ, ਮੰਗ ਕੀ ਸੀ ਕਿ ਸਿਰਫ ਸਾਡੀਆਂ ਫਸਲਾਂ ਦੇ ਭਾਅ ਅਸੀਂ ਆਪ ਤੈਅ ਕਰਨੇ ਹਾਂ। ਪੰਜਾਬ ਦੇ ਪਾਣੀਆਂ ਦਾ ਹੱਕ ਸਾਡਾ ਹੈ ਪਰ ਦੁੱਖ ਤੇ ਅਫਸੋਸ ਦੀ ਗੱਲ ਹੈ ਕਿ ਉਹ ਜਦੋਂ 1980 ਤੱਕ ਸਾਡੀ ਸਟੇਟ ਸਰਪਲੱਸ ਸੀ, ਅਸੀਂ ਬਾਰਡਰ ਸਟੇਟ ਹਾਂ ਪਰ ਉਸ ਸਮੇਂ ਵੀ ਰਾਜਨੀਤਕ ਗਲਤੀਆਂ ਰੱਖ ਲਵੋ ਜਾਂ ਕਿਸੇ ਦੀ ਰੱਖ ਲਵੋ। ਸਪੀਕਰ ਸਾਹਿਬ, ਪੰਜਾਬ ਨੇ ਬੜਾ ਸੰਤਾਪ ਹੰਢਾਇਆ। ਅੱਜ ਮੁੜ ਕੇ ਫਿਰ ਉਹੀ ਹਾਲਾਤ ਹੋਣ ਜਾ ਰਹੇ ਹਨ, ਪੰਜਾਬ ਅੱਜ ਬੜੀ ਮੁਸ਼ਕਲ ਨਾਲ ਲੀਹ ਉਤੇ ਚੱਲਣ ਲੱਗਿਆ ਹੈ ਪਰ ਅੱਜ ਫਿਰ ਉਹੀ ਮਾਨਸਿਕਤਾ, ਅੱਜ ਉਹੀ ਜਿਹੜੀ ਸੋਚ ਪੰਜਾਬ ਦੇ ਖਿਲਾਫ ਹੈ, ਪੰਜਾਬ ਦੇ ਲੋਕਾਂ ਦੇ ਖਿਲਾਫ ਹੈ, ਅੱਜ ਮੁੜ ਕੇ ਸਾਡੀਆਂ ਜ਼ਮੀਨਾਂ ਉਪਰ ਫਿਰ ਕਬਜ਼ੇ ਹੋਣ ਲੱਗੇ ਹਨ। ਪਰ ਅੱਜ ਦੁੱਖ ਉਸ ਸਮੇਂ ਫਿਰ ਲੱਗਦਾ ਹੈ ਕਿ ਜਦੋਂ ਗੱਲ ਆਉਂਦੀ ਹੈ ਕਿ ਅੱਜ ਪੰਜਾਬ ਦੇ ਹਾਲਾਤ ਖਰਾਬ ਹੋ ਜਾਣਗੇ । ਸਪੀਕਰ ਸਾਹਿਬ, ਮੈਨੂੰ ਪਤਾ ਹੈ ਕਿ ਅਸੀਂ ਗਵਰਨਰ ਸਾਹਿਬ ਨੂੰ ਮਿਲਣ ਜਾਣਾ ਹੈ, ਸਮਾਂ ਬੜਾ ਘੱਟ ਹੈ। ਮੈਂ ਆਪਣੀ ਗੱਲ ਸਮਾਪਤ ਕਰਨ ਲੱਗਿਆ ਹਾਂ ਜੀ। ਸਪੀਕਰ ਸਾਹਿਬ, ਜਦੋਂ ਇੱਕ ਕਿਸਾਨ, ਮਜ਼ਦੂਰ ਨੂੰ ਪਤਾ ਲੱਗਾ ਕਿ ਉਸ ਦਾ ਪੁੱਤ ਨਸ਼ੇ ਵਿਚ ਮਰ ਗਿਆ, ਜੇ ਉਸ ਨੂੰ ਪਤਾ ਲੱਗਾ ਕਿ ਉਸ ਦੀ ਧੀ ਜਿਹੜੀ ਹੈ, ਉਹ ਦਾਜ ਦੇ ਪੱਖੋਂ ਘਰੇ ਬੈਠੀ ਹੈ, ਉਸਦੀ ਜ਼ਮੀਨ ਉਤੇ ਕਬਜ਼ਾ ਹੋ ਗਿਆ, ਫਿਰ ਸਪੀਕਰ ਸਾਹਿਬ, ਉਹ ਕਿਸਾਨ ਮਜਦੂਰ ਚੌਂਕ ਵਿੱਚ ਇਕੱਠਾ ਹੋਇਆ ਉਸ ਦੇ ਗਲ ਵਿੱਚ ਪੀਪਾ ਪਾਇਆ, ਪੀਪਾ ਪਾ ਕੇ ਖੜਕਾਇਆ ਤੇ ਉਹ ਕਹਿੰਦਾ ਕਿ ਮਰਨ ਤਾਂ ਲੱਗਾ ਹਾਂ ਪਰ ਮੈਂ ਰਾਜੇ ਦੇ ਮਹੱਲ ਨੂੰ ਟੱਕ ਮਾਰ ਕੇ ਮਰਾਂਗਾ, ਕਹਿੰਦਾ ਜਿਹੜੀ ਉਸ ਦੀ ਕੰਧ

ਉਤੇ ਹੈ। ਸਪੀਕਰ ਸਾਹਿਬ, ਉਹ ਤੁਰ ਪਿਆ, ਉਹ ਰਾਜੇ ਦੇ ਮਹੱਲ ਵੱਲ ਚੱਲਿਆ ਤੇ ਲੋਕ ਉਸ ਨਾਲ ਚਲ ਪਏ..

(ਅ.ਰਿ.)

**ਸਰਦਾਰ ਜੈ ਕ੍ਰਿਸ਼ਨ ਸਿੰਘ ਰੋੜੀ (ਜਾਰੀ)** : ਲੋਕ ਉਸ ਨਾਲ ਚੱਲ ਪਏ। ਜਦੋਂ ਰਾਜੇ ਨੇ ਦੇਖਿਆ ਕਿ ਲੋਕਾਂ ਦਾ ਇਕੱਠ ਆ ਰਿਹਾ ਹੈ ਤਾਂ ਰਾਜਾ ਭੱਜ ਗਿਆ ਅਤੇ ਲੋਕਾਂ ਦੀ ਜਿੱਤ ਹੋਈ। ਮੇਰੀ ਸਿਰਫ ਇੰਨੀ ਬੇਨਤੀ ਹੈ ਕਿ ਅੱਜ ਸਾਰੀਆਂ ਪਾਰਟੀਆਂ ਕੈਪਟਨ ਅਮਰਿੰਦਰ ਸਿੰਘ, ਸੀ.ਐਮ. ਸਾਹਿਬ ਦੇ ਨਾਲ ਹਨ, ਤੁਸੀਂ ਅੱਗੇ ਹੋ ਕੇ ਲੱਗੋ। ਚੱਲੋ, ਦਿੱਲੀ ਨੂੰ ਚੱਲੀਏ। ਮੋਦੀ ਜੀ ਨੂੰ ਮਜ਼ਬੂਰ ਹੋ ਕੇ ਝੁਕਣਾ ਪਵੇਗਾ, ਕਿਸਾਨਾਂ ਅੱਗੇ ਝੁਕਣਾ ਪਵੇਗਾ। ਸਪੀਕਰ ਸਾਹਿਬ, ਇਨ੍ਹਾਂ ਸ਼ਬਦਾਂ ਨਾਲ ਆਪ ਜੀ ਦਾ ਬਹੁਤ ਬਹੁਤ ਧੰਨਵਾਦ।

**ਸਰਦਾਰ ਮਨਪ੍ਰੀਤ ਸਿੰਘ ਇਯਾਲੀ (ਦਾਖਾ)** : ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਇਕ ਅਹਿਮ ਮੁੱਦਾ ਜੋ ਕਿ ਪੰਜਾਬ ਦੀ ਕਿਸਾਨੀ ਨਾਲ ਜੁੜਿਆ ਹੈ, ਜਿਸ ਦੇ ਸਬੰਧ ਵਿੱਚ ਇਹ ਸਪੈਸ਼ਲ ਸੈਸ਼ਨ ਬੁਲਾਇਆ ਗਿਆ ਹੈ ਅਤੇ ਇਸ ਮੁੱਦੇ ਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਗਿਆ ਹੈ। ਕੈਪਟਨ ਅਮਰਿੰਦਰ ਸਿੰਘ ਜੀ, ਪੰਜਾਬ ਦੇ ਮੁੱਖ ਮੰਤਰੀ ਵਲੋਂ ਜੋ ਰੈਜ਼ੋਲਿਊਸ਼ਨ ਲਿਆਂਦਾ ਗਿਆ ਹੈ, ਮੈਂ ਉਸ ਦੇ ਹੱਕ ਵਿੱਚ ਬੋਲਣ ਲਈ ਖੜ੍ਹਾ ਹੋਇਆ ਹਾਂ। ਕੇਂਦਰ ਸਰਕਾਰ ਵਲੋਂ ਜੋ ਕਿਸਾਨ ਵਿਰੋਧੀ ਕਾਨੂੰਨ ਬਣਾਇਆ ਗਿਆ ਹੈ, ਉਸ ਦੇ ਵਿਰੋਧ ਵਿੱਚ ਅੱਜ ਦੇ ਸੈਸ਼ਨ ਵਿੱਚ ਰੈਜ਼ੋਲਿਊਸ਼ਨ ਲਿਆਂਦਾ ਗਿਆ ਹੈ। ਜਦੋਂ ਤੋਂ ਇਹ ਤਿੰਨ ਆਰਡੀਨੈਂਸ ਆਏ ਹਨ, ਮੈਂ ਪਹਿਲੇ ਦਿਨ ਤੋਂ ਹੀ ਇਨ੍ਹਾਂ ਦਾ ਵਿਰੋਧ ਕਰ ਰਿਹਾ ਸੀ ਕਿਉਂਕਿ ਮੈਂ ਕਿਸਾਨ ਹੋਣ ਦੇ ਨਾਤੇ ਬਹੁਤ emotionally ਕਿਸਾਨੀ ਨਾਲ ਜੁੜਿਆ ਹੋਇਆ ਹਾਂ। ਮੇਰਾ ਪਿਛੋਕੜ ਕਿਸਾਨੀ ਨਾਲ ਜੁੜਿਆ ਹੋਇਆ ਹੈ। ਮੇਰਾ ਖੇਤ ਵਿੱਚ ਘਰ ਸੀ, ਅਸੀਂ ਜਦੋਂ ਵੀ ਪੜ੍ਹ ਕੇ ਆਉਂਦੇ ਸੀ ਬੈਗ ਟਰੈਕਟਰ ਤੇ ਸੁੱਟਣਾ ਤੇ ਖੇਤ ਵਿੱਚ ਪਹੁੰਚ ਜਾਣਾ। ਸੋ, ਮੈਂ ਬੜਾ deeply ਇਸ ਕਾਰੋਬਾਰ ਨਾਲ ਜੁੜਿਆ ਹੋਇਆ ਹਾਂ। ਇਸ ਨਾਲ ਮੈਂ emotionally attach ਹਾਂ ਅਤੇ ਕਿਸਾਨੀ ਦੇ ਭਲੇ ਲਈ ਕੋਈ ਵੀ ਫੈਸਲਾ, ਕੋਈ ਵੀ ਤਿਆਗ, ਕੋਈ ਵੀ ਕੁਰਬਾਨੀ ਦੇਣ ਦੀ ਮੈਂ ਸਮਰੱਥਾ ਰੱਖਦਾ ਹਾਂ। ਸੋ, ਸ਼੍ਰੋਮਣੀ ਅਕਾਲੀ ਦਲ ਵਲੋਂ ਬਹੁਤ ਵਧੀਆ ਫੈਸਲਾ ਲਿਆ ਗਿਆ ਹੈ ਅਤੇ ਕੇਂਦਰ ਸਰਕਾਰ ਨਾਲ ਜਿਹੜੀ ਸਾਡੀ ਬੜੇ ਪੁਰਾਣੇ ਸਮੇਂ ਤੋਂ ਭਾਈਵਾਲੀ ਸੀ, ਉਹ ਕਿਸਾਨਾਂ ਦੇ ਹੱਕ, ਇਸ ਕਾਨੂੰਨ ਦੇ ਵਿਰੋਧ ਵਿੱਚ alliance ਤੋੜਿਆ ਗਿਆ ਹੈ। ਇਸ ਦੇ ਨਾਲ ਹੀ ਕੇਂਦਰੀ ਮੰਤਰੀ ਸ਼੍ਰੀਮਤੀ ਹਰਸਿਮਰਤ ਕੌਰ ਜੀ ਵਲੋਂ ਅਸਤੀਫਾ ਵੀ ਦਿੱਤਾ ਗਿਆ ਹੈ, ਇਹ ਕਿਸਾਨਾਂ ਦੇ ਹੱਕ ਵਿੱਚ ਬਹੁਤ ਵੱਡੇ ਫੈਸਲੇ ਸ਼੍ਰੋਮਣੀ ਅਕਾਲੀ ਦਲ ਵਲੋਂ ਲਏ ਗਏ ਹਨ। ਅੱਜ ਮਸਲਾ ਪੰਜਾਬ ਦਾ, ਪੰਜਾਬ ਦੇ ਕਿਸਾਨ ਦਾ, ਪੰਜਾਬ ਦੇ ਭਵਿੱਖ ਦਾ, ਪੰਜਾਬ ਦਾ ਹੋਂਦ ਦਾ ਹੈ। ਅੱਜ ਮਸਲਾ ਸਿਰਫ ਕਿਸਾਨੀ ਦਾ ਨਹੀਂ ਹੈ, ਅੱਜ ਮਸਲਾ ਪੰਜਾਬ ਦੇ ਮਜ਼ਦੂਰਾਂ, ਦਾ ਪੰਜਾਬ ਦੇ ਵਪਾਰੀਆਂ ਦਾ, ਆੜ੍ਹਤੀਆਂ ਦਾ, ਦੁਕਾਨਦਾਰਾਂ ਦਾ

ਅਤੇ ਸ਼ੈਲਰਾਂ ਵਾਲਿਆਂ ਦਾ ਹੈ ਕਿਉਂਕਿ ਪੰਜਾਬ ਦੀ ਖੁਸ਼ਹਾਲੀ ਕਿਸਾਨੀ ਨਾਲ ਜੁੜੀ ਹੋਈ ਹੈ ਜੇਕਰ ਪੰਜਾਬ ਦਾ ਕਿਸਾਨ ਖੁਸ਼ਹਾਲ ਹੈ ਤਾਂ ਸਾਰੇ ਖੁਸ਼ਹਾਲ ਹਨ। ਚਾਹੇ ਮੈਰਿਜ ਪੈਲੇਸਾਂ ਵਾਲੇ ਹਨ, ਸਾਰਿਆਂ ਦੀ ਖੁਸ਼ਹਾਲੀ ਕਿਸਾਨੀ ਨਾਲ ਜੁੜੀ ਹੋਈ ਹੈ। ਇਸ ਲਈ ਅੱਜ ਪੰਜਾਬ ਨੂੰ ਬਚਾਉਣ ਦੀ ਲੋੜ ਹੈ। ਇਸ ਵਾਸਤੇ ਸਾਨੂੰ ਪਾਰਟੀਬਾਜ਼ੀ ਤੋਂ ਉੱਪਰ ਉੱਠ ਕੇ, ਇਕੱਠੇ ਹੋ ਕੇ ਲੜਾਈ ਲੜਨ ਦੀ ਲੋੜ ਹੈ। ਅੱਜ ਪੰਜਾਬ ਦੇ ਕਿਸਾਨ, ਕਿਸਾਨ ਜਥੇਬੰਦੀਆਂ, ਸਾਡੇ ਬਜ਼ੁਰਗ, ਸਾਡੇ ਨੌਜਵਾਨ, ਸਾਡੇ ਭੈਣ-ਭਰਾ ਪਿਛਲੇ 2-3 ਮਹੀਨਿਆਂ ਤੋਂ ਲੜਾਈ ਲੜ ਰਹੇ ਹਨ, ਸੰਘਰਸ਼ ਕਰ ਰਹੇ ਹਨ। ਰੇਲਾਂ ਦੀਆਂ ਲਾਈਨਾਂ ਤੇ ਧਰਨੇ ਦਿੱਤੇ ਜਾ ਰਹੇ ਹਨ, ਟੋਲ ਬੂਥਾਂ ਵਾਲੀਆਂ ਰੋਡਜ਼ ਤੇ ਵੀ ਧਰਨੇ ਦਿੱਤੇ ਜਾ ਰਹੇ ਹਨ। ਇਹ ਬਹੁਤ ਵੱਡਾ ਅੰਦੋਲਨ ਪੰਜਾਬ ਅੰਦਰ ਚੱਲ ਰਿਹਾ ਹੈ ਅਤੇ ਇਸ ਵਾਸਤੇ ਲੋੜ ਹੈ ਕਿ ਅੱਜ ਇਕਜੁਟ ਹੋ ਕੇ ਕੇਂਦਰ ਸਰਕਾਰ ਦੇ ਖਿਲਾਫ ਇਸ ਲੜਾਈ ਵਾਸਤੇ ਕੋਈ ਢਿੱਲ ਨਹੀਂ ਵਰਤਣੀ ਚਾਹੀਦੀ।

ਮੈਂ ਪੰਜਾਬ ਦੇ ਪਿਛੋਕੜ ਸਬੰਧੀ ਗੱਲ ਕਰਨੀ ਚਾਹੁੰਦਾ ਹਾਂ। ਸਾਡਾ ਮਹਾਂ ਪੰਜਾਬ, ਜਿਸ ਵਿੱਚ ਚੜ੍ਹਦਾ ਅਤੇ ਲਹਿੰਦਾ ਪੰਜਾਬ ਸ਼ਾਮਲ ਸੀ। ਕੁਦਰਤ ਦੀ ਬੜੀ ਬਖਸ਼ਿਸ਼ ਸੀ, ਸਾਡੇ ਪੰਜਾਬ ਵਿੱਚ ਪੰਜ ਦਰਿਆ ਸਨ। ਇਥੋਂ ਦੀ ਉਪਜਾਊ ਜਮੀਨ, ਚੰਗਾ ਵਾਤਾਵਰਣ, ਅਨੁਕੂਲ ਬਰਸਾਤ ਅਤੇ ਇਥੋਂ ਤੇ ਮਿਹਨਤੀ ਲੋਕ, ਇਥੋਂ ਦੀ ਤਰੱਕੀ ਦਾ ਕਾਰਨ ਸਨ। ਸਾਡੇ ਬਜ਼ੁਰਗਾਂ, ਵੱਡੇ-ਵਡੇਰਿਆਂ ਨੇ ਬੜੀਆਂ ਮਿਹਨਤਾਂ ਕੀਤੀਆਂ ਸਨ। ਜਿਵੇਂ ਪਹਿਲਾਂ ਵੀ ਮੈਂਬਰ ਸਾਹਿਬਾਨ ਨੇ ਗੱਲ ਕੀਤੀ ਹੈ ਕਿ ਸਵੇਰੇ ਢਾਈ-ਤਿੰਨ ਵਜੇ ਸਾਡੇ ਬਜ਼ੁਰਗ ਬਲਦ ਲੈ ਕੇ ਖੇਤਾਂ ਨੂੰ ਨਿਕਲਦੇ ਸਨ, ਬਲਦਾਂ ਦੇ ਗਲਾਂ ਵਿਚਲੀਆਂ ਟੱਲੀਆਂ ਸਵੇਰੇ ਢਾਈ-ਤਿੰਨ ਵਜੇ ਸੁਣਨ ਲੱਗ ਜਾਂਦੀਆਂ ਸਨ। ਸਾਡੇ ਬਜ਼ੁਰਗਾਂ ਨੇ ਇਨ੍ਹਾਂ ਜ਼ਮੀਨਾਂ ਨੂੰ ਅਬਾਦ ਕਰਨ ਲਈ ਬੜੀ ਮਿਹਨਤ ਕੀਤੀ ਹੈ। ਜੇਕਰ ਪਿਛਲੇ ਸਮੇਂ ਦੀ ਮੈਂ ਗੱਲ ਕਰਾਂ, ਜਿਹੜਾ ਪਾਕਿਸਤਾਨ ਦਾ ਬਾਰ ਦਾ ਇਲਾਕਾ ਹੈ, ਜਦੋਂ ਜ਼ਮੀਨਾਂ ਕੱਟਣੀਆਂ ਸ਼ੁਰੂ ਹੋਈਆਂ, ਪੰਜਾਬ ਵਿਚੋਂ ਬਹੁਤ ਸਾਰੇ ਕਿਸਾਨਾਂ ਨੇ ਉਥੇ ਜਾ ਕੇ ਜ਼ਮੀਨਾਂ ਅਬਾਦ ਕੀਤੀਆਂ। ਹਾਲੇ ਉਹ ਖੁਸ਼ਹਾਲੀ ਦਾ ਜੀਵਨ ਬਤੀਤ ਕਰਨ ਹੀ ਲੱਗੇ ਸੀ ਕਿ ਦੇਸ਼ ਦੀ ਵੰਡ ਹੋ ਗਈ। ਅੱਜ ਅਸੀਂ ਦੇਸ਼ ਦੀ ਅਜ਼ਾਦੀ ਦਾ ਜਸ਼ਨ ਮਨਾਉਂਦੇ ਹਾਂ ਲੇਕਿਨ ਉਸ ਸਮੇਂ ਸਾਡੇ ਹਜ਼ਾਰਾਂ ਕਿਸਾਨਾਂ ਦਾ ਉਜਾੜਾ ਹੋਇਆ। ਪਾਕਿਸਤਾਨ ਤੋਂ ਉੱਜੜ ਕੇ ਇੱਥੇ ਆ ਕੇ ਉਨ੍ਹਾਂ ਨੂੰ ਮੁੜ ਵਸੇਬਾ ਕਰਨਾ ਪਿਆ। ਉਸ ਸਮੇਂ ਬਾਰ ਦੀ ਜ਼ਮੀਨ ਦਾ ਇਕ ਕਿੱਲੇ ਦਾ ਇਕ ਰੁਪਿਆ ਮੁੱਲ ਪਿਆ ਸੀ। ਜਿਸ ਕੋਲ 10 ਕਿੱਲੇ ਜ਼ਮੀਨ ਸੀ, ਉਸ ਨੂੰ 10 ਰੁਪਏ ਦੇ ਕੇ ਤੋਰ ਦਿੱਤਾ ਗਿਆ, ਕਿਸੇ ਕੋਲ 15 ਕਿੱਲੇ ਜ਼ਮੀਨ ਸੀ, ਉਸ ਨੂੰ 15 ਰੁਪਏ ਦੇ ਕੇ ਤੋਰ ਦਿੱਤਾ ਗਿਆ ਕਿ ਅੱਗੇ ਜਾ ਕੇ ਤੈਨੂੰ ਇਸ ਦੇ ਹਿਸਾਬ ਨਾਲ ਜ਼ਮੀਨ ਅਲਾਟ ਹੋਣੀ ਹੈ। ਜਿਹੜੀਆਂ ਚੰਗੀਆਂ ਜ਼ਮੀਨਾਂ ਸਨ, ਉਨ੍ਹਾਂ ਦਾ ਮੁੱਲ ਇਕ ਰੁਪਿਆ ਪਿਆ ਅਤੇ ਜਿਹੜੀਆਂ ਮਾੜੀਆਂ ਸਨ, ਕਿਸੇ ਦਾ ਅਠੱਨੀ, ਕਿਸੇ ਦਾ ਚਵੰਨੀ ਮੁੱਲ ਪਿਆ ਅਤੇ ਜਿਹੜੀ ਸਭ ਤੋਂ ਮਾੜੀਆਂ ਜ਼ਮੀਨਾਂ ਸਨ, ਉਨ੍ਹਾਂ ਦਾ 10 ਪੈਸੇ ਮੁੱਲ ਪਿਆ। ਕਈਆਂ ਨੇ ਸੋਚਿਆ ਕਿ ਕੋਈ ਗੱਲ ਨਹੀਂ, ਮਿਹਨਤ ਕਰ ਲਵਾਂਗੇ। ਉਨ੍ਹਾਂ ਨੇ 10 ਪੈਸੇ ਦੀਆਂ ਜ਼ਮੀਨਾਂ ਲੈ ਲਈਆਂ।

ਬਲਦਾਂ ਤੋਂ ਬਾਅਦ ਟਰੈਕਟਰ ਆਏ ਹਾਲਾਂਕਿ ਟੈਕਨਾਲੋਜੀ ਕੋਈ ਬਹੁਤੀ ਵਧੀਆ ਨਹੀਂ ਸੀ। ਟੱਕਰਾਂ ਮਾਰ ਕੇ ਜ਼ਮੀਨਾਂ ਅਬਾਦ ਕੀਤੀਆਂ ਗਈਆਂ।

1976 ਵਿੱਚ ਸੀਲਿੰਗ ਐਕਟ ਲਾਗੂ ਕੀਤਾ ਗਿਆ। ਜਿਹੜੇ ਕਿਸਾਨਾਂ ਨੇ 10 ਪੈਸੇ ਦੀਆਂ ਮਾੜੀਆਂ ਜ਼ਮੀਨਾਂ ਲਈਆਂ ਸਨ, ਉਨ੍ਹਾਂ ਜ਼ਮੀਨਾਂ ਤੇ ਸੀਲਿੰਗ ਐਕਟ ਲਗਾ ਦਿੱਤਾ ਗਿਆ। ਮੈਂ ਦੂਸਰੇ ਸੂਬਿਆਂ ਦੀ ਗੱਲ ਵੀ ਕਰਦਾ ਹਾਂ। ਯੂ.ਪੀ. ਵਿੱਚ ਵੀ ਅਤੇ ਹੋਰ ਸੂਬਿਆਂ ਵਿੱਚ ਵੀ ਪੰਜਾਬੀਆਂ ਨੇ ਜੰਗਲ ਅਬਾਦ ਕੀਤੇ। ਉਸ ਵੇਲੇ ਉਨ੍ਹਾਂ ਨੂੰ ਕਿਹਾ ਗਿਆ ਕਿ ਤੁਸੀਂ ਬਾਰਡਰ ਤੇ ਜਾ ਕੇ ਬੈਠੋ, ਜੰਗਲ ਅਬਾਦ ਕਰੋ, ਅਸੀਂ ਤੁਹਾਨੂੰ ਪੂਰਾ ਸਹਿਯੋਗ ਦੇਵਾਂਗੇ ਪਰ ਜਦੋਂ ਉਨ੍ਹਾਂ ਨੇ ਵੱਡੇ ਫਾਰਮ ਡਿਵੈਲਪ ਕਰ ਲਏ, ਉਸ ਤੋਂ ਬਾਅਦ ਸੀਲਿੰਗ ਐਕਟ ਆਇਆ। ਕੇਂਦਰ ਦੀ ਸਰਕਾਰ ਨੇ ਕਿਹਾ ਕਿ 10 ਏਕੜ ਤੋਂ ਲੈ ਕੇ 18 ਏਕੜ ਤੱਕ ਜਿਸ ਹਿਸਾਬ ਨਾਲ ਤੁਹਾਡੀਆਂ ਜ਼ਮੀਨਾਂ ਹਨ, ਉਨ੍ਹਾਂ ਦੀ ਉਪਜਾਊ ਸ਼ਕਤੀ ਦੇ ਹਿਸਾਬ ਨਾਲ ਐਕਟ ਲਾਗੂ ਕਰ ਦਿਓ। ਕਿਸੇ ਸੂਬੇ ਵਿੱਚ 10 ਏਕੜ, ਕਿਸੇ ਵਿੱਚ 12 ਏਕੜ ਤੇ ਐਕਟ ਲਾਗੂ ਹੋ ਗਿਆ। ਮੈਂ ਸਮਝਦਾ ਹਾਂ ਕਿ ਉਸ ਵੇਲੇ ਸਾਡੀ ਕਿਸਾਨੀ ਤਰੱਕੀ ਵੱਲ ਜਾ ਰਹੀ ਸੀ, ਉਸ ਨੂੰ ਰੋਕ ਦਿੱਤਾ ਗਿਆ। ਅੱਜ ਕੋਈ ਇੰਡਸਟਰੀਲਿਸਟ ਹੈ, ਉਹ ਹਜ਼ਾਰਾਂ ਕਰੋੜ ਦੀ ਜਾਇਦਾਦ ਰੱਖ ਸਕਦਾ ਹੈ, ਜਿੰਨੀਆਂ ਮਰਜ਼ੀ ਇੰਡਸਟਰੀਆਂ ਲਗਾ ਸਕਦਾ ਹੈ, ਹਜ਼ਾਰਾਂ ਕਿੱਲਿਆਂ ਵਿੱਚ ਭਾਵੇਂ ਇੰਡਸਟਰੀ ਲਗਾ ਲਵੇ ਲੇਕਿਨ ਅੱਜ ਪੰਜਾਬ ਵਿੱਚ ਵੀ ਕਿਸਾਨ 17 ਏਕੜ ਤੋਂ ਵੱਧ ਜ਼ਮੀਨ ਨਹੀਂ ਰੱਖ ਸਕਦਾ। ਇਹ ਉਸ ਸਮੇਂ ਦੀਆਂ ਕੇਂਦਰ ਦੀਆਂ ਸਰਕਾਰਾਂ ਦਾ ਫੈਸਲਾ ਸੀ।

ਉਸ ਤੋਂ ਬਾਅਦ ਖੇਤੀ ਦਾ ਕੰਮ ਫੇਰ ਥੋੜ੍ਹਾ ਬਹੁਤ ਚੱਲਿਆ ਪਰ ਫੇਰ ਪਿਛਲੇ ਸਮੇਂ ਵਿੱਚ ਪ੍ਰਾਈਵੇਟ ਬੈਂਕ ਆਏ। ਇਨ੍ਹਾਂ ਨੇ ਲੋਨ ਦਿੱਤੇ ਅਤੇ ਲਿਮਟਾਂ ਬਣਾਈਆਂ ਜੋ ਕਿ ਅੱਜ ਕਿਸਾਨਾਂ ਦੀਆਂ ਖੁਦਕੁਸ਼ੀਆਂ ਦੇ ਕਾਰਨ ਹਨ। ਸਾਡੇ ਖਰਚੇ ਵਧਾ ਦਿੱਤੇ ਗਏ, ਇਹ ਨਹੀਂ ਦੇਖਿਆ ਗਿਆ ਕਿ ਸਾਧਨ ਕਿੱਥੇ ਹਨ। ਜ਼ਮੀਨਾਂ ਵਿਕਣੀਆਂ ਸ਼ੁਰੂ ਹੋ ਗਈਆਂ। ਕਨੇਡਾ ਦੇ ਰੁਝਾਨ ਨੇ ਵੀ ਸਾਡੀ ਕਿਸਾਨੀ ਖਤਮ ਕੀਤੀ। ਨੌਜਵਾਨ, ਜਿਨ੍ਹਾਂ ਨੇ ਸਾਡੀ ਕਿਸਾਨੀ ਦੀ ਅਗਵਾਈ ਕਰਨੀ ਸੀ, ਇਕ ਨਵਾਂ ਵਿਜ਼ਨ ਲੈ ਕੇ ਆਉਣਾ ਸੀ, ਉਨ੍ਹਾਂ ਦਾ ਰੁਝਾਨ ਕਨੇਡਾ ਵੱਲ ਹੋ ਗਿਆ। ਜਿਸ ਦਿਨ ਦੇ ਇਹ ਕਾਨੂੰਨ ਬਣੇ ਹਨ, ਜਿਹੜੇ ਸਾਡੇ ਕਨੇਡਾ ਵਿੱਚ ਪਰਿਵਾਰ ਬੈਠੇ ਹਨ, ਉਨ੍ਹਾਂ ਨੂੰ ਪਤਾ ਹੈ ਕਿ ਸਾਡੀਆਂ ਜ਼ਮੀਨਾਂ ਕਿਸੇ ਨੇ ਠੇਕੇ ਤੇ ਨਹੀਂ ਲੈਣੀਆਂ। ਉਨ੍ਹਾਂ ਜ਼ਮੀਨਾਂ ਦਾ 5-10 ਲੱਖ ਰੁਪਿਆ ਰੇਟ ਹੇਠਾਂ ਆ ਗਿਆ। ਅੱਜ ਕੋਈ ਜ਼ਮੀਨਾਂ ਠੇਕੇ ਤੇ ਲੈਣ ਨੂੰ ਤਿਆਰ ਨਹੀਂ ਹੈ।

ਅ.ਰ.

ਸਰਦਾਰ ਮਨਪ੍ਰੀਤ ਸਿੰਘ ਇਯਾਲੀ ਜਾਰੀ....

ਜਿਸ ਕਾਰਨ ਅੱਜ ਕੋਈ ਜ਼ਮੀਨਾਂ ਠੇਕੇ ਤੇ ਲੈਣ ਨੂੰ ਤਿਆਰ ਨਹੀਂ। ਅੱਜ ਹਰ ਬੰਦਾ ਜਿਹੜਾ ਕਿਸਾਨੀ ਨਾਲ ਜੁੜਿਆ ਹੋਇਆ ਹੈ, ਉਹ ਸਮਝਦਾ ਹੈ ਕਿ ਅੱਜ ਸਾਡਾ ਭਵਿੱਖ ਸੁਰੱਖਿਅਤ ਨਹੀਂ ਹੈ। ਸੋ, ਇਸ ਲਈ ਅੱਜ ਸਾਨੂੰ ਬੜੇ ਵੱਡੇ ਫੈਸਲੇ ਲੈਣ ਦੀ ਲੋੜ ਹੈ। ਸੋ, ਤਕੜੇ ਹੋ ਕੇ, ਸਾਰੇ ਇਕਜੁੱਟ ਹੋ ਕੇ ਇਸ ਮੁੱਦੇ ਤੇ ਜੋ ਆਉਣ ਵਾਲੇ ਸਮੇਂ ਵਿਚ ਲੜਾਈ ਲੜਾਂਗੇ , ਚਾਹੇ ਜਿੰਨੀ ਵੀ ਲੰਬੀ ਲੜਾਈ ਲੜਨੀ ਪਵੇ। ਮੈਂ ਸਮਝਦਾ ਹਾਂ ਕਿ ਇਸ ਲੜਾਈ ਵਿਚ ਨਿਰਸਵਾਰਥ ਹੋ ਕੇ ਲੜੀਏ। ਬਹੁਤ ਲੋਕ ਇਸ ਲੜਾਈ ਵਿਚ ਹਨ, ਕੋਈ ਕਹਿੰਦਾ ਹੈ ਕਿ ਮੈਂ ਐਮ.ਐਲ.ਏ. ਬਣ ਜਾਵਾਂ, ਕੋਈ ਕਹਿੰਦਾ ਕਿ ਮੈਂ ਸਰਕਾਰ ਬਣਾ ਜਾਵਾਂ। ਪਰ ਮੈਂ ਕਹਿੰਦਾ ਹਾਂ ਕਿ ਮੈਂ ਅੱਜ ਐਮ.ਐਲ.ਏ. ਹਾਂ, ਦੂਸਰੀ ਵਾਰ ਐਮ.ਐਲ.ਏ. ਬਣਿਆ ਹਾਂ, ਕਿਸਾਨੀ ਦੇ ਭਲੇ ਲਈ ਮੈਂ ਆਪਣੀ ਐਮ.ਐਲ.ਏ ਸ਼ਿਪ ਛੱਡਣ ਨੂੰ ਵੀ ਤਿਆਰ ਹਾਂ। ਕੋਈ ਵੀ ਤਿਆਗ ਲੈਣ ਨੂੰ ਤਿਆਰ ਹਾਂ। ਤਿਆਗੀ ਹੋਣਾ ਚਾਹੀਦਾ ਹੈ, ਤਿਆਗ ਦੇ ਨਾਲ ਅਜਿਹੀਆਂ ਲੜਾਈਆਂ ਲੜੀਆਂ ਜਾਂਦੀਆਂ ਹਨ। ਸੋ, ਅੱਜ ਮੁੱਦਾ ਪੰਜਾਬ ਦਾ ਹੈ, ਪੰਜਾਬ ਦੀ ਕਿਸਾਨੀ ਦਾ ਹੈ। ਆਓ, ਤਕੜੇ ਹੋ ਕੇ ਨਿਰਸਵਾਰਥ ਹੋ ਕੇ ਪੰਜਾਬ ਲਈ ਲੜਾਈ ਲੜੀਏ, ਜਿਥੇ ਤੱਕ ਵੀ ਜਾਣਾ ਪਵੇ। ਸਰਕਾਰ ਜੋ ਕੋਈ ਵੀ ਫੈਸਲਾ ਕਿਸਾਨੀ ਦੇ ਭਲੇ ਲਈ ਲਵੇਗੀ, ਅਸੀਂ ਡੱਟ ਕੇ ਆਪਣੇ ਵਲੋਂ ਵੀ ਅਤੇ ਸ਼੍ਰੋਮਣੀ ਅਕਾਲੀ ਦਲ ਵਲੋਂ ਵੀ ਤੁਹਾਨੂੰ ਸਮਰਥਨ ਦਿੱਤਾ ਜਾਵੇਗਾ। ਤੁਹਾਡਾ ਬਹੁਤ ਬਹੁਤ ਧੰਨਵਾਦ ਜੀ। ਸਪੀਕਰ ਸਾਹਿਬ, ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ। ਤੁਹਾਡਾ ਬਹੁਤ ਧੰਨਵਾਦ ਹੈ ਜੀ। (ਥੰਪਿੰਗ)

**ਮਾਨਯੋਗ ਸਪੀਕਰ:** ਧੰਨਵਾਦ ਜੀ। ਸਰਦਾਰ ਮਨਜੀਤ ਸਿੰਘ ਬਿਲਾਸਪੁਰ ਜੀ।

**ਸਰਦਾਰ ਮਨਜੀਤ ਸਿੰਘ (ਨਿਹਾਲ ਸਿੰਘ ਵਾਲਾ, ਐਸ.ਸੀ.):** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ ਜੀ। ਸਭ ਤੋਂ ਪਹਿਲਾਂ ਮੈਂ ਤਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਅਹਿਮ ਮੌਕੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਤੁਹਾਨੂੰ ਪਤਾ ਹੀ ਹੈ ਕਿ ਅਸੀਂ ਪਿਛਲੇ ਕੁਝ ਦਿਨਾਂ ਤੋਂ ਮੰਗ ਕਰ ਰਹੇ ਸੀ ਕਿ ਸਾਨੂੰ ਜੋ ਕਿਸਾਨੀ ਬਿਲ ਆ ਰਹੇ ਹਨ, ਉਨ੍ਹਾਂ ਦੀਆਂ ਕਾਪੀਆਂ ਦਿੱਤੀਆਂ ਜਾਣ। ਬੜੀ ਜ਼ੋਰ ਅਜਮਾਈ ਕੀਤੀ, ਤੁਹਾਨੂੰ ਵੀ ਰਾਤ ਨੂੰ ਮਿਲੇ। ਉਸ ਤੋਂ ਬਾਅਦ ਵਿਧਾਨ ਸਭਾ ਦੇ ਵਿਚ ਧਰਨਾ ਵੀ ਲਾਇਆ ਅਤੇ ਧਰਨਾ ਲਾਉਣ ਤੋਂ ਬਾਅਦ ਰਾਤ ਵੀ ਕੱਟੀ। ਕਿਉਂਕਿ ਸਾਡੇ ਮਨ ਵਿਚ ਤੌਖਲਾ ਸੀ, ਡਰ ਸੀ, ਕਿ ਪਤਾ ਨਹੀਂ ਇਨ੍ਹਾਂ ਬਿਲਾਂ ਦੇ ਵਿਚ ਕੀ ਹੋਵੇਗਾ, ਕਿ ਅਸੀਂ ਇਨ੍ਹਾਂ ਬਿਲਾਂ ਤੇ ਬੋਲਣਾ ਹੈ ਤੇ ਪੰਜਾਬ ਦੇ ਵਿਚ ਬੜਾ ਹੋਰ ਕਿਸਮ ਦਾ ਮਾਹੌਲ ਬਣਿਆ ਹੋਇਆ ਹੈ। ਮਨ ਦੇ ਵਿਚ ਬੜਾ ਡਰ ਸੀ। ਪਰ ਜਦੋਂ ਅਸੀਂ ਵਿਧਾਨ ਸਭਾ ਦੇ ਵਿਚ ਆਏ, ਪੰਜਾਬ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਦੇ ਦਰਸ਼ਨ ਹੋਏ। ਸਪੀਕਰ ਸਾਹਿਬ, ਸੱਚ ਜਾਣਿਓ, ਜਦੋਂ ਇਨ੍ਹਾਂ ਦੀ ਕਿਸਾਨੀ ਰੰਗ ਦੇ ਵਿਚ ਰੰਗੀ ਹੋਈ ਪਵਿੱਤਰ ਦਸਤਾਰ ਵੱਲ ਨਿਗ੍ਹਾ ਗਈ ਤਾਂ ਮਨ ਦੇ ਵਿਚੋਂ ਸਾਰੇ ਡਰ ਭਾਉ ਦੂਰ ਹੋ ਗਏ। (ਅਰਿ)

**ਸਰਦਾਰ ਮਨਜੀਤ ਸਿੰਘ ਬਿਲਾਸਪੁਰ: ਜਾਰੀ...** ਜਦੋਂ ਇਨ੍ਹਾਂ ਦੀ ਕਿਸਾਨੀ ਰੰਗ ਦੇ ਵਿਚ ਰੰਗੀ ਹੋਈ ਪਵਿੱਤਰ ਦਸਤਾਰ ਵੱਲ ਨਿਗਾਹ ਗਈ ਤਾਂ ਮਨ ਵਿਚੋਂ ਸਾਰੇ ਵਹਿਮ ਡਰ ਦੂਰ ਹੋ ਗਏ ਕਿ ਕੈਪਟਨ ਅਮਰਿੰਦਰ ਸਿੰਘ ਕਿਸਾਨੀ ਦੇ ਹੱਕ ਵਿਚ ਕੋਈ ਅਹਿਮ ਫੈਸਲਾ ਲੈਣਗੇ। ਸੋ, ਹੋਇਆ ਵੀ ਉਹੀ। ਕੈਪਟਨ ਸਾਹਿਬ ਨੇ ਜੋ ਪੰਜਾਬ ਦੇ ਲੋਕਾਂ ਦੀਆਂ ਭਾਵਨਾਵਾਂ ਸਨ, ਉਨ੍ਹਾਂ ਮੁਤਾਬਿਕ ਫੈਸਲਾ ਲਿਆ ਅਤੇ ਸਾਡੀ ਸਾਰੀ ਆਮ ਆਦਮੀ ਪਾਰਟੀ ਇਸ ਦਾ ਪੂਰਨ ਸਮਰਥਨ ਕਰਦੀ ਹੈ ਔਰ ਧੰਨਵਾਦ ਕਰਦੀ ਹੈ। ਇਨ੍ਹਾਂ ਕਾਨੂੰਨਾਂ ਸਬੰਧੀ ਬੜਾ ਕੁੱਝ  ਬੋਲਿਆ ਗਿਆ, ਐਮ.ਐਸ.ਪੀ. ਦੀ ਗੱਲ ਕੀਤੀ ਗਈ, ਫਸਲਾਂ ਦੇ ਭਾਅ ਦੀ ਗੱਲ ਕੀਤੀ ਗਈ, ਹੋਰ ਬੜਾ ਕੁੱਝ ਕਿਹਾ ਗਿਆ। ਮੈਂ ਇਨ੍ਹਾਂ ਗੱਲਾਂ ਦੇ ਸਬੰਧ ਵਿਚ ਨਹੀਂ ਬੋਲਣਾ ਚਾਹੁੰਦਾ ਕਿਉਂਕਿ ਇਹ ਗੱਲਾਂ ਤਕਰੀਬਨ ਹੋ ਚੁੱਕੀਆਂ ਹਨ। ਜਿੰਨੇ ਵੀ ਬੁਲਾਰੇ ਬੋਲੇ ਹਨ, ਉਨ੍ਹਾਂ ਵਿਚੋਂ ਸਰਦਾਰ ਪਰਗਟ ਸਿੰਘ ਜੀ ਅਤੇ ਅਜਨਾਲਾ ਸਾਹਿਬ ਨੇ ਜੋ ਗੱਲਾਂ ਕੀਤੀਆਂ ਹਨ, ਮੈਂ ਉਨ੍ਹਾਂ ਦਾ ਵਿਸਥਾਰ ਕਰਨਾ ਚਾਹੁੰਦਾ ਹਾਂ। ਇਨ੍ਹਾਂ ਨੇ ਪੰਜਾਬ ਦੇ ਮਾੜੇ ਹਾਲਾਤਾਂ ਦੀ ਗੱਲ ਕੀਤੀ ਕਿ ਪੰਜਾਬ ਦੇ ਐਨੇ ਮਾੜੇ ਹਾਲਾਤ ਕਿਉਂ ਹੋ ਗਏ। ਕੋਈ 70-72 ਸਾਲ ਤੋਂ ਕਹਿ ਰਿਹਾ ਹੈ, ਕੋਈ 1947 ਤੋਂ ਕਹਿ ਰਿਹਾ ਹੈ ਪਰ ਜਿਥੋਂ ਤੱਕ ਮੈਂ ਸਮਝਦਾ ਹਾਂ ਇਹ ਹਾਲਾਤ 1980 ਤੋਂ ਬਾਅਦ ਵਿਗੜੇ ਹਨ। 1980 ਤੋਂ ਪਹਿਲਾਂ ਪੰਜਾਬ ਦਾ ਮਾਹੌਲ ਬੜਾ ਖੁਸ਼ਗਵਾਰ ਸੀ, ਕੋਈ ਕਿਸਾਨ ਖੁਦਕੁਸ਼ੀ ਨਹੀਂ ਸੀ ਕਰਦਾ। ਹਰ ਇਕ ਮਜ਼ਦੂਰ ਦੇ ਘਰ ਸ਼ਾਮ ਨੂੰ ਚੁੱਲੇ ਦੇ ਵਿਚ ਅੱਗ ਬਲਦੀ ਸੀ ਪਰ 1980 ਤੋਂ ਬਾਅਦ ਕਿਸਦੀ ਨਜ਼ਰ ਲੱਗ ਗਈ, ਕਿਉਂ ਹਾਲਾਤ ਮਾੜੇ ਹੋ ਗਏ। ਮੈਂ ਸਮਝਦਾ ਹਾਂ ਕਿ ਸਪੀਕਰ ਸਾਹਿਬ, ਜਦੋਂ ਵੀ ਕਿਸੇ ਸੂਬੇ ਦੀ ਜਾਂ ਘਰ ਦੀ ਜਾਂ ਅਦਾਰੇ ਦੀ ਹਾਲਤ ਮਾੜੀ ਹੁੰਦੀ ਹੈ ਤਾਂ ਯਕੀਨਨ ਉਸਦਾ ਜ਼ਿੰਮੇਵਾਰ ਉਸ ਸੂਬੇ, ਉਸ ਘਰ, ਉਸ ਅਦਾਰੇ ਨੂੰ ਚਲਾਉਣ ਵਾਲਾ ਹੁੰਦਾ ਹੈ। ਜੇ ਪੰਜਾਬ ਦੀ ਗੱਲ ਕਰੀਏ ਤਾਂ ਮੈਂ ਕਹਿੰਦਾ ਹਾਂ ਕਿ ਪੰਜਾਬ ਦੀਆਂ ਸਰਕਾਰਾਂ ਜ਼ਿੰਮੇਵਾਰ ਰਹੀਆਂ ਹਨ। ਭਾਵੇਂ ਇਸ ਸਦਨ ਵਿਚ 117 ਬੰਦੇ ਬੈਠਦੇ ਹਨ ਅਤੇ 59 ਤੇ ਸਰਕਾਰ ਬਣਦੀ ਹੈ ਪਰ ਸਰਕਾਰ ਨੂੰ ਚਲਾਉਣ ਵਾਲੇ 15-20 ਕੁ ਸਤਿਕਾਰਯੋਗ ਸੱਜਣ ਹੁੰਦੇ ਹਨ। 1980 ਤੋਂ ਲੈ ਕੇ ਹੁਣ ਤੱਕ ਜਿਹੜੇ ਇਹ 15-20 ਬੰਦੇ ਜਾਂ ਮਾਨਯੋਗ ਸ਼ਖਸੀਅਤਾਂ ਸਰਕਾਰਾਂ ਨੂੰ ਚਲਾਉਂਦੀਆਂ ਰਹੀਆਂ ਹਨ, ਤਾਂ ਮੈਂ ਕਹਿੰਦਾ ਹਾਂ ਕਿ ਪੰਜਾਬ ਦੀ ਜਿਹੜੀ ਮਾੜੀ ਹਾਲਤ ਹੋਈ ਹੈ, ਉਹ ਸਿੱਧੇ ਤੌਰ ਤੇ ਇਸ ਦੇ ਜ਼ਿੰਮੇਵਾਰ ਹਨ। ਪੰਜਾਬ ਕਦੇ ਵੀ ਨਾ ਮਰਨ ਵਾਲਾ ਸੂਬਾ ਸੀ। ਪੰਜਾਬ ਦੀਆਂ ਰੁੱਤਾਂ ਦੀ ਗੱਲ ਕਰੀਏ, ਹਰ ਪ੍ਰਕਾਰ ਦੀ ਰੁੱਤ ਹੈ, ਫਸਲਾਂ ਦੀ ਗੱਲ ਕਰੀਏ, ਜ਼ਮੀਨਾਂ ਉਪਜਾਊ ਹਨ। ਸਾਰਾ ਕੁੱਝ ਸੰਭਵ ਹੈ। ਪਰ ਸਰਕਾਰਾਂ ਦੀਆਂ ਜਿਹੜੀਆਂ ਨੀਤੀਆਂ ਰਹੀਆਂ, ਉਹ ਐਨੀਆਂ ਮਾੜੀਆਂ ਸੀ ਜਾਂ ਕਹਿ ਲਈਏ ਕਿ ਸੂਬਿਆਂ ਨੂੰ ਸਹੀ ਦਿਸ਼ਾ ਵੱਲ ਨਹੀਂ ਲਿਜਾ ਸਕੀਆਂ। ਇੱਥੇ ਖੇਤੀ ਵਿਭਿੰਨਤਾ ਦੀ ਗੱਲ ਚੱਲੀ ਹੈ। ਸਾਡੇ ਪੰਜਾਬ ਦੇ ਲੋਕ ਕਣਕ ਤੇ ਚੌਲ ਦੇ ਵਿਚ ਉਲਝੇ ਹੋਏ ਹਨ ਜਦ ਕਿ ਪਿਛਲੇ ਸਮੇਂ ਵਿਚ ਮੱਕੀ, ਦਾਲਾਂ, ਮੂੰਗੀ ਹੋਰ ਬਹੁਤ ਕੁੱਝ ਪੰਜਾਬ ਵਿਚ ਪੈਦਾ ਹੁੰਦਾ ਸੀ। ਜੇਕਰ ਉਨ੍ਹਾਂ

ਫਸਲਾਂ ਨੂੰ ਉਤਸ਼ਾਹਤ ਕੀਤਾ ਜਾਵੇ ਤਾਂ ਸਾਡਾ ਪੰਜਾਬ ਦਾ ਕਿਸਾਨ ਸਾਡੇ ਲੋਕ ਇਨ੍ਹਾਂ ਦੋ ਫਸਲਾਂ ਦੇ ਚੱਕਰ ਚੋਂ ਨਿਕਲ ਸਕਦੇ ਹਨ ਕਿਉਂਕਿ ਜੇ ਆਪਾਂ ਝੋਨੇ ਦੀ ਗੱਲ ਕਰੀਏ

**ਮਾਨਯੋਗ ਸਪੀਕਰ:** ਧੰਨਵਾਦ ਜੀ।

**ਸਰਦਾਰ ਮਨਜੀਤ ਸਿੰਘ ਬਿਲਾਸਪੁਰ:**ਮੈਂ ਪਿੱਛੇ ਜਿਹੇ ਪੜ੍ਹ ਰਿਹਾ ਸੀ ਕਿ ਇਕ ਕਿੱਲੋ ਝੋਨਾ ਉਗਾਉਣ ਵਾਸਤੇ 3300 ਲੀਟਰ ਪਾਣੀ ਬਰਬਾਦ ਹੋ ਜਾਂਦਾ ਹੈ। ਇਹ ਬਹੁਤ ਵੱਡੀ ਗੱਲ ਹੈ। ਇਸ ਕਰਕੇ ਸਾਨੂੰ ਇੱਧਰ ਧਿਆਨ ਦੇਣਾ ਚਾਹੀਦਾ ਹੈ। ਬੜਾ ਕੁੱਝ ਕਹਿਣ ਨੂੰ ਦਿਲ ਕਰਦਾ ਹੈ ਪਰ ਤੁਸੀਂ ਵਾਰ ਵਾਰ ਰੋਕ ਰਹੇ ਹੋ। ਸੋ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਹਾਲੇ ਵੀ ਪੰਜਾਬ ਨੂੰ ਬਚਾ ਲਓ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਰੂਬੀ ਜੀ।

ਅ.ਰ.

**ਸ਼੍ਰੀਮਤੀ ਰੁਪਿੰਦਰ ਕੌਰ ਰੂਬੀ: (ਬਠਿੰਡਾ ਦਿਹਾਤੀ, ਐਸ.ਸੀ):** ਧੰਨਵਾਦ ਸਪੀਕਰ ਸਾਹਿਬ, ਮੈਂ ਕੇਂਦਰ ਸਰਕਾਰ ਜਿਹੜੇ ਕਾਲੇ ਕਾਨੂੰਨ ਲੈ ਕੇ ਆਈ ਹੈ ਤੇ ਜੋ ਰਾਜ ਸਰਕਾਰ ਇਸ ਦੇ ਖਿਲਾਫ ਜੋ ਬਿਲ ਲੈ ਕੇ ਆਈ ਹੈ, ਉਸ ਦੇ ਹੱਕ ਵਿੱਚ ਬੋਲਣ ਲਈ ਖੜੀ ਹੋਈ ਹਾਂ। ਸਰ, ਪੰਜਾਬ ਦੇ ਕਿਸਾਨਾਂ ਦੀ ਰੂਹ ਮੰਡੀਕਰਨ ਢਾਂਚੇ ਵਿੱਚ ਵੱਸਦੀ ਹੈ।ਮੰਡੀਆਂ ਦੇ ਵਿੱਚ ਜਦੋਂ ਫਸਲ ਜਾਂਦੀ ਹੈ ਤਾਂ ਉਥੋਂ ਇੱਕ ਫੀਸ ਵੀ ਕੁਲੈਕਟ ਹੁੰਦੀ ਹੈ। ਜਿਸ ਦੇ ਰਾਹੀਂ ਪਿੰਡਾਂ ਦੀ ਡਿਵੈਲਪਮੈਂਟ ਹੁੰਦੀ ਹੈ, ਚਾਹੇ ਹੈਲਥ ਦੀ ਹੋਵੇ, ਚਾਹੇ ਐਜੂਕੇਸ਼ਨ ਦੀ ਹੋਵੇ ਅਤੇ ਚਾਹੇ ਪਿੰਡਾਂ ਦੀ ਸਾਫ ਸਫਾਈ ਦੀ ਹੋਵੇ। ਸਰਕਾਰ ਇਹ ਯਕੀਨੀ ਬਣਾਵੇ ਕਿ ਜਿਹੜਾ ਪੰਜਾਬ ਦਾ ਮੰਡੀਕਰਨ ਦਾ ਢਾਂਚਾ ਹੈ, ਉਸ ਨੂੰ ਇੰਨ ਬਿੰਨ ਹੀ ਲਾਗੂ ਕੀਤਾ ਜਾਵੇ। ਬਾਕੀ ਰਾਜਾਂ ਦੇ ਵਿੱਚ ਮੰਡੀਕਰਨ ਢਾਂਚਾ ਨਹੀਂ ਹੈ ਅਤੇ ਉਥੋਂ ਦੇ ਕਿਸਾਨ ਇੱਕ ਮਜ਼ਦੂਰ ਬਣ ਕੇ ਰਹਿ ਗਏ ਹਨ, ਉਨ੍ਹਾਂ ਨੂੰ ਉਨ੍ਹਾਂ ਦੀ ਮਿਹਨਤ ਦਾ ਪਰਾਪਰ ਮੁੱਲ ਹੀ ਨਹੀਂ ਮਿਲਦਾ ਹੈ। ਦੂਸਰਾ, ਐਮ.ਐਸ.ਪੀ ਨੂੰ ਵੀ ਯਕੀਨੀ ਬਣਾਇਆ ਜਾਵੇ। ਕਹਿਣ ਨੂੰ ਤਾਂ ਕੇਂਦਰ ਸਰਕਾਰ ਨੇ ਇਹ ਗੱਲ ਕਹੀ ਹੈ ਕਿ ਅਸੀਂ ਸਾਰੀਆਂ ਹੀ ਫਸਲਾਂ ਦੇ ਉੱਤੇ ਐਮ.ਐਸ.ਪੀ ਦੇਣਾ ਯਕੀਨੀ ਬਣਾਉਂਦੇ ਹਾਂ।ਪਰ ਪੰਜਾਬ ਵਿੱਚ ਸਿਰਫ ਕਣਕ ਤੇ ਝੋਨੇ ਦੀ ਫਸਲ ਹੀ ਹੈ ਜਿੱਥੇ ਐਮ.ਐਸ.ਪੀ ਲਾਗੂ ਹੁੰਦੀ ਹੈ। ਬਾਕੀ ਫਸਲਾਂ ਤੇ ਨਹੀਂ । ਕੇਂਦਰ ਸਰਕਾਰ ਅਰਬਾਂ ਖਰਬਾਂ ਰੁਪਿਆ ਖਰਚ ਕੇ ਦੂਸਰੇ ਦੇਸ਼ਾਂ ਤੋਂ ਖੁਰਾਕੀ ਤੇਲ ਅਤੇ ਦਾਲਾਂ ਦੀ ਖਰੀਦ ਕਰਦੀ ਹੈ। ਮੈਂ ਕਹਿਣਾ ਚਾਹਾਂਗੀ ਕਿ ਪੰਜਾਬ ਦੇ ਵਿੱਚ ਬਾਕੀ ਫਸਲਾਂ ਤੇ ਵੀ ਐਮ.ਐਸ.ਪੀ ਲਾਗੂ ਹੋਣੀ ਚਾਹੀਦੀ ਹੈ ਤਾਂਕਿ ਕਿਸਾਨ ਸਿਰਫ ਕਣਕ ਅਤੇ ਝੋਨੇ ਦੀ ਫਸਲ ਤੱਕ ਹੀ ਸੀਮਤ ਨਾ ਰਹੇ। ਇਸ ਬਿਲ ਦੇ ਵਿੱਚ ਇੱਕ ਗੱਲ ਕਹੀ ਗਈ ਹੈ ਕਿ ਸਰਕਾਰ ਇਹ ਗੱਲ ਯਕੀਨੀ ਬਣਾਵੇਗੀ ਕਿ ਜਿਹੜਾ ਵੀ ਐਮ.ਐਸ.ਪੀ ਤੋਂ ਘੱਟ ਫਸਲ ਦੀ ਖਰੀਦ ਕਰੇਗਾ ਉਸ ਤੇ ਕਾਰਵਾਈ ਹੋਵੇਗੀ।

ਪਰ ਸਰ ਸਰਕਾਰ ਇਹ ਗੱਲ ਵੀ ਯਕੀਨੀ ਬਣਾਵੇ ਕਿ ਐਮ.ਐਸ.ਪੀ ਦਰਜਾਬੰਦੀ ਦੀ ਭੇਂਟ ਨਾ ਚੜ ਜਾਵੇ। ਜਦੋਂ ਵੀ ਮੰਡੀ ਦੇ ਵਿੱਚ ਫਸਲ ਆਉਂਦੀ ਹੈ, ਕਿਸਾਨਾਂ ਨੂੰ ਇਹ ਕਹਿ ਦਿੱਤਾ ਜਾਂਦਾ ਹੈ ਕਿ ਤੇਰੀ ਫਸਲ ਦੇ ਵਿੱਚ ਨਮੀ ਹੈ। ਗੱਲ ਤਾਂ ਘੁੰਮ ਫਿਰ ਕੇ ਉਥੇ ਹੀ ਆ ਜਾਏਗੀ, ਕਿਉਂਕਿ ਚੋਰ ਮੋਰੀਆਂ ਰਾਹੀਂ ਐਮ.ਐਸ.ਪੀ ਤੋਂ ਘੱਟ ਰੇਟ ਤੇ ਫਸਲ ਖਰੀਦੀ ਜਾਵੇਗੀ। ਸਰਕਾਰ ਇਹ ਗੱਲ ਵੀ ਯਕੀਨੀ ਬਣਾਵੇ ਕਿ ਸਰਕਾਰ ਚੋਰ ਮੋਰੀਆਂ ਦੇ ਰਾਹੀਂ ਫਸਲ ਦੀ ਖਰੀਦ ਨਹੀਂ ਹੋਣ ਦੇਵੇਗੀ। ਸਰਕਾਰ ਨੂੰ ਆਪਣੇ ਵਕੀਲਾਂ ਦੇ ਰਾਹੀਂ ਕਿਸਾਨਾਂ ਦੀ ਲੜਾਈ ਲੜਨੀ ਚਾਹੀਦੀ ਹੈ ਜਾਂ ਬਿਨਾਂ ਫੀਸ ਵਕੀਲ ਨਿਯੁਕਤ ਕੀਤੇ ਜਾਣੇ ਚਾਹੀਦੇ ਹਨ। ਸਪੀਕਰ ਸਾਹਿਬ, 4 ਏਕੜ ਤੋਂ ਲੈ ਕੇ 6 ਏਕੜ ਦੀ ਜ਼ਮੀਨ ਵਾਲਾ ਕਿਸਾਨ ਅਦਾਲਤਾਂ ਵਿੱਚ ਕੇਸ ਲੜਨ ਤੋਂ ਆਰਥਿਕ ਪੱਖ ਤੋਂ ਬਹੁਤ ਕਮਜ਼ੋਰ ਹੁੰਦਾ ਹੈ, ਉਹ ਆਪਣਾ ਕੇਸ ਕਿੱਥੋਂ ਲੜੇਗਾ। ਸਰਕਾਰ ਨੂੰ ਇਹ ਜ਼ਿੰਮੇਵਾਰੀ ਲੈਣੀ ਚਾਹੀਦੀ ਹੈ। ਜਿਹੜਾ ਐਮ.ਐਸ.ਪੀ. ਤੋਂ ਘੱਟ ਰੇਟ ਤੇ ਫਸਲ ਲੈਂਦਾ ਹੈ, ਸਰਕਾਰ ਉਸ ਕਿਸਾਨ ਦਾ ਕੇਸ ਖੁਦ ਲੜੇ । ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹਾਂਗੀ ਕਿ ਮੇਰੇ ਬਠਿੰਡਾ ਹਲਕੇ ਦੇ ਵਿੱਚ ਨਰਮੇ ਦੀ ਖਰੀਦ ਹੋਈ ਹੈ ਤਾਂ ਉਥੇ ਸੀ.ਸੀ.ਆਈ ਦੁਆਰਾ ਬਹੁਤ ਘੱਟ ਖਰੀਦ ਕੀਤੀ ਗਈ ਹੈ ਅਤੇ ਪ੍ਰਾਈਵੇਟ ਪਲੇਅਰਾਂ ਦੇ ਹੱਥੋਂ ਕਿਸਾਨ ਆਪਣੀ ਫਸਲ ਵੇਚਣ ਲਈ ਮਜਬੂਰ ਹੋ ਗਿਆ ਹੈ। ਸਰਕਾਰੀ ਏਜੰਸੀਆਂ ਰਾਹੀਂ ਖਰੀਦ ਨੂੰ ਯਕੀਨੀ ਬਣਾਇਆ ਜਾਵੇ। ਅਖੀਰ ਦੇ ਵਿੱਚ ਮੈਂ ਇਹ ਗੱਲ ਕਹਿਣਾ ਚਾਹਾਂਗੀ ਕਿ ਕੁਝ ਸ਼ਕਤੀਆਂ ਰਾਜ ਦੇ ਅਧਿਕਾਰ ਅੰਦਰ ਆਉਂਦੀਆਂ ਹਨ, ਰਾਜਾਂ ਖੁਦ ਵੀ ਕਰ ਸਕਦੀਆਂ ਹਨ। ਇੱਕ ਤਾਂ ਸੂਬਾ ਸਰਕਾਰ ਖੇਤੀ ਸੈਕਟਰ ਲਈ ਕਿਸਾਨਾਂ ਨੂੰ ਟੈਕਸ ਮੁਕਤ ਡੀਜ਼ਲ ਮੁਹਈਆ ਕਰਵਾਵੇ ਕਿਉਂਕਿ ਜਿਹੜੀ ਖੇਤੀਬਾੜੀ ਹੁੰਦੀ ਹੈ ਉਸ ਤੇ ਬਹੁਤ ਹੀ ਜ਼ਿਆਦਾ ਡੀਜ਼ਲ ਲੱਗਦਾ ਹੈ। ਇਹ ਕਿਉਂਕਿ ਸਰਕਾਰ ਦੇ ਅਧਿਕਾਰ ਖੇਤਰ ਵਿੱਚ ਆਉਂਦਾ ਹੈ। ਰਾਜ ਸਰਕਾਰ ਟੈਕਸ ਮੁਕਤ ਡੀਜ਼ਲ ਕਿਸਾਨਾਂ ਨੂੰ ਦੇ ਸਕਦੀ ਹੈ। ਜੇਕਰ ਸਰਕਾਰ ਵਾਕਿਆ ਹੀ ਕਿਸਾਨਾਂ ਦਾ ਦੁੱਖ ਦਰਦ ਸਮਝਦੀ ਹੈ, ਉਨ੍ਹਾਂ ਪ੍ਰਤੀ ਸੁਹਿਰਦ ਹੈ ਤਾਂ ਪੰਜਾਬ ਦੇ ਵਿੱਚ ਬਹੁਤ ਪੁਰਾਣਾ ਅਤੇ ਬਹੁਤ ਹੀ ਪਹਿਲਾਂ ਤੋਂ ਨਹਿਰੀ ਢਾਂਚਾ ਤਹਿਸ ਨਹਿਸ ਹੋ ਚੁੱਕਿਆ ਹ, ਸਰਕਾਰ ਉਸ ਢਾਂਚੇ ਦਾ, ਸੂਏਆਂ ਦਾ, ਖਾਲਿਆਂ ਦਾ, ਰਜਵਾਹਿਆਂ ਦਾ ਨਵੀਨੀਕਰਨ ਕਰੇ। ਇਹ ਰਾਜ ਸਰਕਾਰ ਖੁਦ ਕਰ ਸਕਦੀ ਹੈ। ਇਸ ਲਈ ਕੇਂਦਰ ਸਰਕਾਰ ਨੂੰ ਪੁੱਛਣ ਦੀ ਲੋੜ ਨਹੀਂ ਹੈ। ਅਖੀਰ ਦੇ ਵਿੱਚ ਮੈਂ ਇਹ ਕਹਿਣਾ ਚਾਹਾਂਗੀ ਕਿ ਕਿਸਾਨਾਂ ਨੂੰ ਪਿੰਡ ਪੱਧਰ ਤੇ ਚੱਲ ਰਹੇ ਸਮਾਲ ਸਕੇਲ ਇੰਡਸਟਰੀ ਜਿਵੇਂ ਕਿ ਗੰਨੇ ਤੋਂ ਗੁੜ ਤਿਆਰ ਕਰਨ ਲਈ ਕੁਲਾੜਾ ਅਤੇ ਸਰੋਂ ਤੇ ਸੂਰਜ ਮੁੱਖੀ ਤੋਂ ਤੇਲ ਤਿਆਰ ਕਰਨ ਲਈ ਕੋਲੂ ਆਦਿ ਵਰਗੀਆਂ ਸਮਾਲ ਸਕੇਲ ਇੰਡਸਟਰੀ ਲਈ ਬਿਜਲੀ ਮੁਫਤ ਦਿੱਤੀ ਜਾਵੇ। ਇਹ ਰਾਜ ਸਰਕਾਰ ਕਰ ਸਕਦੀ ਹੈ। ਇਸ ਲਈ ਕੇਂਦਰ ਤੋਂ ਪੁੱਛਣ ਦੀ ਲੋੜ ਨਹੀਂ ਹੈ। ਧੰਨਵਾਦ ਜੀ।

ਅ.ਰ

**ਸਰਦਾਰ ਹਰਪਾਲ ਸਿੰਘ ਚੀਮਾ** : ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਮੈਂ ਸਮਝਦਾ ਹਾਂ ਕਿ ਅੱਜ ਪੰਜਾਬ ਦੀ ਅਸੈਂਬਲੀ ਦਾ ਇਤਿਹਾਸਕ ਦਿਨ ਹੈ।ਦੇਸ਼ ਦੀ ਪਾਰਲੀਮੈਂਟ ਵਿੱਚ ਜਿਹੜੇ ਕਾਲੇ ਕਾਨੂੰਨ, ਜਿਹੜੇ ਕਿ ਕਿਸਾਨਾਂ ਦੇ ਖਿਲਾਫ, ਖੇਤ ਮਜਦੂਰਾਂ ਖਿਲਾਫ, ਜਿਹੜੇ ਆੜ੍ਹਤੀਆਂ ਦੇ ਖਿਲਾਫ, ਵਪਾਰੀਆਂ ਦੇ ਖਿਲਾਫ, ਟਰਾਂਸਪੋਰਟਰਾਂ ਦੇ ਖਿਲਾਫ ਲਿਖੇ ਗਏ ਹਨ, ਉਨ੍ਹਾਂ ਦੇ ਖਿਲਾਫ ਅਸੀਂ ਨਵੀਂ ਲੈਜੀਸਲੇਸ਼ਨ ਲੈ ਕੇ ਆਏ ਹਾਂ, ਨਵੇਂ ਬਿੱਲ ਲੈ ਕੇ ਆਏ ਹਾਂ। ਦੇਸ਼ ਦੀ ਮੋਦੀ ਸਰਕਾਰ, ਦੇਸ਼ ਦੀ ਕੇਂਦਰ ਸਰਕਾਰ ਇੱਕ ਮੰਡੀ ਇੱਕ ਦੇਸ਼ ਦੇ ਨਾਅਰੇ ਦੀ ਗੱਲ ਕਰਦੀ ਹੈ। ਲੇਕਿਨ 1970 ਵਿੱਚ ਜਨਤਾ ਪਾਰਟੀ ਦੀ ਸਰਕਾਰ ਨੇ, ਉਸ ਸਮੇਂ ਜਨਤਾ ਪਾਰਟੀ ਦੀ ਸਰਕਾਰ ਸੀ, ਉਸ ਸਮੇਂ ਸਾਰੀਆਂ ਹੱਦਬੰਦੀਆਂ ਖਤਮ ਕਰ ਦਿੱਤੀਆਂ ਸਨ, ਉਸ ਸਮੇਂ ਤੋਂ ਓਪਨ ਮਾਰਕੀਟ ਚੱਲ ਰਹੀ ਹੈ। ਤੁਸੀਂ ਦੇਖੋ ਕਿਵੇਂ ਮੱਕੀ ਬਿਹਾਰ ਤੋਂ ਪੰਜਾਬ ਵਿੱਚ ਆ ਰਹੀ ਹੈ, ਪੰਜਾਬ ਤੋਂ ਹਿਮਾਚਲ ਵਿੱਚ ਜਾ ਰਹੀ ਹੈ। ਆਲੂ ਪੰਜਾਬ ਵਿੱਚ ਆ ਰਿਹਾ ਹੈ ਅਤੇ ਪੰਜਾਬ ਤੋਂ ਸਾਊਥ ਵਿੱਚ ਜਾ ਰਿਹਾ ਹੈ। ਇਸੇ ਤਰ੍ਹਾਂ ਸੇਬ ਦੀ ਗੱਲ ਕਰੀਏ ਜਾਂ ਕਿੰਨੂ ਦੀ ਗੱਲ ਕਰੀਏ ਜਾਂ ਝੋਨੇ ਦੀ ਗੱਲ ਕਰੀਏ। ਅੱਜ ਜੇ ਝੋਨਾ ਯੂ.ਪੀ. ਤੋਂ ਪੰਜਾਬ ਵਿੱਚ ਆ ਰਿਹਾ ਹੈ ਤਾਂ ਮੈਂ ਸਮਝਦਾ ਹਾਂ ਕਿ ਇਸ ਲਈ ਕੋਈ ਰੋਕ ਨਹੀਂ ਹੈ। ਲਗਾਤਾਰ ਪੰਜਾਬ ਵਿੱਚ ਝੋਨਾ ਆ ਰਿਹਾ ਹੈ ਅਤੇ ਕਿਸਾਨ ਜਥੇਬੰਦੀਆਂ ਉਸ ਦਾ ਵਿਰੋਧ ਕਰ ਰਹੀਆਂ ਹਨ। ਪਰੰਤੂ ਸਰਕਾਰ ਵੱਲੋਂ ਕੋਈ ਮੈਕਾਨਿਜ਼ਮ ਨਹੀਂ ਹੈ। ਸਰਕਾਰ ਵੱਲੋਂ ਕੋਈ ਰੋਕਥਾਮ ਨਹੀਂ ਹੈ। ਇਹ ਝੋਨਾ ਲਗਾਤਾਰ ਉੱਥੋਂ 600 ਰੁਪਏ ਜਾਂ 800 ਰੁਪਏ ਕੁਇੰਟਲ ਲਿਆ ਕੇ ਇੱਥੇ ਵੇਚਿਆ ਜਾਂਦਾ ਹੈ। ਇਸ ਵਿੱਚ ਪੰਜਾਬ ਸਰਕਾਰ ਦੇ ਬਹੁਤ ਸਾਰੇ ਅਧਿਕਾਰੀ, ਪੰਜਾਬ ਸਰਕਾਰ ਦੇ ਅਫ਼ਸਰ ਸਾਹਿਬਾਨ ਇਨਵਾਲਵ ਹਨ। ਮੇਰੇ ਕੋਲ ਅੱਜ ਹੀ ਭਵਾਨੀ ਗੜ੍ਹ ਤੋਂ ਸ਼ਿਕਾਇਤ ਆਈ ਹੈ, ਸੁਨਾਮ ਤੋਂ ਆਈ ਹੈ ਕਿ ਉੱਥੇ ਟਰੱਕਾਂ ਦੇ ਟਰੱਕ ਯੂ.ਪੀ. ਤੋਂ ਲਿਆ ਕੇ ਸੈਲਰਾਂ ਵਿੱਚ ਰੱਖੇ ਜਾਂਦੇ ਹਨ ਅਤੇ ਸੈਲਰਾਂ ਤੋਂ ਲਿਜਾ ਕੇ ਮੰਡੀ ਵਿੱਚ ਵੇਚੇ ਜਾਂਦੇ ਹਨ। ਪੰਜਾਬ ਦਾ ਬਹੁਤ ਜ਼ਿਆਦਾ ਰੈਵੇਨਿਊ ਲੁੱਟਿਆ ਜਾ ਰਿਹਾ ਹੈ। ਇਸ ਨਾਲ ਆਉਣ ਵਾਲੇ ਸਮੇਂ ਵਿੱਚ ਕੀ ਹੋਵੇਗਾ ਕਿ ਜਿਹੜੇ ਕਿਸਾਨ ਦੀ ਫਸਲ ਲੇਟ ਹੋਵੇਗੀ, ਉਹ ਪ੍ਰਾਈਵੇਟ ਪਲੇਅਰਾਂ ਨੂੰ ਵੇਚਣੀ ਪਵੇਗੀ। ਬਹੁਤ ਘੱਟ ਰੇਟ ਤੇ ਵੇਚਣੀ ਪੈਣੀ ਹੈ। ਇਸ ਲਈ ਸਰਕਾਰ ਜ਼ਿੰਮੇਵਾਰ ਹੈ। ਕੇਂਦਰ ਸਰਕਾਰ ਵਾਰ ਵਾਰ ਕਹਿ ਰਹੀ ਹੈ ਕਿ ਅਸੀਂ ਕਿਸਾਨ ਜਥੇਬੰਦੀਆਂ ਨਾਲ ਗੱਲ ਕਰਕੇ ਲਿਆਂਦਾ ਹੈ, ਪਰ ਮੇਰੀ ਜਿੰਨੀਆਂ ਵੀ ਕਿਸਾਨ ਜਥੇਬੰਦੀਆਂ ਨਾਲ ਗੱਲ ਹੋਈ ਹੈ, ਇੱਕ ਵੀ ਕਿਸਾਨ ਜਥੇਬੰਦੀ ਨੇ ਹਾਮੀ ਨਹੀਂ ਭਰੀ। ਕਿਸੇ ਵੀ ਕਿਸਾਨ ਜਥੇਬੰਦੀ ਜਾਂ ਕਿਸੇ ਵੀ ਅਜਿਹੀ ਆਰਗੇਨਾਈਜ਼ੇਸ਼ਨ ਨੂੰ ਕੇਂਦਰ ਸਰਕਾਰ ਨੇ ਭਰੋਸੇ ਵਿੱਚ ਨਹੀਂ ਲਿਆ। ਮੈਂ ਸਮਝਦਾ ਹਾਂ ਕਿ ਜੇਕਰ 2006 ਦੇ ਐਕਟ ਦੀ ਗੱਲ ਕਰ ਲਈਏ, 2013 ਦੇ ਐਕਟ ਦੀ ਗੱਲ ਕਰ ਲਈਏ, 2017 ਦੇ ਐਕਟ ਦੀ ਗੱਲ ਕਰ ਲਈਏ, ਇਹ ਸਾਰੇ ਐਕਟ ਮੈਂ ਸਮਝਦਾ ਹਾਂ ਇਸ ਐਕਟ ਦਾ ਬੇਸ ਹਨ। ਇਨ੍ਹਾਂ ਸਾਰੇ ਐਕਟਾਂ ਕਰਕੇ, ਚਾਹੇ 2006 ਵਾਲਾ, 2013 ਵਾਲਾ ਜਾਂ 2017 ਵਾਲਾ ਹੈ, ਜਿਹੜਾ ਕਿ ਪੰਜਾਬ ਦੀ ਇਸੇ ਅਸੈਂਬਲੀ ਵਿੱਚ ਪਾਸ ਹੋਇਆ, ਸਾਡੇ ਹੀ ਭਰਾਵਾਂ ਨੇ ਪਾਸ ਕੀਤਾ,

ਚਾਹੇ ਇੱਧਰ ਬੈਠੇ ਹਨ ਜਾਂ ਉੱਧਰ ਬੈਠੇ ਹਨ, ਇਹ ਦੋਨਾਂ ਦੀ ਹੀ ਦੇਣ ਹੈ, ਜਿਹੜਾ ਹਿੰਦੁਸਤਾਨ ਦੀ ਪਾਰਲੀਮੈਂਟ, ਹਿੰਦੁਸਤਾਨ ਦੀ ਸਰਕਾਰ ਕਾਨੂੰਨ ਲੈ ਕੇ ਆਈ ਹੈ, ਇਹ ਸਾਡੀ ਹੀ ਦੇਣ ਹੈ। ਕਿਉਂਕਿ ਜੇਕਰ ਅਸੀਂ ਸਮਾਂ ਰਹਿੰਦੇ ਹੀ, ਜਦੋਂ ਆਰਡੀਨੈਂਸ ਆਏ ਸੀ, ਉਸ ਸਮੇਂ ਹੀ ਪੰਜਾਬ ਦੇ ਮੁੱਖ ਮੰਤਰੀ ਬੋਲਦੇ, ਕਾਂਗਰਸ ਪਾਰਟੀ ਦੇ ਬੰਦੇ ਬੋਲਦੇ, ਉਸ ਸਮੇਂ ਹੀ ਸਾਡੇ ਇੱਧਰ ਬੈਠੇ ਬੰਦੇ ਬੋਲਦੇ, (ਸ਼੍ਰੋਮਣੀ ਅਕਾਲੀ ਦਲ ਦੇ ਬੈਂਚਿਜ਼ ਵੱਲ ਇਸ਼ਾਰਾ) ਮੈਂ ਸਮਝਦਾ ਹਾਂ ਇਹ ਜਿਹੜਾ ਕਾਨੂੰਨ ਹੈ, ਇਹ ਦੇਸ਼ ਦੀ ਪਾਰਲੀਮੈਂਟ ਵਿੱਚ ਨਾ ਆਉਂਦਾ। ਉਸ ਸਮੇਂ ਅਸੀਂ ਕਿਸੇ ਨਾ ਕਿਸੇ ਰੂਪ ਵਿੱਚ ਇਨ੍ਹਾਂ ਬਿੱਲਾਂ ਦਾ ਸਮਰਥਨ ਕਰਦੇ ਰਹੇ ਹਾਂ। ਸਿੱਧੇ ਰੂਪ ਵਿੱਚ ਇੱਧਰਲੇ ਕਰਦੇ ਰਹੇ ਹਨ, ਸਿੱਧੇ ਰੂਪ ਵਿੱਚ ਉੱਧਰਲੇ ਕਰਦੇ ਰਹੇ ਹਨ। 2019 ਦੀਆਂ ਇਲੈਕਸ਼ਨਾਂ ਦਾ ਚੋਣ ਮੈਨੀਫੈਸਟੋ, ਸਪੀਕਰ ਸਾਹਿਬ, ਜੇਕਰ ਅਸੀਂ ਸਾਰੀਆਂ ਪਾਰਟੀਆਂ ਦੇ 2019 ਦੇ ਚੋਣ ਮੈਨੀਫੈਸਟੋ ਪੜ੍ਹ ਲਈਏ ਤਾਂ ਉਹ ਚੋਣ ਮੈਨੀਫੈਸਟੋ ਵਿੱਚ, ਜਿਹੜਾ ਬੀ.ਜੇ.ਪੀ. ਦੀ ਸਰਕਾਰ ਨੇ ਲਾਗੂ ਕੀਤਾ ਹੈ, ਇਹ ਸਾਡੇ ਸਾਹਮਣੇ ਬੈਠੇ ਭਰਾਵਾਂ ਦੇ ਚੋਣ ਮੈਨੀਫੈਸਟੋ ਵਿੱਚ ਵੀ ਸੀ।ਇਨ੍ਹਾਂ ਨੇ ਵੀ ਆਪਣੇ ਚੋਣ ਮੈਨੀਫੈਸਟੋ ਵਿੱਚ ਲਿਖਿਆ ਸੀ। ਸੋ, ਕਿਸਾਨ ਦੇ ਨਾਲ ਇਹੀ ਹੋਣਾ ਸੀ।

ਦੂਜੇ ਪਾਸੇ ਸਪੀਕਰ ਸਾਹਿਬ, ਬੀ.ਜੇ.ਪੀ. ਦੀ ਸਰਕਾਰ ਵਿਚੋਲੀਏ ਖਤਮ ਕਰਨ ਦੀ ਗੱਲ ਕਰ ਰਹੀ ਹੈ। ਅੱਜ ਸਾਡੇ ਆੜ੍ਹਤੀ ਭਰਾਵਾਂ ਨੂੰ ਵਿਚੋਲੀਏ ਕਿਹਾ ਜਾ ਰਿਹਾ ਹੈ ਲੇਕਿਨ ਇੱਕ ਨਵੇਂ ਵਿਚੋਲੀਏ ਅੰਬਾਨੀ ਅਤੇ ਅਡਾਨੀ, ਕਾਰਪੋਰੇਟ ਸੈਕਟਰ ਦੇ ਘਰਾਣੇ ਨਵੇਂ ਵਿਚੋਲੀਏ ਲਿਆਂਦੇ ਜਾ ਰਹੇ ਹਨ। ਸੋ, ਅੱਜ ਜਿਹੜਾ ਕਾਨੂੰਨ ਲਿਆਂਦਾ ਗਿਆ ਹੈ, ਆਮ ਆਦਮੀ ਪਾਰਟੀ ਇਸ ਦਾ ਸਮਰਥਨ ਕਰਦੀ ਹੈ ਅਤੇ ਦੇਸ਼ ਦੇ ਕਾਲੇ ਕਾਨੂੰਨਾਂ ਦਾ ਵਿਰੋਧ ਕਰਦੀ ਹੈ। ਮੈਂ ਹੈਰਾਨ ਹਾਂ ਕਿ ਪੰਜਾਬ ਵਿੱਚ....... ਕੈਪਟਨ ਸਾਹਿਬ ਨੇ ਨਵਾਂ ਕਾਨੂੰਨ ਲਿਆਂਦਾ ਹੈ ਉਸ ਵਿੱਚ ਸਜ਼ਾ ਦਾ ਪ੍ਰਾਵਧਾਨ ਕੀਤਾ ਗਿਆ ਹੈ ਕਿ ਤਿੰਨ ਸਾਲ ਤੋਂ ਉਪਰ ਸਜ਼ਾ ਹੋਵੇਗੀ।

**ਮਾਨਯੋਗ ਸਪੀਕਰ** : ਰੰਧਾਵਾ ਜੀ।

**ਸਰਦਾਰ ਹਰਪਾਲ ਸਿੰਘ ਚੀਮਾ** : ਮੈਨੂੰ ਇੱਕ ਮਿੰਟ ਕੰਪਲੀਟ ਕਰ ਲੈਣ ਦਿਉ।

**ਜੇਲ੍ਹ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ)** : ਮੈਂ ਤੁਹਾਡਾ ਜਵਾਬ ਦੇਣ ਲੱਗਾ ਹਾਂ ਕਿ ਤੁਸੀਂ ਕਿਹਾ ਹੈ ਕਿ ਕੁਝ ਕੀਤਾ ਨਹੀਂ।

**ਸਰਦਾਰ ਹਰਪਾਲ ਸਿੰਘ ਚੀਮਾ** : ਮੈਂ ਤੁਹਾਡਾ ਸੁਣ ਲਿਆ ਹੈ ਜੀ।

**ਜੇਲ੍ਹ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ)** : ਤੁਸੀਂ ਜਿਹੜਾ ਹੁਣੇ ਕਿਹਾ ਕਿ ਕੁਝ ਕੀਤਾ ਨਹੀਂ..... ਆਪਣਾ ਤਾਂ ਵੇਖ ਲਉ।

**ਸਰਦਾਰ ਹਰਪਾਲ ਸਿੰਘ ਚੀਮਾ** : ਤੁਸੀਂ ਪਹਿਲਾਂ ਜਵਾਬ ਦੇ ਚੁੱਕੇ ਹੋ। (ਵਿਘਨ) (ਸ਼ੋਰ)

**ਜੇਲ੍ਹ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ)** : ਤੁਸੀਂ ਦੂਸ਼ਣਬਾਜ਼ੀ ਬੰਦ ਕਰੋ।

**ਸਰਦਾਰ ਹਰਪਾਲ ਸਿੰਘ ਚੀਮਾ** : ਸਪੀਕਰ ਸਾਹਿਬ, ਜਦੋਂ ਇਹ ਬੋਲੇ ਹਨ, ਅਸੀਂ ਕਿਸੇ ਦੀ ਗੱਲ ਨਹੀਂ ਟੋਕੀ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਚੀਮਾ ਸਾਹਿਬ, ਇੱਕ ਗੱਲ ਤਾਂ ਰਹੀ ਹੈ.... (ਵਿਘਨ) (ਸ਼ੋਰ) ਚੀਮਾ ਸਾਹਿਬ ਇੱਕ ਗੱਲ ਤਾਂ ਅੱਜ ਰਹੀ ਹੈ ਕਿ ਕਿਸੇ ਨੇ ਕਿਸੇ ਤੇ ਕੋਈ ਇਲਜ਼ਾਮ ਨਹੀਂ ਲਗਾਇਆ। ਜੇ ਇਲਜ਼ਾਮ ਲਗਾਉਣ ਲੱਗ ਜਾਈਏ ਤਾਂ ਕਹਾਣੀ ਬਹੁਤ ਦੂਰ ਜਾਂਦੀ ਹੈ। (ਸ਼ੋਰ) ਕਿਸੇ ਨੇ ਕਿਸੇ ਦਾ ਨਾਂ ਤੱਕ ਨਹੀਂ ਲਿਆ, ਇਲਜ਼ਾਮ ਨਹੀਂ ਲਗਾਇਆ। (ਵਿਘਨ) (ਸ਼ੋਰ) ਤੁਸੀਂ ਆਪਣੀ ਗੱਲ ਕਰੋ।

**ਸਰਦਾਰ ਹਰਪਾਲ ਸਿੰਘ ਚੀਮਾ** : ਠੀਕ ਹੈ, ਸਪੀਕਰ ਸਾਹਿਬ। ਇਸ ਨੂੰ ਕੰਪਲੀਟ ਕਰੀਏ।

ਅ.ਰ.

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਪੰਜਾਬ ਸਰਕਾਰ ਜਿਹੜਾ ਬਿਲ ਲੈ ਕੇ ਆਈ ਹੈ, ਉਹ ਬੜਾ ਸਪੱਸ਼ਟ ਹੈ ਕਿ Minimum Support Price ਤੋਂ ਘੱਟ ਜਿਹੜਾ ਖਰੀਦੇਗਾ ਉਸ ਨੂੰ ਸਜ਼ਾ ਹੋਵੇਗੀ। ਕੀ ਪੰਜਾਬ ਸਰਕਾਰ ਇਹ ਸਿਕਿਉਰ ਕਰੇਗੀ? ਕੀ ਪੰਜਾਬ ਸਰਕਾਰ ਇਸ ਨੂੰ ਐਨਸ਼ਿਉਰ ਕਰੇਗੀ ਕਿ ਜੇਕਰ ਕੇਂਦਰ ਦੀਆਂ ਏਜੰਸੀਆਂ ਖਰੀਦ ਨਹੀਂ ਕਰਨਗੀਆਂ ਜਾਂ ਪ੍ਰਾਈਵੇਟ ਪਲੇਅਰ ਖਰੀਦ ਨਹੀਂ ਕਰਨਗੇ ਤਾਂ ਕੀ ਪੰਜਾਬ ਸਰਕਾਰ ਆਪਣੇ ਵੱਲੋਂ ਐਮ.ਐਸ.ਪੀ. ਦੇਵੇਗੀ? ਕੀ ਪੰਜਾਬ ਸਰਕਾਰ ਇਸ ਤੇ ਐਕਟ ਲੈ ਕੇ ਆਵੇਗੀ ਕਿ ਅਸੀਂ ਸਾਰੀ ਖਰੀਦ ਕਰਾਂਗੇ ਕਿਉਂਕਿ ਜੇਕਰ ਪ੍ਰਾਈਵੇਟ ਪਲੇਅਰ ਪੰਜਾਬ ਵਿੱਚ ਨਾ ਆਏ, ਜੇਕਰ ਕੇਂਦਰ ਸਰਕਾਰ ਨੇ ਖਰੀਦ ਨਾ ਕੀਤੀ ਤਾਂ ਪੰਜਾਬ ਦਾ ਕਿਸਾਨ ਕਿੱਥੇ ਜਾਵੇਗਾ? ਜਦੋਂ ਤੁਸੀਂ ਇਸ ਦਾ ਤਿੰਨ ਸਾਲ ਦੀ ਸਜ਼ਾ ਵਾਲਾ ਪ੍ਰਾਵਧਾਨ ਕਰ ਦਿੱਤਾ ਤਾਂ ਮੈਂ ਸਮਝਦਾ ਹਾਂ ਕਿ ਪ੍ਰਾਈਵੇਟ ਪਲੇਅਰ ਪੰਜਾਬ ਵਿੱਚ ਨਹੀਂ ਆਵੇਗਾ। ਮੈਂ ਇਹ ਚਾਹੁੰਦਾ ਹਾਂ ਸਪੀਕਰ ਸਾਹਿਬ, ਕਿ ਪੰਜਾਬ ਸਰਕਾਰ ਇਹ ਐਲਾਨ ਕਰੇ ਕਿ ਜੇਕਰ ਕੇਂਦਰੀ ਏਜੰਸੀਆਂ ਨਹੀਂ ਖਰੀਦਣਗੀਆਂ, ਜੇਕਰ ਪ੍ਰਾਈਵੇਟ ਪਲੇਅਰ ਨਹੀਂ ਖਰੀਦਣਗੇ ਤਾਂ ਪੰਜਾਬ ਸਰਕਾਰ Minimum Support Price ਤੇ ਕਿਸਾਨ ਦੀ ਫਸਲ ਖਰੀਦੇਗੀ। ਇਕੱਲੀਆਂ ਦੋ ਫਸਲਾਂ ਦੀ ਗੱਲ ਨਹੀਂ ਹੈ, ਇਹ ਸਾਰੀਆਂ ਫਸਲਾਂ ਦੀ ਗੱਲ ਹੈ।

**ਮਾਨਯੋਗ ਸਪੀਕਰ:** ਚੀਮਾ ਸਾਹਿਬ, ਚੀਮਾ ਸਾਹਿਬ, ਇੱਕ ਮਿੰਟ। ਸਵੇਰ ਦਾ ਬਹੁਤ ਅੱਛਾ ਵਾਤਾਵਰਣ ਬਣਿਆ ਹੈ।

(ਇਸ ਸਮੇਂ ਸਹਿਕਾਰਤਾ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ), ਖੇਡਾਂ ਤੇ ਯੁਵਕ ਮਾਮਲੇ ਮੰਤਰੀ (ਰਾਣਾ ਗੁਰਮੀਤ ਸਿੰਘ ਸੋਢੀ) (ਬੈਠੇ-ਬੈਠੇ), ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਦਰਸ਼ਨ ਸਿੰਘ ਬਰਾੜ ਅਤੇ ਆਮ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਕੁਲਤਾਰ ਸਿੰਘ ਸੰਧਵਾਂ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਇੱਕ ਮਿੰਟ ਜੀ, ਇੱਕ ਮਿੰਟ ਜੀ, ਸੁਣ ਤਾਂ ਲਓ, ਇੱਕ ਮਿੰਟ ਸੁਣ ਲਓ, ਚੀਮਾ ਸਾਹਿਬ ਮੁਕਾ ਦਿਓ।

**ਸਰਦਾਰ ਹਰਪਾਲ ਸਿੰਘ ਚੀਮਾ:** ਮੈਂ ਵਾਇੰਡ ਅੱਪ ਕਰਨ ਲੱਗਾ ਹਾਂ। ਸਪੀਕਰ ਸਾਹਿਬ, ਜਿਹੜਾ ਮਤਾ ਆਇਆ ਹੈ, ਜਿਹੜਾ ਪੰਜਾਬ ਸਰਕਾਰ ਨੇ ਇਨ੍ਹਾਂ ਬਿਲਾਂ ਦੇ ਖਿਲਾਫ ਮਤਾ ਲਿਆਂਦਾ ਹੈ ਅਸੀਂ ਇਸ ਦੀ ਸਪੋਰਟ ਕਰਦੇ ਹਾਂ।

(ਇਸ ਸਮੇਂ ਸਹਿਕਾਰਤਾ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ) ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਅਜੇ ਤੁਹਾਡੇ ਦੋ ਬੰਦਿਆਂ ਨੇ ਬੋਲਣਾ ਹੈ, ਤੁਹਾਡੇ ਦੋ ਸਪੀਕਰ ਅਜੇ ਬੋਲਣੇ ਹਨ।

**ਸਰਦਾਰ ਹਰਪਾਲ ਸਿੰਘ ਚੀਮਾ:** ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਉਸ ਮਤੇ ਵਿੱਚ ਲਿਖਿਆ ਹੈ ਕਿ ਇਲੈਕਟ੍ਰੀਸਿਟੀ ਐਕਟ, 2020 ਦਾ ਅਸੀਂ ਵਿਰੋਧ ਕਰਦੇ ਹਾਂ। ਪਰ ਜਿਹੜਾ ਪਿਛਲਾ ਵਿਧਾਨ ਸਭਾ ਸੈਸ਼ਨ ਹੋਇਆ ਸੀ ਉਸ ਵਿਧਾਨ ਸਭਾ ਸੈਸ਼ਨ ਵਿੱਚ ਜਿਹੜੀ ਆਪਾਂ ਕਰਜ਼ਾ ਲੈਣ ਦੀ ਲਿਮਿਟ ਪਾਰ ਕੀਤੀ ਹੈ ਜਿਹੜੀ ਕਿ ਭਾਰਤ ਸਰਕਾਰ ਦੀ 5% ਸੀ ਆਪਾਂ ਉਹ 2% ਪਾਰ ਕਰ ਲਈ ਹੈ। ਯਾਨੀ ਕਿ 12 ਹਜ਼ਾਰ 130 ਕਰੋੜ ਰੁਪਏ ਦਾ ਕਰਜ਼ਾ ਲੈਣ ਲਈ ਜਿਹੜਾ ਪਿਛਲੀ ਵਾਰ ਬਿਲ ਪੇਸ਼ ਕੀਤਾ ਸੀ, ਜਦੋਂ ਬਿਲ ਪਾਸ ਹੋ ਗਿਆ ਤਾਂ ਸਾਨੂੰ ਕੇਂਦਰ ਦੀ ਉਹ ਸ਼ਰਤ ਮੰਨਣੀ ਪੈਣੀ ਹੈ ਜਿਸ ਵਿੱਚ ਕਿਸਾਨ ਦੀ ਸਬਸਿਡੀ ਖਤਮ ਹੋਵੇਗੀ, ਦਲਿਤ ਦੀ ਸਬਸਿਡੀ ਖਤਮ ਹੋਵੇਗੀ। ਅਸੀਂ ਇਹ ਸਿੱਧੇ ਰੂਪ ਵਿੱਚ ਮੰਨ ਲਿਆ, ਸਪੀਕਰ ਸਾਹਿਬ, ਇਹ ਹੁਣ ਤੱਕ ਮੰਨ ਲਿਆ ਕਿ ਜਿਹੜੇ ਅਸੀਂ ਬਿਲ ਦੀ ਗੱਲ ਕਰ ਰਹੇ ਹਾਂ ਚਾਹੇ ਉਸ ਦੇ ਖਿਲਾਫ ਮਤਾ ਪਾ ਰਹੇ ਹਾਂ ਲੇਕਿਨ ਪੰਜਾਬ ਸਰਕਾਰ ਨੇ ਕਰਜ਼ਾ ਲੈ ਕੇ ਕੇਂਦਰ ਦੀ ਸ਼ਰਤ ਮੰਨ ਲਈ ਹੈ। ਸੋ, ਤੁਹਾਡਾ ਬਹੁਤ-ਬਹੁਤ ਧੰਨਵਾਦ। ਅਸੀਂ ਇਸ ਬਿਲ ਦੇ ਹੱਕ ਵਿੱਚ ਹਾਂ ਤੇ ਅਸੀਂ ਸੈਂਟਰ ਦਾ ਵਿਰੋਧ ਕਰਦੇ ਹਾਂ।

(ਇਸ ਸਮੇਂ ਸਹਿਕਾਰਤਾ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ) ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਚਲੋ ਬੈਠੋ, ਬੈਠੋ। ਬੈਠ ਜਾਓ, ਬੈਠ ਜਾਓ। ਰੰਧਾਵਾ ਜੀ, ਸੀ.ਐਮ. ਸਾਹਿਬ ਖੜ੍ਹੇ ਹਨ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਸਿਰਫ ਇੱਕ ਗੱਲ ਲੀਡਰ ਆਫ ਦਿ ਆਪੋਜ਼ੀਸ਼ਨ ਦੀ ਕਰਨੀ ਚਾਹੁੰਦਾ ਹਾਂ, ਇਨ੍ਹਾਂ ਨੇ ਇੱਕ ਗੱਲ ਕਹੀ ਹੈ ਕਿ ਅਗਰ ਐਮ.ਐਸ.ਪੀ. ਸਰਕਾਰ ਨਹੀਂ ਦਿੰਦੀ ਤਾਂ ਪੰਜਾਬ ਸਰਕਾਰ ਦੇਵੇ। ਕੀ ਇਨ੍ਹਾਂ ਨੂੰ ਕੋਈ ਆਈਡੀਆ ਹੈ ਕਿ ਇਸ ਦੀ ਕਿੰਨੀ ਅਮਾਊਂਟ ਹੈ ਔਰ ਸਾਡੀ ਰੈਵੇਨਿਊ ਕਿੰਨੀ ਹੈ?

**ਮਾਨਯੋਗ ਸਪੀਕਰ:** ਕੀ ਇਹ ਹੋ ਸਕਦਾ ਹੈ?

**ਮੁੱਖ ਮੰਤਰੀ:** 36 ਹਜ਼ਾਰ ਕਰੋੜ ਰੁਪਏ ਦਾ ਤਾਂ ਸਾਡਾ ਝੋਨਾ ਆ ਰਿਹਾ ਹੈ, 25 ਹਜ਼ਾਰ ਕਰੋੜ ਦੀ ਕਣਕ ਆ ਰਹੀ ਹੈ। ਇੰਨੀ ਤਾਂ ਸਟੇਟ ਦੀ ਰੈਵੇਨਿਊ ਨਹੀਂ ਹੈ।

**Mr. Speaker**: Impossible.

**ਮੁੱਖ ਮੰਤਰੀ:** ਇਹ impossible ਹੈ। ਦੂਸਰਾ, let us assume ਕਿ ਅਸੀਂ ਖਰੀਦਿਆ, ਪਰ ਜਦੋਂ ਫੂਡ ਕਾਰਪੋਰੇਸ਼ਨ ਆਫ ਇੰਡੀਆ ਹੀ ਨਹੀਂ ਹੈ ਤਾਂ ਸਾਡੇ ਤੋਂ ਖਰੀਦੇਗਾ ਕੌਣ? ਆਪਾਂ ਉਸ ਨਾਲ ਕੀ ਕਰਾਂਗੇ?

**ਮਾਨਯੋਗ ਸਪੀਕਰ:** ਜਾਵੇਗੀ ਕਿੱਥੇ? ਇਹ ਇਮਪ੍ਰੈਕਟੀਕਲ ਗੱਲ ਹੈ?

**ਸਰਦਾਰ ਹਰਪਾਲ ਸਿੰਘ ਚੀਮਾ:** ਸਰ, ਨਵਜੋਤ ਸਿੰਘ ਸਿੱਧੂ ਦੀ ਕੱਲ੍ਹ ਦੀ ਵੀਡਿਓ ਦੇਖੋ...

**ਮਾਨਯੋਗ ਸਪੀਕਰ:** ਨਹੀਂ, ਨਹੀਂ, ਇਹ ਇਮਪ੍ਰੈਕਟੀਕਲ ਗੱਲ ਹੈ। ਇਹ ਇਮਪ੍ਰੈਕਟੀਕਲ ਗੱਲ ਹੈ, ਇਮਪ੍ਰੈਕਟੀਕਲ ਗੱਲ ਹੈ। (ਵਿਘਨ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਕੁਲਤਾਰ ਸਿੰਘ ਸੰਧਵਾਂ, ਸਰਦਾਰ ਮਨਜੀਤ ਸਿੰਘ, ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ ਅਤੇ ਸ਼੍ਰੀਮਤੀ ਰੁਪਿੰਦਰ ਕੌਰ ਰੂਬੀ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨ੍ਹਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਦੇਖੋ, ਗੱਲ ਸੁਣੋ, ਗੱਲ ਸੁਣੋ, ਗੱਲ ਸੁਣੋ, ਮੱਲੋ-ਮੱਲੀ ਮਾਹੌਲ ਨਾ ਖਰਾਬ ਕਰੋ। ਮੱਲੋ-ਮੱਲੀ ਮਾਹੌਲ ਨਾ ਖਰਾਬ ਕਰੋ। (ਵਿਘਨ, ਸ਼ੋਰ) ਤੁਸੀਂ ਸਾਰੇ ਬੋਲ ਲਏ ਹੋ, ਪਹਿਲਾਂ ਮੇਰੀ ਗੱਲ ਸੁਣੋ, ਤੁਸੀਂ ਸਾਰੇ ਬੋਲ ਲਏ ਹੋ, ਜ਼ਰੂਰਤ ਤੋਂ ਜ਼ਿਆਦਾ ਟਾਈਮ ਲਿਆ, ਹੁਣ ਤੁਸੀਂ ਕਿਸੇ ਨੂੰ ਗੱਲ ਨਾ ਕਰਨ ਦਿਓ, ਇਹ unjustified ਹੈ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸੀ.ਐਮ. ਸਾਹਿਬ ਦੀ ਗੱਲ ਦਾ ਜਵਾਬ ਤਾਂ ਲਓ।

**ਮਾਨਯੋਗ ਸਪੀਕਰ:** ਪਹਿਲਾਂ ਬਾਕੀਆਂ ਨੂੰ ਬਿਠਾ ਲਓ। ਪਹਿਲਾਂ ਬਾਕੀ ਸਾਰਿਆਂ ਨੂੰ ਬਿਠਾ ਲਓ। ਹਾਊਸ ਨੂੰ ਨਜਾਇਜ਼ ਇਸਤੇਮਾਲ ਨਾ ਕਰੋ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਮੈਂ ਫਿਰ ਉਸੇ ਗੱਲ ਤੇ ਆਉਂਦਾ ਹਾਂ ਕਿ ਸਾਡੇ ਆਨਰੇਬਲ ਮੈਂਬਰ ਹਨ, ਨਵਜੋਤ ਸਿੰਘ ਸਿੱਧੂ, ਉਨ੍ਹਾਂ ਨੇ ਕੱਲ੍ਹ ਵੀ ਕਿਹਾ ਹੈ ਤੇ ਪਹਿਲਾਂ ਵੀ ਕਿਹਾ ਹੈ, ਜਿਹੜੀਆਂ ਗੱਲਾਂ ਆਮ ਆਦਮੀ ਪਾਰਟੀ ਲੰਮੇ ਅਰਸੇ ਤੋਂ ਕਹਿੰਦੀ ਆ ਰਹੀ ਹੈ ਕਿ ਜੇਕਰ ਪੰਜਾਬ ਵਿੱਚੋਂ

ਮਾਫੀਆ ਰਾਜ ਖਤਮ ਹੋ ਜਾਵੇ, ਜੇਕਰ ਪੰਜਾਬ ਵਿੱਚੋਂ ਲੈਂਡ ਮਾਫੀਆ, ਸੈਂਡ ਮਾਫੀਆ, ਸ਼ਰਾਬ ਮਾਫੀਆ ਖਤਮ ਹੋ ਜਾਵੇ ਤਾਂ ਸਾਰੀ ਜਿਣਸ ਪੰਜਾਬ ਖਰੀਦ ਸਕਦਾ ਹੈ। ਸਾਡੇ ਵਿੱਚ ਵਿੱਲ ਪਾਵਰ ਹੋਣੀ ਚਾਹੀਦੀ ਹੈ। ਸੋ, ਸੀ.ਐਮ. ਸਾਹਿਬ ਨੂੰ ਚਾਹੀਦਾ ਹੈ ਕਿ ਪੰਜਾਬ ਵਿੱਚੋਂ ਮਾਫੀਆ ਰਾਜ ਨੂੰ ਖਤਮ ਕਰ ਦਿਓ।

ਅ.ਰਿ.

**ਸਰਦਾਰ ਹਰਪਾਲ ਸਿੰਘ ਚੀਮਾ: ਜਾਰੀ...** ਸੋ, ਸੀ.ਐਮ. ਸਾਹਿਬ ਨੂੰ ਚਾਹੀਦਾ ਹੈ ਕਿ ਜੋ ਪੰਜਾਬ ਵਿੱਚ ਮਾਫੀਆ ਰਾਜ ਹੈ, ਇਸ ਨੂੰ ਖਤਮ ਕਰ ਦਓ। ਸੀ.ਐਮ. ਸਾਹਿਬ ਤੁਹਾਡੇ ਕੋਲ ਪੈਸੇ ਦੀ ਲੋੜ ਨਹੀਂ ਰਹਿਣੀ।

**ਮਾਨਯੋਗ ਸਪੀਕਰ:** ਬੈਠੋ, ਬੈਠੋ, ਬੈਠੋ।

**ਸਰਦਾਰ ਹਰਪਾਲ ਸਿੰਘ ਚੀਮਾ:** ਸਿਰਫ ਤੁਹਾਡੇ ਵਿੱਚ ਇੱਛਾ-ਸ਼ਕਤੀ ਚਾਹੀਦੀ ਹੈ ਕਿ ਤੁਸੀਂ ਮਾਫੀਆ ਰਾਜ ਖਤਮ ਕਰ ਦਓ।

**ਮਾਨਯੋਗ ਸਪੀਕਰ:** ਸਰਦਾਰ ਮਨਪ੍ਰੀਤ ਸਿੰਘ ਬਾਦਲ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ):** ਸਪੀਕਰ ਸਾਹਿਬ, ਤੁਹਾਡੀਆਂ ਮੁਹੱਬਤਾਂ ਲਈ ਸ਼ੁਕਰੀਆ ਕਿ ਤੁਸੀਂ ਮੈਨੂੰ ਕਾਂਗਰਸ ਪਾਰਟੀ ਦੇ ਨੁਕਤੇ-ਨਜ਼ਰ ਤੇ ਪੰਜਾਬ ਸਰਕਾਰ ਦੇ ਨੁਕਤੇ-ਨਜ਼ਰ ਇਸ ਅਹਿਮ ਬਿਲ ਅਤੇ ਰੈਜ਼ੋਲਿਊਸ਼ਨ ਤੇ ਰੱਖਣ ਦਾ ਮੌਕਾ ਦਿੱਤਾ ਹੈ। ਮੇਰੇ ਤੋਂ ਪਹਿਲਾਂ ਮੇਰੇ ਬੜੇ ਹੀ ਕਾਬਲ ਤੇ ਫਾਜ਼ਲ ਦੋਸਤ ਇਸ ਅਸੈਂਬਲੀ ਦੇ ਮੈਂਬਰ ਔਰ ਬੜੀ ਆਲ੍ਹਾ ਪੈਮਾਨੇ ਦੀ ਉਨ੍ਹਾਂ ਨੇ ਡਿਬੇਟ ਇੱਥੇ ਕੀਤੀ ਔਰ ਜਿਹੜੇ ਇਹ ਬਿਲ ਹਨ, ਉਨ੍ਹਾਂ ਦੇ ਹਰ ਪਹਿਲੂ ਤੇ ਰੌਸ਼ਨੀ ਪਾਈ। ਸਪੀਕਰ ਸਾਹਿਬ, ਮੈਨੂੰ ਅਹਿਸਾਸ ਹੈ ਕਿ ਟਾਈਮ ਦੀ ਬੜੀ ਕਿੱਲਤ ਹੈ ਔਰ ਜਿਹੜੀਆਂ ਗੱਲਾਂ ਇਸ ਸਦਨ ਵਿੱਚ ਹੋ ਚੁੱਕੀਆਂ ਹਨ, ਮੈਂ ਸਦਨ ਦਾ ਵਕਤ ਉਹ ਗੱਲਾਂ ਕਹਿ ਕੇ ਜ਼ਾਇਆ ਨਹੀਂ ਕਰਾਂਗਾ। ਸਪੀਕਰ ਸਾਹਿਬ, ਬੇਇਨਸਾਫੀ ਹੋਵੇਗੀ ਜੇ ਪੰਜਾਬ ਅਸੈਂਬਲੀ ਦਾ ਸੈਸ਼ਨ ਹੋਵੇ, ਕਿਸਾਨੀ ਤੇ ਬਹਿਸ ਹੋ ਰਹੀ ਹੋਵੇ ਤੇ ਚੌਧਰੀ ਛੋਟੂ ਰਾਮ ਜਿਨ੍ਹਾਂ ਨੇ ਕਿਸਾਨਾਂ ਦੀ ਹਿਫਾਜ਼ਤ ਲਈ ਬੇਮਿਸਾਲ ਹੌਂਸਲਾ ਤੇ ਜ਼ੁਰਅਤ ਦਾ ਮੁਜ਼ਾਹਰਾ ਕੀਤਾ, ਜੇ ਉਨ੍ਹਾਂ ਦਾ ਨਾਮ ਨਹੀਂ ਲਵਾਂਗਾ। ਅਕਤੂਬਰ ਦਾ ਮਹੀਨਾ ਸੀ, 1937 ਦਾ ਸਾਲ ਸੀ, ਚੂਨੀਆ ਤਹਿਸੀਲ ਜ਼ਿਲ੍ਹਾ ਲਾਹੌਰ, ਚੌਧਰੀ ਸਾਹਿਬ ਦਾ ਇੱਕ ਇਕੱਠ ਨਾਲ ਸੰਬੋਧਨ ਸੀ ਤੇ ਲਹੂ ਨਾਲ ਲਿਖਣ ਵਾਲੇ ਲਫਜ਼ ਹਨ। ਮੈਂ ਇਸ ਕਰਕੇ ਯਾਦ ਕਰਵਾਉਂਦਾ ਹਾਂ ਕਿ ਅਸੀਂ ਉਨ੍ਹਾਂ ਦੇ ਵਾਰਿਸ ਹਾਂ। ਆਪ ਨੇ ਫੁਰਮਾਇਆ ਕਿ ਜੇ ਪੰਜਾਬ ਦੇ ਵਿੱਚ ਕਿਸਾਨ ਸੁਖੀ ਹੈ ਤਾਂ ਪੰਜਾਬ ਸੁਖੀ ਹੈ, ਜੇ ਕਿਸਾਨ ਦੁਖੀ ਹੈ ਤਾਂ ਪੰਜਾਬ ਦੁਖੀ ਹੈ। ਪੰਜਾਬ ਦੀ ਜਿਹੜੀ ਖੁਸ਼ਹਾਲੀ ਹੈ, ਇਹ ਕਿਸਾਨ ਦੀ ਖੁਸ਼ਹਾਲੀ ਦੇ ਮੁਜੱਸਰ ਹੈ। ਸਪੀਕਰ ਸਾਹਿਬ, ਅਸੈਂਬਲੀ ਦੇ ਲੋਕ ਸ਼ਾਇਦ ਨਾ ਜਾਣਦੇ ਹੋਣ, ਸੀ.ਐਮ.

ਸਾਹਿਬ ਨੂੰ ਪਤਾ ਹੈ ਕਿ ਮਲਿਕ ਸਰ ਖਿਜ਼ਰ ਹਯਾਤ ਟਿਵਾਣਾ ਜਿਹੜੇ ਕਿ ਪੰਜਾਬ ਦੇ ਸੀ.ਐਮ. ਹੁੰਦੇ ਸੀ, 1945 ਵਿੱਚ ਲੁਧਿਆਣੇ ਆਏ ਤੇ ਲੁਧਿਆਣੇ ਉਨ੍ਹਾਂ ਨੇ ਇੱਕ ਗੱਲ ਕਹੀ, ਕਹਿਣ ਲੱਗੇ ਕਿ ਇਨਸਾਨ ਦਾ, ਦੁਨੀਆਂ ਦਾ ਜਿਹੜਾ ਰਾਜ਼ਕ ਹੈ, ਰਾਜ਼ਕ ਹੈ ਜਿਹੜਾ ਰਿਜ਼ਕ ਦਿੰਦਾ ਹੈ, ਰੋਟੀ ਦਿੰਦਾ ਹੈ। ਦੁਨੀਆਂ ਦਾ ਰਾਜ਼ਕ ਤਾਂ ਰੱਬ ਹੈ ਪਰ ਹਿੰਦੁਸਤਾਨ ਦਾ ਰਾਜ਼ਕ ਕਿਸਾਨ ਹੈ। ਕਿਸਾਨ ਨਾਲ ਉਹ ਵਤੀਰਾ, ਉਹ ਸਲੂਕ ਕਰਨਾ ਹੈ ਜਿਵੇਂ ਖਾਨਦਾਨਾਂ ਦੇ ਵਿੱਚ ਆਪਣੇ ਮਾਂ-ਬਾਪ ਨਾਲ ਸਲੂਕ ਹੁੰਦਾ ਹੈ ਔਰ ਚੌਧਰੀ ਸਾਹਿਬ ਇੱਕ ਬੜਾ ਸੁਹਣਾ ਸ਼ੇਅਰ ਅਲਾਮਾ ਇਕਬਾਲ ਦਾ ਅਕਸਰ ਆਪਣੇ ਜਲਸਿਆਂ ਵਿੱਚ ਕਿਹਾ ਕਰਦੇ ਸੀ:

ਉਠੋ ਮੇਰੀ ਦੁਨੀਆਂ ਕੇ ਗਰੀਬੋਂ ਕੋ ਜਗਾ ਦੋ

ਕਾਖ-ਏ ਉਮਰਾਂ ਕੇ ਦਰੋ-ਦੀਵਾਰ ਹਿਲਾ ਦੋ

ਜਿਸ ਖੇਤ ਸੇ ਦਹਿਕਾ ਕੋ ਮੁਜੱਸਰ ਨਾ ਹੋ ਰੋਜ਼ੀ

ਉਸ ਖੇਤ ਕੇ ਹਰ ਗੋਸ਼ਾਏ ਗੰਦਮ ਕੋ ਜਲਾ ਦੋ। (ਥੰਪਿੰਗ)

ਸਪੀਕਰ ਸਾਹਿਬ, ਮੈਨੂੰ ਇਸ ਅਸੈਂਬਲੀ ਦੇ ਵਿੱਚ ਆਇਆਂ 25 ਸਾਲ ਹੋ ਗੁਜ਼ਰੇ ਹਨ ਔਰ ਇਨ੍ਹਾਂ 25 ਸਾਲਾਂ ਦੇ ਵਿੱਚ ਚਾਰ ਫੈਸਲੇ ਗੌਰਮਿੰਟ ਆਫ ਇੰਡੀਆ ਨੇ ਐਸੇ ਕੀਤੇ ਹਨ, ਜਿਨ੍ਹਾਂ ਫੈਸਲਿਆਂ ਦੀ ਵਜ੍ਹਾ ਨਾਲ ਪੰਜਾਬ ਲੜਖੜਾ ਗਿਆ। ਪੰਜਾਬ ਫਿਰ ਆਪਣੇ ਪੈਰਾਂ ਅਤੇ ਸਿਰ ਤੇ ਖੜ੍ਹਾ ਹੋਣ ਦੇ ਕਾਬਲ ਨਹੀਂ ਰਿਹਾ। ਸਭ ਤੋਂ ਪਹਿਲਾਂ ਤਾਂ 1998 ਵਿੱਚ ਹਾਲਾਂਕਿ ਅਸੀਂ ਇੱਕ ਦੇਸ਼ ਦੀ ਲੜਾਈ ਲੜ ਕੇ ਆਏ ਸੀ, ਇੱਕ ਦੌਰ ਸੀ ਜਿਹੜੇ ਹਿੰਦੁਸਤਾਨ ਦੇ ਦੁਸ਼ਮਣ ਸੀ, ਉਨ੍ਹਾਂ ਨੇ ਪੰਜਾਬ ਨੂੰ ਕਮਜ਼ੋਰ ਕਰਨ ਵਾਸਤੇ ਪੰਜਾਬ ਵਿੱਚ ਇਸ ਕਿਸਮ ਦਾ ਇੰਤਸ਼ਾਰ ਫੈਲਾਇਆ ਜਿਸ ਵਿੱਚ 27 ਹਜ਼ਾਰ ਬੰਦੇ ਕਤਲ ਹੋ ਗਏ, 8 ਹਜ਼ਾਰ ਪੁਲਿਸ ਦੇ ਅਹਿਲਕਾਰ ਸ਼ਹੀਦ ਹੋ ਗਏ, ਆਈ.ਏ.ਐਸ., ਆਈ.ਪੀ.ਐਸ., ਜੱਜ, ਵਗੈਰਾ-ਵਗੈਰਾ ਚਾਹੀਦਾ ਤਾਂ ਇਹ ਸੀ ਕਿ ਉਰਦੂ ਵਿੱਚ ਕਹਿੰਦੇ ਹਨ ਕਿ ਸਾਡੇ ਗੁਲਪੋਸ਼ੀ ਹੁੰਦੀ, ਫੁਲਾਂ ਦੀ ਬਰਸਾਤ ਹੁੰਦੀ, ਸਾਡੇ ਨਮਕਪੋਸ਼ੀ ਇਹ ਹੋਈ ਕਿ ਜਦੋਂ ਪੰਜਾਬ ਉਹ ਲੜਾਈ ਲੜ ਕੇ ਆਇਆ ਤਾਂ ਜਿਹੜੇ ਸਾਡੇ ਹਮਸਾਇਆ ਸੂਬੇ ਹਿਮਾਚਲ, ਉਤਰਾਖੰਡ, ਕਸ਼ਮੀਰ ਸਨ। ਉਨ੍ਹਾਂ ਨੂੰ ਇੰਡਸਟਰੀ ਵਾਸਤੇ ਇੱਕ ਸਪੈਸ਼ਲ ਕੈਟਾਗਰੀ ਸਟੇਟਸ ਦੇ ਦਿੱਤਾ ਕਿ ਜਿਹੜਾ ਕਾਰੋਬਾਰ ਇਨ੍ਹਾਂ ਸਟੇਟਾਂ ਵਿੱਚ ਲਗਾਏਗਾ, ਉਸ ਨੂੰ ਕੋਈ ਇਨਕਮ ਟੈਕਸ ਦੇਣ ਦੀ ਜ਼ਰੂਰਤ ਨਹੀਂ ਹੈ, ਉਸ ਨੂੰ ਕੋਈ ਸੈਂਟਰਲ ਐਕਸਾਈਜ਼ ਦੇਣ ਦੀ ਜ਼ਰੂਰਤ ਨਹੀਂ ਹੈ। ਸਪੀਕਰ ਸਾਹਿਬ, ਪੰਜਾਬ ਦੀ ਇੰਡਸਟਰੀ ਇਸ ਕਦਰ ਹੋ ਗਈ ਕਿਉਂਕਿ 10 ਗਜ਼ ਹੀ ਜੰਮੂ ਵਿੱਚ ਤੁਸੀਂ ਆਪਣਾ ਕਾਰਖਾਨਾ ਲਗਾ ਲਓ, ਬੱਦੀ ਵਿੱਚ ਲਗਾ ਲਓ, ਇਸ ਕਿਸਮ ਦਾ ਇਹ ਫੈਸਲਾ ਸੀ ਕਿ ਪੰਜਾਬ ਜਿਹੜਾ ਹੈ, ਕਿਸੇ ਐਮ.ਐਲ.ਏ. ਨੇ ਕਿਹਾ ਕਿ ਪੰਜਾਬ ਸਾਲ 1980 ਤੋਂ ਬਾਅਦ ਉੱਭਰ ਕੇ ਨਹੀਂ ਆਏ, ਇਹ ਹਕੀਕਤ ਹੈ।

ਸਪੀਕਰ ਸਾਹਿਬ, ਉਸੇ ਤਰ੍ਹਾਂ ਹੀ 2016 ਵਿੱਚ ਕੋਈ ਤਸਲੀਮ ਕਰੇ ਜਾਂ ਨਾ ਕਰੇ ਜਿਹੜਾ ਨੋਟਬੰਦੀ ਦਾ ਫੈਸਲਾ ਸੀ, ਜਿਹੜਾ ਛੋਟਾ ਕਾਰੋਬਾਰੀ, ਵਪਾਰ, ਦੁਕਾਨਦਾਰ, ਫਰੂਟ-ਸਬਜ਼ੀ ਵੇਚਣ ਵਾਲਾ ਹੈ, ਇਹ ਜਦੋਂ ਦੀ ਨੋਟਬੰਦੀ ਆਈ ਹੈ, ਪੰਜਾਬ ਦਾ ਕਾਰੋਬਾਰ ਆਪਣੇ ਪੈਰਾਂ ਤੇ ਨਹੀਂ ਖੜ੍ਹਾ ਹੋ ਸਕਿਆ। ਉਸੇ ਤਰ੍ਹਾਂ ਹੀ ਜਿਹੜਾ ਜੀ.ਐਸ.ਟੀ. ਦਾ ਨਿਜ਼ਾਮ ਆਇਆ।..

**ਅ.ਰ.**

**ਵਿੱਤ ਮੰਤਰੀ : ਜਾਰੀ...** ਸੀ.ਐਮ. ਸਾਹਿਬ, ਮੈਂ ਅੱਜ ਇਸ ਸਦਨ ਵਿੱਚ ਇਹ ਅਰਦਾਸ ਨਹੀਂ ਕਰਾਂਗਾ ਕਿ ਰੱਬਾ ਪੰਜਾਬ ਨੂੰ ਕਦੇ ਮੁਸ਼ਕਿਲ ਵਕਤ ਨਾ ਦਿਖਾਈਂ। ਮੈਂ ਕਦੀ ਇਹ ਅਰਦਾਸ ਨਹੀਂ ਕਰਾਂਗਾ। ਮੈਂ ਪ੍ਰਮਾਤਮਾ ਅੱਗੇ ਹਮੇਸ਼ਾ ਇਹੀ ਅਰਦਾਸ ਕਰਾਂਗਾ ਕਿ ਜੋ ਵੀ ਮੁਸ਼ਕਿਲ ਵਕਤ ਪੰਜਾਬ ਦੇ ਸਾਹਮਣੇ ਆਵੇ। ਸਾਨੂੰ ਹਿੰਮਤ ਦੇਈਂ ਕਿ ਅਸੀਂ ਉਸ ਦਾ ਮੁਕਾਬਲਾ ਕਰ ਸਕੀਏ। ਅਸੀਂ ਉਸ ਮੁਸ਼ਕਿਲ ਵਕਤ ਦਾ ਮੁਕਾਬਲਾ ਕਰਨਾ ਹੈ। ਔਰ ਸਪੀਕਰ ਸਾਹਿਬ, ਮੈਂ ਇਸ ਮੌਕੇ ਤੇ ਕਿਉਂਕਿ ਮੈਨੂੰ ਪਤਾ ਹੈ ਕਿ ਗੱਲ ਜਿਹੜੀ ਹੈ ਉਹ ਬੜੀ ਲੰਮੀ ਹੋ ਗਈ ਹੈ। ਸਪੀਕਰ ਸਾਹਿਬ, ਜਿਹੜੇ ਮੁਲਕਾਂ ਦੀਆਂ ਤਕਦੀਰਾਂ ਦੀਆਂ ਬੁਨਿਆਦਾਂ ਹੁੰਦੀਆਂ ਹਨ, ਇਹ ਜਜ਼ਬਾਤਾਂ ਤੇ ਨਹੀਂ ਰੱਖੀਆਂ ਜਾਂਦੀਆਂ। ਮੁਲਕਾਂ ਦੀਆਂ ਤਕਦੀਰਾਂ ਦੀ ਜਿਹੜੀ ਬੁਨਿਆਦ ਹੁੰਦੀ ਹੈ, ਉਹ ਅਕਲਮੰਦੀ ਤੇ ਹੋਸ਼ਮੰਦੀ ਤੇ ਰੱਖੀ ਜਾਂਦੀ ਹੈ। ਉਸ ਅਕਲਮੰਦੀ ਤੇ ਹੋਸ਼ਮੰਦੀ ਦਾ ਮੁਜ਼ਾਹਰਾ ਸਾਡੀ ਕੌਮ ਨੂੰ ਇਸ ਮੁਸ਼ਕਲ ਘੜੀ ਦੇ ਵਿੱਚ ਕਰਨਾ ਪੈਣਾ ਹੈ। ਸਪੀਕਰ ਸਾਹਿਬ, ਹਕੀਕਤ ਇਹ ਹੈ ਕਿ ਜਿਹੜੀ ਐਫ.ਸੀ.ਆਈ. ਹੈ ਕਿਉਂਕਿ ਜਿਹੜਾ ਪੀ.ਡੀ.ਐਸ. ਸਿਸਟਮ ਚਲਦਾ ਹੈ। ਇਹ ਗੌਰਮਿੰਟ ਆਫ ਇੰਡੀਆ ਦੀ ਫੂਡ ਸਬਸਿਡੀ ਹੁੰਦੀ ਸੀ। ਇਹ ਪੀ.ਡੀ.ਐਸ. ਇੱਕ ਲੱਖ ਕਰੋੜ ਹੁੰਦਾ ਸੀ ਕਿਉਂਕਿ ਪੀ.ਡੀ.ਐਸ. ਤਾਂ ਘਾਟੇ ਦਾ ਸੌਦਾ ਹੈ ਔਰ ਪਿਛਲੇ ਛੇ ਸਾਲ ਹੋ ਗਏ ਹਨ ਗੌਰਮਿੰਟ ਆਫ ਇੰਡੀਆ ਨੇ ਬੰਦ ਕਰ ਦਿੱਤਾ। ਪਹਿਲਾਂ ਬਜਟ ਵਿੱਚ ਫਿਊਲ ਸਬਸਿਡੀ ਵੀ ਹੁੰਦੀ ਸੀ। ਹੁਣ ਉਹ ਵੀ ਖਤਮ ਹੋ ਗਈ ਹੈ। ਜੋ ਡੀਜ਼ਲ ਅਤੇ ਪੈਟਰੋਲ ਦਾ ਭਾਅ ਹੈ ਉਸ ਤੋਂ ਵੱਧ ਹੀ ਲੈਂਦੇ ਹਨ ਪਰ ਜਦੋਂ ਪਿਛਲੇ ਛੇ ਸਾਲਾਂ ਤੋਂ ਬੀਜੇਪੀ ਪਾਰਟੀ ਦੀ ਸਰਕਾਰ ਆਈ ਹੈ ਇਨ੍ਹਾਂ ਨੇ ਜਿਹੜੀ ਫੂਡ ਸਬਸਿਡੀ ਹੈ, ਉਹ ਵੀ ਨਹੀਂ ਦਿੱਤੀ। ਛੇ ਲੱਖ ਕਰੋੜ ਰੁਪਏ ਦਾ ਕਰਜ਼ਾ ਉਨ੍ਹਾਂ ਦੀਆਂ ਕਿਤਾਬਾਂ ਵਿੱਚ ਚੜ੍ਹ ਗਿਆ ਹੈ। ਸਾਨੂੰ ਇਹ ਖਦਸ਼ਾ ਹੈ ਕਿ ਜਿਹੜਾ ਪੀ.ਡੀ.ਐਸ. ਸਿਸਟਮ ਹੈ, ਇਹ ਇਸ ਨੂੰ ਵੀ ਖਤਮ ਕਰਨਗੇ। ਸਪੀਕਰ ਸਾਹਿਬ, ਮੈਨੂੰ ਪਤਾ ਹੈ ਕਿ ਅੱਜ ਟਾਈਮ ਦੀ ਕਿੱਲਤ ਹੈ। ਸਰ, ਪੰਜ ਕਿੱਲੋ ਕਣਕ ਮਿਲਦੀ ਹੈ, ਇਹ ਕਿੰਨੇ ਦੀ ਹੁੰਦੀ ਹੈ? ਇਹ ਵੀਹ ਰੁਪਏ ਕਿੱਲੋ ਹੁੰਦੀ ਹੈ। ਚਲੋ, 18 ਰੁਪਏ ਲਾ ਲਓ। ਇੱਕ-ਦੋ ਰੁਪਿਆ ਕੈਰੀ ਕਾਸਟ ਵੀ ਲਾ ਲਓ। ਮੈਂ ਇੱਕ ਹਿੰਦੁਸਤਾਨ ਦਾ ਵਸਨੀਕ ਹਾਂ। ਜਿਹੜੀ ਸਰਕਾਰ ਜਿਹੜੇ ਖਤੇ ਗੁਰਬਤ ਤੋਂ ਥੱਲੇ ਲੋਕ ਬੈਠੇ ਹਨ, ਜੇ ਸਰਕਾਰ ਸੌ ਰੁਪਿਆ ਵੀ ਮੈਨੂੰ ਦੇਣ ਵੇਲੇ ਕਹੇ ਕਿ ਮੇਰੇ ਕੋਲ ਪੈਸੇ ਨਹੀਂ ਹਨ ਤਾਂ ਮੈਨੂੰ ਨਹੀਂ ਲਗਦਾ ਕਿ ਉਨ੍ਹਾਂ ਨੂੰ ਸਰਕਾਰ ਕਹਾਉਣ ਦਾ ਕੋਈ ਹੱਕ ਹੈ।

Unedited Version
Not for Legal/Official Use

ਇੱਕ ਮੁਨੀਰ ਨਿਆਜ਼ੀ ਸਾਹਿਬ ਹੋਏ ਹਨ, ਔਰ ਕੋਈ ਇਸ ਗੱਲ ਦਾ ਗੁੱਸਾ ਤਾਂ ਕਰੇ ਨਾ ਔਰ ਆਪ ਜੀ ਨੇ ਫੁਰਮਾਇਆ ਕਿ ''ਹੋਣੀ ਹੋ ਕੇ ਰਹਿੰਦੀ ਹੈ, ਹੋਣੀ ਰੋਕਿਆਂ ਰੁਕਦੀ ਨਹੀਂ। ਜੇ ਗੱਲ ਸ਼ੁਰੂ ਹੋ ਜਾਵੇ ਤਾਂ ਗੱਲ ਵੀ ਬਿਨਾਂ ਮੁਕਾਇਆਂ ਮੁੱਕਦੀ ਨਹੀਂ।'' ਇਹ ਗੱਲ ਅੱਜ ਕਾਂਗਰਸ ਪਾਰਟੀ ਅਤੇ ਕੈਪਟਨ ਸਾਹਿਬ ਨੇ ਮੁਕਾਉਣੀ ਸੀ। ਸਾਡਾ ਜਿਹੜਾ ਮੁਕਾਲਬਾ ਹੈ, ਉਹ ਪ੍ਰੈਜ਼ੀਡੈਂਟ ਨੂੰ, ਗਵਰਨਰ ਸਾਹਿਬ ਅਤੇ ਪ੍ਰੈੱਸ ਨੂੰ ਮਿਲਣਾ ਹੈ। ਸਪੀਕਰ ਸਾਹਿਬ, ਜਿਹੜੀ ਸਾਡੀ ਆਬਾਦੀ ਹੈ ਉਹ 1.30 ਬਿਲੀਅਨ ਹੈ। ਇਹ 1 ਕਰੋੜ ਤੇ 30 ਅਰਬ ਹੈ। ਸਪੀਕਰ ਸਾਹਿਬ, ਜਿਹੜੀ ਫੂਡ ਸਕਿਓਰਟੀ ਹੈ it is important as National Security. ਕਿਸੇ ਨੇ ਕਿਹਾ ਕਿ ਫੌਜ ਦੀ ਕੀ ਲੋੜ ਹੈ? ਫੌਜ ਨੂੰ ਤਨਖਾਹਾਂ ਦੇਣ ਦੀ ਕੀ ਲੋੜ ਹੈ। ਫੌਜ ਨੂੰ ਟੈਂਕ ਅਤੇ ਤੋਪਾਂ ਲੈਣ ਦੀ ਕੀ ਲੋੜ ਹੈ? 20 ਸਾਲ ਹੋ ਗਏ ਹਨ, ਕੋਈ ਜੰਗ ਨਹੀਂ ਲੱਗਿਆ। ਪਰ ਜਿਸ ਦਿਨ ਲੱਦਾਖ ਵਰਗੀ ਸਿਚੂਏਸ਼ਨ ਆ ਗਈ ਤਾਂ ਲੱਗੇਗਾ ਕਿ ਫੌਜ ਵਾਸਤੇ ਵੀ ਇਹ ਜ਼ਰੂਰੀ ਸੀ।

ਇਸੇ ਤਰ੍ਹਾਂ ਜਿਹੜੀ ਫੂਡ ਸਕਿਓਰਿਟੀ ਦੀ ਗੱਲ ਹੈ, ਜਿਸ ਮੁਲਕ ਦੀ ਆਬਾਦੀ 1 ਕਰੋੜ 30 ਅਰਬ ਹੋਵੇ ਅਤੇ ਗਲੋਬਲ ਹੰਗਰ ਇੰਡੈਕਸ ਦੇ ਵਿੱਚ 107 ਵਿੱਚੋਂ 94ਵਾਂ ਨੰਬਰ ਹੋਵੇ ਤਾਂ ਸਪੀਕਰ ਸਾਹਿਬ, ਤੁਹਾਡੀ ਜੇਬ ਦੇ ਵਿੱਚ ਵੀ ਜੇਕਰ ਪੈਸੇ ਹੋਣ ਤਾਂ ਵੀ ਇੰਟਰਨੈਸ਼ਨਲ ਮੰਡੀਆਂ ਦੇ ਵਿੱਚ ਵੀ ਇੰਨਾ ਫੂਡ ਸਟਾਕ ਨਹੀਂ ਹੈ ਕਿ 1.30 ਬਿਲੀਅਨ ਲੋਕਾਂ ਨੂੰ ਇਹ ਖਾਣਾ ਖਵਾ ਸਕਣ। ਮੈਂ ਇਸ ਮੌਕੇ ਤੇ ਇਹ ਵੀ ਕਹਾਂਗਾ ਕਿ ਜਿਹੜਾ ਕਈ ਮੈਂਬਰ ਨੇ ਕਿਹਾ ਹੈ ਕਿ ਜਿਹੜਾ ਏ.ਪੀ.ਐਮ.ਸੀ. ਐਕਟ ਹੈ ਇਹ 2006 ਵਿੱਚ ਆਇਆ, 2013 ਵਿੱਚ ਆਇਆ, 2015 ਵਿੱਚ ਆਇਆ ਅਤੇ ਫੇਰ 2017 ਵਿੱਚ ਆਇਆ। ਸਪੀਕਰ ਸਾਹਿਬ ਮੈਂ ਬੜੇ ਮੁਖਤਸਰ ਤੌਰ ਤੇ ਪੰਜਾਬ ਵਿੱਚ ਜਿੰਨੇ ਵੀ ਏ.ਪੀ.ਐਮ.ਸੀ. ਐਕਟ ਬਣੇ ਹਨ। ਉਨ੍ਹਾਂ ਵਿੱਚ ਤਿੰਨ ਗੱਲਾਂ ਦਾ ਖਾਸ ਧਿਆਨ ਰੱਖਿਆ ਗਿਆ ਹੈ।ਇੱਕ ਤਾਂ ਇਹ ਹੈ ਕਿ ਕੋਈ ਵੀ ਬੰਦਾ ਕਿਸੇ ਮੰਡੀ ਵਿੱਚ ਚਾਹੇ ਪ੍ਰਾਈਵੇਟ ਹੈ, ਚਾਹੇ ਸਰਕਾਰੀ ਹੈ, ਚਾਹੇ ਗੇਟ ਦੇ ਅੰਦਰ ਹੈ ਚਾਹੇ ਗੇਟ ਦੇ ਬਾਹਰ ਹੈ। ਉਸ ਨੂੰ ਲਾਇਸੰਸ ਲੈਣਾ ਅਤੇ ਉਸ ਨੂੰ ਰੈਗੂਲੇਸ਼ਨ ਦੇ ਵਿੱਚ ਆਉਣਾ ਬੜਾ ਲਾਜ਼ਮੀ ਹੈ। ਪੰਜਾਬ ਦਾ ਕੋਈ ਵੀ ਐਕਟ ਹੈ ਚਾਹੇ ਉਹ ਅਕਾਲੀ ਪਾਰਟੀ ਨੇ ਬਣਾਇਆ ਹੈ ਚਾਹੇ ਕਾਂਗਰਸ ਪਾਰਟੀ ਨੇ ਬਣਾਇਆ ਹੈ। ਇਹ ਰੈਗੁਲੇਟਰੀ ਫਰੇਮ ਵਰਕ ਤੋਂ ਕੋਈ ਵੀ ਬੰਦਾ ਬਾਹਰ ਨਹੀਂ ਹੈ। ਜਿਹੜੇ ਆੜ੍ਹਤੀਏ ਹਨ, ਉਹ ਇਸ ਦਾ ਹਿੱਸਾ ਹਨ। ਕਿਸੇ ਵੀ ਏ.ਪੀ.ਐਮ.ਸੀ. ਐਕਟ ਔਰ ਖਾਸ ਕਰਕੇ ਪ੍ਰਾਈਵੇਟ ਮੰਡੀਆਂ ਦੇ ਵਿੱਚ ਕਣਕ ਅਤੇ ਝੋਨੇ ਦੀ ਖਰੀਦ ਤੇ ਕਿਸੇ ਪ੍ਰਾਈਵੇਟ ਬੰਦੇ ਨੂੰ ਏ.ਪੀ.ਐਮ.ਸੀ. ਐਕਟ ਦੇ ਵਿੱਚ ਇਜਾਜ਼ਤ ਨਹੀਂ ਹੈ। ਇਸ ਕਰਕੇ ਸਪੀਕਰ ਸਾਹਿਬ, ਮੈਂ ਇੱਕ ਗਿਲਾ ਇੱਕ ਰੰਜ ਜ਼ਰੂਰ ਕਰ ਸਕਦਾ ਹਾਂ ਕਿ ਪਿਛਲੇ ਛੇ ਸਾਲਾਂ ਵਿੱਚ ਮੋਦੀ ਸਰਕਾਰ ਨੇ 6 ਲੱਖ 60 ਹਜ਼ਾਰ ਕਰੋੜ ਰੁਪਿਆ ਬੈਂਕਾਂ ਦਾ ਅਤੇ ਕਾਰਪੋਰੇਟ ਅਦਾਰਿਆਂ ਦਾ, ਕਹਿ ਲਓ ਕਿ ਜਿਹੜੇ ਉਨ੍ਹਾਂ ਦੇ ਕਰਜ਼ੇ ਸੀ ਜਾਂ ਬੈਡ ਡੈੱਟਸ ਕਹਿ ਲਓ, ਇਹ ਉਨ੍ਹਾਂ ਨੇ ਰਾਈਟ ਆਫ ਕਰ ਦਿੱਤਾ।

ਅ.ਰਿ.

**ਵਿੱਤ ਮੰਤਰੀ ਜਾਰੀ :** ਬੈਂਕਾਂ ਦੇ ਅਤੇ ਕਾਰਪੋਰੇਟਸ ਦਾ ਜਿਹੜੇ ਉਨ੍ਹਾਂ ਦੇ ਕਰਜ਼ੇ ਸੀ ਜਾਂ ਬੈਡ ਡੈੱਟਸ ਕਹਿ ਲਵੋ ਇਹ ਉਨ੍ਹਾਂ ਨੇ ਰਾਈਟ ਆਫ ਕਰ ਦਿੱਤਾ। ਸਪੀਕਰ ਸਾਹਿਬ, ਪਿਛਲੇ ਸਾਲ ਤੁਹਾਨੂੰ ਸ਼ਾਇਦ ਯਾਦ ਹੋਵੇਗਾ ਕਿ ਕਾਰਪੋਰੇਟ ਟੈਕਸ ਜਿਹੜਾ ਹੈ ਉਸ ਦੀ ਸ਼ਰਾ ਵਿੱਚ ਵੀ ਉਨ੍ਹਾਂ ਨੇ ਕੰਪਨੀ ਲਿਆਂਦੀ ਸੀ ਔਰ ਕੰਪਨੀ ਕਿੰਨੀ ਲਿਆਂਦੀ, ਉਹ 1 ਲੱਖ 45 ਹਜ਼ਾਰ ਕਰੋੜ ਰੁਪਏ । ਇਸ ਦਾ ਮਤਲਬ 7 ਲੱਖ, 8 ਲੱਖ ਕਰੋੜ ਰੁਪਿਆ ਉਨ੍ਹਾਂ ਨੇ ਪਿਛਲੇ 6 ਸਾਲਾਂ ਵਿੱਚ ਕਾਰਪੋਰੇਟ, ਬਿਜਨੈਸ਼ ਜਾਂ ਇੰਡਸਟਰੀ ਦਾ ਮਾਫੀ ਦੇ ਦਿੱਤੀ ਹੈ। ਮੈਨੂੰ ਲੱਗਦਾ ਹੈ ਕਿ ਉਨ੍ਹਾਂ ਨੇ ਇਹ ਗਵਾਰਾ ਨਹੀਂ ਸਮਝਿਆ ਕਿ ਕਿਸਾਨ ਦੀ ਕਰਜ਼ ਮੁਆਫੀ ਜਿਹੜੀ ਹੈ, ਜੇ ਕਿਸਾਨ ਦੀ ਕਰਜ਼ ਮੁਆਫੀ ਹੋਈ ਹੈ, ਥੋੜ੍ਹੀ ਹੋਈ ਹੈ, ਵੱਡੀ ਹੋਈ ਹੈ, ਉਹ ਸਟੇਟਾਂ ਵੱਲੋਂ ਹੀ ਹੋਈ ਹੈ, ਉਹ ਸੈਂਟਰ ਵੱਲੋਂ ਨਹੀਂ ਹੋਈ। ਹਾਂ, ਯੂ.ਪੀ.ਏ., ਸਰਕਾਰ ਵੱਲੋਂ 4  ਕਰੋੜ ਕਿਸਾਨਾਂ ਨੂੰ ਕਰਜ਼ ਮੁਆਫੀ ਦਿੱਤੀ ਗਈ ਹੈ। ਸਪੀਕਰ ਸਾਹਿਬ, ਇਹ ਗੱਲ ਜਿਹੜੀ ਹੈ ਇਹ ਸਿਰਫ ਐਮ.ਐਸ.ਪੀ. ਤੇ ਨਹੀਂ ਰੁਕਣੀ। ਸੀ.ਐਮ.ਸਾਹਿਬ ਨੇ ਉਸ ਦਾ ਇਸ਼ਾਰਾ ਕੀਤਾ ਸੀ ਕਿ ਇਨ੍ਹਾਂ ਨੇ ਫਰਟੀਲਾਈਜ਼ਰ ਸਬਸਿਡੀ ਜਿਹੜੀ ਹੈ ਉਸ ਵਿਚ ਇਨ੍ਹਾਂ ਨੇ ਕੰਪਨੀਜ਼ ਲਿਆਉਣ ਦੀ ਕੋਸ਼ਿਸ਼ ਕਰਨੀ ਹੈ, ਉਨ੍ਹਾਂ ਨੇ ਇਹ ਜਿਹੜੇ ਮਸ਼ਵਰੇ ਹਨ, ਜਿਹੜੀਆਂ ਅਫਵਾਹਾਂ ਸਾਨੂੰ ਸੁਣ ਰਹੀਆਂ ਹਨ  ਉਹ ਇਹ ਹੈ ਕਿ 5000 ਰੁਪਿਆ ਪ੍ਰਤੀ ਫੈਮਿਲੀ ਜਿਹੜਾ ਪਰਿਵਾਰ ਖੇਤੀ ਕਰਦਾ ਹੈ, ਸਾਲ ਦਾ ਪੰਜ ਹਜ਼ਾਰ ਰੁਪਿਆ ਉਸ ਨੂੰ ਫਰਟੀਲਾਈਜ਼ਰ ਸਬਸਿਡੀ ਮਿਲੇਗੀ। ਸਪੀਕਰ ਸਾਹਿਬ, ਅੱਜ ਪੰਜਾਬ ਦੀ ਜਿਹੜੀ ਫਰਟੀਲਾਈਜ਼ਰ ਸਬਸਿਡੀ ਹੈ ਕਿਉਂਕਿ ਅਸੀਂ ਪਰੋਡੱਕਸ਼ਨ ਸਟੇਟ ਹੈ, ਜੇ ਫਰਟੀਲਾਈਜ਼ਰ ਸਬਸਿਡੀ ਵਿੱਚ ਸਭ ਤੋਂ ਵੱਡਾ ਘਾਟਾ ਪਵੇਗਾ ਤਾਂ ਤਕਰੀਬਨ 4000 ਕਰੋੜ ਰੁਪਏ ਦਾ ਪੰਜਾਬ ਦੇ ਕਿਸਾਨ ਨੂੰ ਪਵੇਗਾ। ਇਹ ਵੀ ਅੱਜ ਕਈਆਂ ਨੇ ਕਿਹਾ, ਰੰਧਾਵਾ ਸਾਹਿਬ ਨੇ ਕਿਹਾ ਕਿ ਇਹ ਜਿਹੜੀ ਗੱਲ ਆਪਣੇ ਪੰਜਾਬ ਦੀ ਹੈ, ਇਹ ਦਿੱਲੀ ਤੱਕ ਸੁਣਨੀ ਚਾਹੀਦੀ ਹੈ। ਦਿੱਲੀ ਤੱਕ ਸੁਣ ਗਈ ਹੈ, ਅੱਜ ਸ਼ਾਮ ਨੂੰ ਭਾਰਤ ਦੇ ਪ੍ਰਧਾਨ ਮੰਤਰੀ ਨੇ ਇੱਕ ਪ੍ਰੈਸ ਕਾਨਫਰੰਸ ਰੱਖ ਲਈ ਹੈ ਔਰ  ਉਨ੍ਹਾਂ ਨੇ ਇਸ ਮੁੱਦੇ ਦੇ ਉਤੇ ਰੱਖੀ ਹੋਣੀ ਹੈ, ਇਹ ਐਡਰੈਸ to the Nation ਉਤੇ ਰੱਖੀ ਹੈ। ਹੋ ਸਕਦਾ ਹੈ ਕਿ ਉਹ ਇਹ ਵੀ ਕਹਿਣ ਕਿ ਮੈਂ ਪੰਜਾਬ ਦੇ ਕਿਸਾਨਾਂ ਨੂੰ ਇਹ ਵਾਅਦਾ ਕਰਦਾ ਹਾਂ ਕਿ ਐਮ.ਐਸ.ਪੀ. will continue. ਸਪੀਕਰ ਸਾਹਿਬ, ਜਿਵੇਂ ਮੈਂ ਕਿਹਾ ਕਿ ਜੇ ਜੀ.ਐਸ.ਟੀ. ਵਿੱਚ ਕਾਂਸਟੀਚਿਊਸ਼ਨਲ ਗਰੰਟੀਜ਼ ਨੂੰ ਮੰਨਣ ਲਈ ਉਹ ਤਿਆਰ ਨਹੀਂ। ਸੋ, ਅਖੀਰ ਵਿੱਚ ਸਪੀਕਰ ਸਾਹਿਬ, ਮੈਂ ਤਾਂ ਇਹੀ ਕਹਾਂਗਾ ਕਿ ਸੀ.ਐਮ.ਸਾਹਿਬ ਨੇ ਵੀ ਇਹ ਗੱਲ ਕਹੀ ਕਿ ਜਿਹੜਾ ਕਿਸਾਨ ਹੈ ਔਰ ਤੁਸੀਂ ਲੱਦਾਖ ਦੇ ਪਹਾੜਾਂ ਉਤੇ ਜਾ ਕੇ ਪੁੱਛ ਲਵੋ, ਜਿਹੜੇ 50000 ਬੱਚੇ ਸਾਡੇ ਉਥੇ ਬੈਠੇ ਹਨ । ਇਹ ਜ਼ਰੂਰੀ ਨਹੀਂ ਹੈ ਕਿ ਉਹ ਬੱਚੇ ਪੰਜਾਬ ਦੇ ਹਨ, ਉਹ ਹੋ ਸਕਦਾ ਹੈ ਕਿ ਉਹ ਆਂਧਰਾ ਪ੍ਰਦੇਸ਼ ਦੇ ਹੋਣ, ਉਹ ਮਦਰਾਸ ਦੇ ਹੋਣ, ਹੋ ਸਕਦਾ ਕਿ ਉਹ ਮੱਧ ਪ੍ਰਦੇਸ਼ ਦੇ ਹੋਣ, ਉਤਰ ਪ੍ਰਦੇਸ਼ ਦੇ ਹੋਣ।  ਪਰ ਜਿਹੜੇ ਬੱਚੇ ਬੈਠੇ ਹਨ, ਜਿਹੜੇ ਭਾਰਤ ਮਾਂ ਦੀ ਰੱਖਿਆ ਕਰ ਰਹੇ ਹਨ, ਦਰਅਸਲ ਉਹ ਬੱਚੇ ਜਿਹੜੇ ਹਨ ਉਹ ਕਿਸਾਨਾਂ ਦੇ ਬੱਚੇ ਹਨ। ਜਿਹੜਾ ਕਿਸਾਨ ਇਸ ਮੁਲਕ ਦਾ

ਪੇਟ ਪਾਲਦਾ ਹੈ। ਭਾਰਤ ਮਾਂ ਦੀ ਆਬਰੂ ਦੀ ਰੱਖਿਆ ਕਰਦਾ ਹੈ। ਜੇ ਤੁਸੀਂ ਉਸ ਕਿਸਾਨ ਨਾਲ ਇਸ ਕਿਸਮ ਦਾ ਵਤੀਰਾ ਕਰੋਗੇ ਤਾਂ ਸਪੀਕਰ ਸਾਹਿਬ, ਮੈਨੂੰ ਨਹੀਂ ਲੱਗਦਾ ਕਿ ਉਨ੍ਹਾਂ ਨੂੰ ਕੋਈ ਅਧਿਕਾਰ ਹੈ, ਸਾਡੇ ਪੰਜਾਬ ਵਿੱਚ ਆ ਕੇ, ਸਾਡੀਆਂ ਗਲੀਆਂ ਵਿੱਚ ਆ ਕੇ ਉਹ ਆਪਣੀ ਸਿਆਸਤ ਇਥੇ ਚਮਕਾਉਣ। ਸਪੀਕਰ ਸਾਹਿਬ, ਮੈਂ ਜਾਂਦਾ ਜਾਂਦਾ, ਇਕ ਵਾਰੀ ਤੁਸੀਂ ਮੇਰੀ ਏਨੇ ਅਦਬ ਨਾਲ ਗੱਲ ਸੁਣੀ। ਮੈਨੂੰ ਅਹਿਸਾਸ ਹੈ ਕਿ 4.00 ਵਜੇ ਗਵਰਨਰ ਸਾਹਿਬ ਕੋਲ ਜਾਣਾ ਹੈ। ਜੇ ਕਿਸੇ ਨੂੰ ਬੁਰਾ ਨਾ ਲੱਗੇ, ਮੌਕੇ ਉਤੇ ਸ਼ੇਅਰ ਬੜਾ ਵਧੀਆ ਹੈ । ਉਹ ਕਹਿੰਦਾ ਹੈ ਕਿ:

ਫਲਕ ਕੋ ਜਹਾਂ ਜ਼ਿੱਦ ਹੈ ਬਿਜਲੀਆਂ ਗਿਰਾਨੇ ਕੀ, ਫਲਕ ਅਸਮਾਨ ਨੂੰ ਕਹਿੰਦੇ ਹਨ। ਜਿਥੇ ਅਸਮਾਨ ਨੂੰ ਜ਼ਿੱਦ ਹੈ ਕਿ ਮੈਂ ਬਿਜਲੀਆਂ ਇਥੇ ਡੇਗਣੀਆਂ ਹਨ ਤੇ ਫਲਕ ਕੋ ਜਹਾਂ ਜ਼ਿੱਦ ਹੈ, ਬਿਜਲੀਆਂ ਗਿਰਾਨੇ ਕੀ, ਹਮੇਂ ਵੀ ਆਦਤ ਹੈ ਵਹੀਂ ਆਸਿਆਨਾ ਬਣਾਨੇ ਕੀ। ਉਥੇ ਹੀ ਆਹਲਣਾ ਪਾਉਣਾ ਹੈ, ਜਿਥੇ ਬਿਜਲੀਆਂ ਡਿੱਗਣਗੀਆਂ ।

ਸੋ, ਕੈਪਟਨ ਸਾਹਿਬ, ਮੈਂ ਤੁਹਾਡਾ, ਕਾਂਗਰਸ ਪਾਰਟੀ ਦਾ, ਸਾਰਿਆਂ ਦਾ ਇਸ ਗੱਲ ਦਾ ਬੜਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਇੱਕ ਵਾਰੀ ਪੰਜਾਬ ਦੀ ਜਿਹੜੀ ਬੇੜੀ ਹੈ, ਇਸ ਨੂੰ ਕਿਨਾਰੇ ਲਗਾ ਦਿੱਤਾ, ਨਹੀਂ ਤਾਂ ਜੇ ਅੱਜ ਤੁਸੀਂ ਇਹ ਫੈਸਲਾ ਨਾ ਲੈਂਦੇ, ਜੇ ਅੱਜ ਤੁਸੀਂ ਇਹ ਰਵਈਆ ਨਾ ਰੱਖਦੇ ਤਾਂ ਹਿਸਟਰੀ ਦਾ ਜਿਹੜਾ ਮੁਹਰਰ ਹੈ, ਜਿਸ ਨੇ ਹਿਸਟਰੀ ਲਿਖਣੀ ਹੈ, ਉਸ ਮੁਹਰਰ ਨੇ ਇਹ ਲਿਖਣਾ ਸੀ ਕਿ 117 ਬੰਦਿਆਂ ਦਾ ਜਿਹੜਾ ਗਰੋਹ ਪੰਜਾਬ ਅਸੈਂਬਲੀ ਵਿੱਚ ਸੀ, ਉਨ੍ਹਾਂ ਨੇ ਉਹ ਰੱਵਈਆ ਅਖਤਿਆਰ ਕੀਤਾ ਹੈ, ਜੋ **ਸਫੇ** ਹਸਤੀ ਕੋ ਮਿਟਾਉਣ ਵਾਲੀਆਂ ਕੌਮਾਂ ਦਾ ਸ਼ੇਵਾ ਹੋਇਆ ਕਰਦਾ ਹੈ। ਸੋ, ਮੈਂ ਤੁਹਾਡਾ ਇਸ ਗੱਲ ਦਾ ਧੰਨਵਾਦ ਕਰਦਾ ਹਾਂ ਕਿ ਇੱਕ ਵਾਰੀ ਫਿਰ ਤੁਸੀਂ ਪੰਜਾਬ ਨੂੰ ਕਿਨਾਰਾ ਦਿੱਤਾ ਹੈ। ਤੁਹਾਡਾ ਬਹੁਤ ਬਹੁਤ ਧੰਨਵਾਦ। ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਟਾਈਮ ਦਿੱਤਾ ਹੈ। ਜੈ ਹਿੰਦ।

**ਮਾਨਯੋਗ ਸਪੀਕਰ:** ਹੁਣ ਮੈਂ ਸਰਕਾਰੀ ਮਤਾ ਸਦਨ ਦੀ ਵੋਟਿੰਗ ਲਈ ਰੱਖਦਾ ਹਾਂ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਰਾਜ ਦੀ ਵਿਧਾਨ ਸਭਾ ਭਾਰਤ ਸਰਕਾਰ ਵੱਲੋਂ ਹੁਣੇ ਜਿਹੇ ਘੜੇ ਕਥਿਤ ਖੇਤੀ ਕਾਨੂੰਨਾਂ ਬਾਰੇ ਕਿਸਾਨਾਂ ਦੀਆਂ ਚਿੰਤਾਵਾਂ ਦੇ ਹਲ ਨੂੰ ਲੈ ਕੇ ਅਪਣਾਏ ਕਠੋਰ ਤੇ ਬੇਤਰਕ ਵਤੀਰੇ ਪ੍ਰਤੀ ਡੂੰਘਾ ਖੇਦ ਪ੍ਰਗਟ ਕਰਦੀ ਹੈ। ਵਿਧਾਨ ਸਭਾ ਨੇ ਮਿਤੀ 28 ਅਗਸਤ, 2020 ਨੂੰ ਇਕ ਮਤੇ ਰਾਹੀਂ ਭਾਰਤ ਸਰਕਾਰ ਨੂੰ ਜ਼ੋਰ ਦੇ ਕੇ ਕਿਹਾ ਸੀ ਕਿ ਉਹ ਨਿਮਨਲਿਖਤ ਆਰਡੀਨੈਂਸਾਂ ਅਤੇ ਪ੍ਰਸਤਾਵਿਤ ਬਿਜਲੀ ਸੋਧ ਬਿਲ, 2020 ਨੂੰ ਮੁੜ ਵਿਚਾਰ ਕੇ ਤੁਰੰਤ ਵਾਪਸ ਲਵੇ।

The Farmers' Produce Trade and Commerce (Promotion and Facilitation) Ordinance, 2020;

- The Farmers (Empowerment and Protection) Agreement on Price Assurance and Farm Services Ordinance, 2020; and
- The Essential Commodities (Amendment) Ordinance, 2020

ਭਾਵੇਂ ਕਿ ਪੰਜਾਬ ਵਿਧਾਨ ਸਭਾ ਦੇ ਇਸ ਸਦਨ ਦੀਆਂ ਚਿੰਤਾਵਾਂ ਅਤੇ ਜਜ਼ਬਾਤਾਂ ਤੋਂ ਭਾਰਤ ਦੇ ਪ੍ਰਧਾਨ ਮੰਤਰੀ ਜੀ ਨੂੰ ਮੁੱਖ ਮੰਤਰੀ, ਪੰਜਾਬ ਵੱਲੋਂ ਉਨ੍ਹਾਂ ਦੇ ਪੱਤਰ ਨੰ. ਸੀ.ਐਮ.ਓ. ਕਾਨਫੀ2020/635 ਮਿਤੀ 14 ਸਤੰਬਰ, 2020 ਰਾਹੀਂ ਜਾਣੂੰ ਕਰਵਾਇਆ ਗਿਆ ਸੀ। ਫਿਰ ਵੀ ਭਾਰਤ ਸਰਕਾਰ ਨੇ ਉਪਰੋਕਤ ਆਰਡੀਨੈਂਸਾਂ ਨੂੰ ਕਾਨੂੰਨਾਂ ਵਿੱਚ ਤਬਦੀਲ ਕਰਕੇ ਹੇਠ ਅਨੁਸਾਰ ਅਧਿਸੂਚਿਤ ਕਰ ਦਿੱਤਾ।

- The Farmers' Produce Trade and Commerce (Promotion and Facilitation) Act, 2020 (24th September, 2020);
- The Farmers (Empowerment and Protection) Agreement on Price Assurance and Farm Services Act, 2020 (24th September, 2020); and
- The Essential Commodities (Amendment) Act, 2020 (26th September, 2020)

ਪ੍ਰਸਤਾਵਿਤ ਬਿਜਲੀ (ਸੋਧ) ਬਿਲ 2020 ਸਮੇਤ ਇਹ ਤਿੰਨੇ ਕਾਨੂੰਨ ਸਾਫ ਤੌਰ ਤੇ ਕਿਸਾਨਾਂ, ਬੇਜ਼ਮੀਨੇ ਕਾਮਿਆਂ ਦੇ ਹਿੱਤਾਂ ਅਤੇ ਨਾ ਕੇਵਲ ਪੰਜਾਬ ਬਲਕਿ ਮੁੱਢਲੀ ਹਰੀ ਕ੍ਰਾਂਤੀ ਦੇ ਪੰਜਾਬ, ਹਰਿਆਣਾ ਅਤੇ ਪੱਛਮੀ ਉੱਤਰ ਪ੍ਰਦੇਸ਼ ਦੇ ਖਿੱਤਿਆਂ ਵਿੱਚ ਚਿਰਾਂ ਤੋਂ ਸਥਾਪਿਤ ਖੇਤੀਬਾੜੀ ਮੰਡੀਕਰਨ ਪ੍ਰਣਾਲੀ ਦੇ ਵੀ ਵਿਰੁੱਧ ਹਨ। ਪ੍ਰਤੱਖ ਤੌਰ ਤੇ ਭਾਰਤ ਸਰਕਾਰ ਨੇ ਵਪਾਰਕ ਕਾਨੂੰਨ ਘੜੇ ਹਨ ਨਾ ਕਿ ਖੇਤੀ ਨਾਲ ਸਬੰਧਤ ਕਾਨੂੰਨ। ਇਹ ਭਾਰਤ ਦੇ ਸੰਵਿਧਾਨ (Entry 14 List-II), ਜਿਸ ਅਨੁਸਾਰ ਖੇਤੀਬਾੜੀ ਰਾਜ ਦਾ ਇਕ ਵਿਸ਼ਾ ਹੈ, ਦੇ ਵੀ ਖਿਲਾਫ ਹਨ। ਇਹ ਕਾਨੂੰਨ ਦੇਸ਼ ਦੇ ਸੰਵਿਧਾਨ ਵਿੱਚ ਦਰਜ ਰਾਜ ਦੇ ਕਾਰਜਾਂ ਅਤੇ ਸ਼ਕਤੀਆਂ ਤੇ ਇਕ ਸਿੱਧਾ ਹਮਲਾ ਹਨ ਅਤੇ ਉਹਨਾਂ ਨੂੰ ਛਲਾਵੇ ਨਾਲ ਹਥਿਆਉਣ ਦਾ ਯਤਨ ਹੈ।

ਉਪਰੋਕਤ ਪਿਛੋਕੜ ਵਿੱਚ ਵਿਧਾਨ ਸਭਾ ਇਹਨਾਂ ਕਾਨੂੰਨਾਂ ਅਤੇ ਪ੍ਰਸਤਾਵਿਤ ਬਿਜਲੀ (ਸੋਧ) ਬਿੱਲ, 2020 ਨੂੰ ਸਰਬਸੰਮਤੀ ਨਾਲ ਖਾਰਜ ਕਰਨ ਲਈ ਮਜ਼ਬੂਰ ਹੈ। ਇਹ ਸਦਨ ਇਕ ਵਾਰ ਫਿਰ ਭਾਰਤ ਸਰਕਾਰ ਨੂੰ ਜ਼ੋਰ ਦਿੰਦਾ ਹੈ ਕਿ ਉਹ ਨਾ ਕੇਵਲ ਇਹਨਾਂ ਕਾਨੂੰਨਾਂ ਨੂੰ ਰੱਦ ਕਰੇ ਬਲਕਿ ਅਨਾਜ ਦੀ

ਘੱਟੋ-ਘੱਟ ਸਮੱਰਥਨ ਮੁੱਲ ਤੇ ਖਰੀਦ ਨੂੰ ਕਿਸਾਨਾਂ ਦਾ ਕਾਨੂੰਨੀ ਅਧਿਕਾਰ ਬਣਾਉਣ ਅਤੇ ਭਾਰਤੀ ਖਾਧ ਨਿਗਮ ਅਤੇ ਅਜਿਹੇ ਹੋਰ ਅਦਾਰਿਆਂ ਰਾਹੀਂ ਖਰੀਦ ਜਾਰੀ ਰੱਖਣ ਲਈ ਨਵੇਂ ਆਰਡੀਨੈਂਸ ਜਾਰੀ ਕਰੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*(ਥੰਪਿੰਗ)

**ਮਾਨਯੋਗ ਸਪੀਕਰ** : ਹੁਣ ਅਸੀਂ ਬਿਲ ਲਵਾਂਗੇ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ)** : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੂੰ ਕਨਕਲੂਡਿੰਗ ਭਾਸ਼ਣ ਦੇਣ ਦਿਓ ਜੀ।

**ਮਾਨਯੋਗ ਸਪੀਕਰ** : ਜੇਕਰ ਸੀ.ਐਮ. ਸਾਹਿਬ ਬੋਲਣਾ ਚਾਹੁੰਦੇ ਹਨ ਤਾਂ ਬੋਲ ਲੈਣ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਹਾਊਸ ਅੱਗੇ ਦੋ-ਤਿੰਨ ਗੱਲਾਂ ਕਹਿਣੀਆਂ ਹਨ। ਸਾਰੇ ਹਾਊਸ ਨੇ ਸਰਬਸੰਮਤੀ ਨਾਲ ਫੈਸਲਾ ਦਿੱਤਾ ਹੈ, ਪਹਿਲਾਂ ਮੈਂ ਇਸ ਵਾਸਤੇ ਧੰਨਵਾਦੀ ਹਾਂ ਕਿ ਸਾਰੀ ਆਪੋਜ਼ੀਸ਼ਨ ਨੇ ਸਾਡਾ ਸਾਥ ਦਿੱਤਾ ਹੈ। ਇਸ ਦਾ ਪੂਰੇ ਪੰਜਾਬ ਅਤੇ ਹਿੰਦੁਸਤਾਨ ਵਿੱਚ ਮੈਸੇਜ਼ ਜਾਵੇਗਾ। ਕਿਸਾਨ ਭਾਵੇਂ ਉਹ ਪੰਜਾਬ ਦਾ ਹੋਵੇ, ਹਰਿਆਣਾ ਦਾ ਹੋਵੇ, ਹਿਮਾਚਲ ਪ੍ਰਦੇਸ਼ ਦਾ ਹੋਵੇ, ਉਸ ਵਾਸਤੇ ਸ਼ਲਾਘਾਯੋਗ ਕਦਮ ਚੁੱਕੇ ਜਾਣ।

ਅ.ਰ.

ਮੁੱਖ ਮੰਤਰੀ ਜਾਰੀ...

ਇਸ ਦੇ ਨਾਲ ਜਿਹੜਾ ਸੁਧਾਰ ਵਾਲਾ ਕਦਮ ਚੁੱਕਿਆ ਹੈ, ਇਹ ਬਹੁਤ ਵਧੀਆ ਹੈ। ਮੈਂ ਇਹ ਵੀ ਪੂਰਾ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਜੋ ਵੀ ਕਿਸਾਨਾਂ ਦੇ ਦੇ ਹੱਕ ਦੀ ਗੱਲ ਹੈ। ਅਸੀਂ ਪੂਰੇ ਡੱਟ ਕੇ ਉਸ ਦੀ ਸਪੋਰਟ ਕਰਾਂਗੇ। (ਥੰਪਿੰਗ) ਇਸ ਦੇ ਨਾਲ ਹੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਸੂਬੇ ਦੇ ਵਿਚ ਜਿਹੜਾ ਸ਼ਾਂਤੀ ਦਾ ਮਾਹੌਲ ਹੈ, ਅਸੀਂ ਉਸਨੂੰ ਬਰਕਰਾਰ ਰੱਖਾਂਗੇ। ਅਸੀਂ ਸੂਬੇ ਦਾ ਮਾਹੌਲ ਤੇ ਹਾਲਾਤ ਵਿਗੜਨ ਨਹੀਂ ਦੇਣੇ। ਜੋ ਪੰਜਾਬ ਦੀ ਇੰਡਸਟਰੀ ਹੈ, ਜੋ ਬਿਜਨਸ਼ ਹੈ, ਸਾਡੀ ਜ਼ਿੰਮੇਵਾਰੀ ਉਥੇ ਵੀ ਆਉਂਦੀ ਹੈ। ਜਿਥੇ ਅਸੀਂ ਕਿਸਾਨੀ ਦੇ ਹੱਕਾਂ ਵਾਸਤੇ ਲੜਾਂਗੇ, ਇਹ ਵੀ ਮੇਰੀ ਬੇਨਤੀ ਕਿਸਾਨ ਯੂਨੀਅਨਜ਼ ਨੂੰ ਹੋਵੇਗੀ ਕਿ ਹੁਣ ਆਪਾਂ ਨੇ ਪੰਜਾਬ ਦਾ ਮਾਹੌਲ ਠੀਕ ਕਰਨਾ ਹੈ। ਅਸੀਂ ਉਨ੍ਹਾਂ ਦੇ ਨਾਲ ਖੜ੍ਹੇ ਹਾਂ। ਲੇਕਿਨ ਦੇਖੋ, ਮੈਂ ਇਹ ਸਰਕਾਰ ਤੋਂ ਹੁਣੇ ਅੰਕੜੇ ਮੰਗੇ ਸੀ, ਸਾਰੇ ਸਾਡੇ ਗੋਡਾਉਨ ਕਣਕ ਨਾਲ, ਪਿਛਲੇ ਸਾਲ ਦੇ ਝੋਨੇ ਨਾਲ ਭਰੇ ਹੋਏ ਪਏ ਹਨ। 170 ਲੱਖ ਟਨ ਸਾਡੀ ਫਸਲ ਨੇ ਆਉਣਾ ਹੈ। ਇਸ ਵੇਲੇ ਤੱਕ ਸਾਡੀ 64 ਲੱਖ ਟਨ ਫਸਲ ਆ ਚੁੱਕੀ ਹੈ ਅਤੇ 50 ਲੱਖ ਟਨ ਲਿਫਟ ਹੋ ਗਈ ਹੈ। ਪਰ ਅਸੀਂ ਰੱਖਾਂਗੇ ਕਿੱਥੇ? ਜਦੋਂ ਟਰੇਨਾਂ ਨਹੀਂ ਜਾ

ਸਕਦੀਆਂ, ਗੋਡਾਉਨ ਖਾਲੀ ਨਹੀਂ ਹੋ ਸਕਦੇ, ਸਾਡੇ ਕੋਲ ਰੱਖਣ ਨੂੰ ਕੋਈ ਜਗ੍ਹਾ ਨਹੀਂ ਹੋਣੀ। ਫਿਰ ਚੌਲ ਖਰਾਬ ਹੋ ਜਾਣਗੇ, ਝੋਨਾ ਖਰਾਬ ਹੋ ਜਾਵੇਗਾ, ਫਿਰ ਫੂਡ ਕਾਰਪੋਰੇਸ਼ਨ ਜੋ ਵੀ ਅਨਾਜ ਖਰਾਬ ਹੁੰਦਾ ਹੈ, ਉਹ ਸਾਡੇ ਸਿਰ ਤੇ ਪਾ ਦਿੰਦੀ ਹੈ। ਕਿਉਂਕਿ ਉਥੇ ਵੀ ਸਾਡਾ ਹੀ ਨੁਕਸਾਨ ਹੋਣਾ ਹੈ। ਦੂਸਰਾ ਆਪਾਂ ਕਿਹਾ ਸੀ ਕਿ ਤਕਰੀਬਨ 40,000 ਕਰੋੜ ਰੁਪਏ ਦਾ ਸਾਡਾ ਪੰਜਾਬ ਦੇ ਵਿਚ ਇੰਡਸਟਰੀਅਲ ਲੌਸ ਹੋਇਆ ਹੈ। ਹੁਣ ਸਾਡੀ ਜ਼ਿੰਮੇਵਾਰੀ ਸਾਰਿਆਂ ਦੀ ਬਣਦੀ ਹੈ। ਮੈਂ ਅੱਜ ਇੱਕ ਬੇਨਤੀ, ਪੂਰੀ ਸੋਚ ਨਾਲ, ਪੂਰਾ ਇਹ ਜਾਣਦੇ ਹੋਏ ਕਿ ਸਾਡੀ ਕਿਸਾਨੀ ਨਾਲ ਜੋ ਹੋ ਰਿਹਾ ਹੈ, ਕਿਸਾਨ ਯੂਨੀਅਨਜ਼ ਨੂੰ ਬੇਨਤੀ ਕਰਦਾ ਹਾਂ ਕਿ ਜਿਹੜਾ ਤੁਸੀਂ ਟਰੇਨਾਂ ਦੀਆਂ ਪਟੜੀਆਂ ਦੇ ਉਪਰ ਬੈਠੇ ਹੋ, ਇਸ ਤੋਂ ਤੁਸੀਂ ਹੱਟ ਜਾਵੋ। ਨਹੀਂ ਤਾਂ ਨੁਕਸਾਨ ਬਹੁਤ ਹੋ ਜਾਣਾ ਹੈ। ਕੋਲਾ ਨਹੀਂ ਆਉਣਾ, ਬਿਜਲੀ ਬੰਦ ਹੋ ਜਾਣੀ ਹੈ, ਇੰਡਸਟਰੀ ਬੰਦ ਹੋ ਜਾਣੀ ਹੈ, ਤੁਹਾਡੇ ਟਿਊਬਵੈਲ ਬੰਦ ਹੋ ਜਾਣੇ ਹਨ, ਜਿਹੜੀ ਫਸਲ ਆਪਾਂ ਚੁੱਕਾਂਗੇ ਨਹੀਂ, ਉਹ ਫਸਲ ਖਰਾਬ ਹੋ ਜਾਣੀ ਹੈ। ਸਾਰਾ ਹੀ ਇਹ ਨੁਕਸਾਨ ਸਾਡੇ ਸੂਬੇ ਦੇ ਉਪਰ ਪਵੇਗਾ, ਸਾਡੇ ਸਾਰਿਆਂ ਜੋ ਅਸੀਂ ਪੰਜਾਬ ਦੇ ਵਿਚ ਵਸਦੇ ਹਾਂ, ਦੇ ਉਪਰ ਪਵੇਗਾ। ਇਸ ਕਰਕੇ ਮੈਂ ਆਸ ਕਰਦਾ ਹਾਂ ਕਿ ਜਿਹੜੀ ਇਹ ਸਾਡੀ ਅਪੀਲ ਹੈ, ਇਸ ਅਪੀਲ ਨੂੰ ਕਿਸਾਨ ਯੂਨੀਅਨ ਵਾਲੇ ਮੰਨਣਗੇ। ਬਾਕੀ ਹੋਰ ਬਥੇਰੇ ਲੋਕਰਾਜੀ ਢੰਗ ਨਾਲ ਤੁਸੀਂ ਪ੍ਰੋਟੈਸਟ ਕਰ ਸਕਦੇ ਹੋ, ਤੁਸੀਂ ਉਵੇਂ ਪ੍ਰੋਟੈਸਟ ਕਰੋ। ਲੇਕਿਨ ਸਾਡਾ ਫਰਜ਼ ਹੈ, ਜਿਹੜੇ ਸਾਡੇ ਖਿਲਾਫ ਮਤੇ ਪਏ ਹਨ, ਉਹ ਦਿੱਲੀ ਵਿੱਚ ਪਏ ਹਨ, ਫਿਰ ਆਪਾਂ ਪੰਜਾਬ ਨੂੰ ਕਿਉਂ ਖਰਾਬ ਕਰ ਰਹੇ ਹਾਂ? ਮੇਰੀ ਉਨ੍ਹਾਂ ਨੂੰ ਇਹ ਬੇਨਤੀ ਹੈ। ਮੈਂ ਆਸ ਕਰਦਾ ਹਾਂ ਕਿ ਜਿਹੜੀ ਮੇਰੀ ਇਹ ਅਪੀਲ ਹੈ, ਇਸ ਨੂੰ ਸਾਡੇ ਕਿਸਾਨ ਮੰਨਣਗੇ। ਸਪੀਕਰ ਸਾਹਿਬ, ਨਹੀਂ ਤਾਂ ਸਾਡੀ ਪ੍ਰਾਬਲਮ ਬਹੁਤ ਵੱਧ ਜਾਣੀ ਹੈ। ਸਾਡੇ ਕੋਲ ਪੈਸੇ ਨਹੀਂ ਹਨ। ਸੈਂਟਰ ਸਰਕਾਰ ਨੇ ਸਾਨੂੰ 10,000 ਕਰੋੜ ਰੁਪਿਆ ਦੇਣਾ ਹੈ, ਉਹ ਨਹੀਂ ਦੇ ਰਹੇ। ਪਤਾ ਨਹੀਂ ਕਿਸ ਤਰੀਕੇ ਨਾਲ ਚੱਲਾਂਗੇ। ਹੁਣ ਵਾਹਿਗੁਰੂ ਦੀ ਦੇਣ ਹੈ। ਜਿਵੇਂ ਸੈਂਟਰ ਦੇ ਫਾਈਨਾਂਸ ਮਨਿਸਟਰ ਸ਼੍ਰੀਮਤੀ ਨਿਰਮਲਾ ਸੀਤਾਰਮਨ ਨੇ ਕਿਹਾ ਸੀ, Act of God , ਲੇਕਿਨ ਗੱਡ ਤਾਂ, ਸਾਡੇ ਵਾਸਤੇ ਤਾਂ ਉਹੀ ਬੈਠੇ ਹਨ, ਦਿੱਲੀ ਦੇ ਵਿੱਚ। ਉਹ ਆਪਣੇ ਫਰਜ਼ ਪੂਰੇ ਕਰਨ, ਜੋ ਕੁਮਿਟਮੈਂਟਸ ਕੀਤੀਆਂ ਹਨ, ਜੋ ਸਾਨੂੰ ਕਾਂਸਟੀਚਿਊਸ਼ਨ ਗਾਰੰਟੀਜ਼ ਦਿੱਤੀਆਂ ਹਨ, ਉਹ ਤਾਂ ਦੇ ਦਿਉ। ਸਾਨੂੰ ਜੀ.ਐਸ.ਟੀ. ਦਾ ਪੈਸਾ ਤਾਂ ਦੇ ਦਿਉ। ਅਸੀਂ ਇਹ ਕਹਿੰਦੇ ਹਾਂ, ਜਿਵੇਂ ਕੱਲ੍ਹ ਵੀ ਬੀ.ਜੇ.ਪੀ. ਦੇ ਪ੍ਰਧਾਨ ਦਿੱਲੀ ਵਾਲੇ ਕਹੀ ਜਾਂਦੇ ਹਨ, we have given assurance about MSP and FCI. ਜਦੋਂ ਤੁਸੀਂ ਕਾਂਸਟੀਚਿਊਸ਼ਨ ਗਾਰੰਟੀ ਨਹੀਂ ਅਪਣਾ ਰਹੇ ਤਾਂ ਜੋ ਤੁਸੀਂ ਗੱਲ ਕਹਿ ਰਹੇ ਹੋ, ਉਸ ਤੇ ਕਿਵੇਂ ਵਿਸ਼ਵਾਸ ਕਰੀਏ? ਕੌਣ ਸੋਚਦਾ ਹੈ ਕਿ ਤੁਸੀਂ ਸਹੀ ਗਲ ਕਹਿ ਰਹੇ ਹੋ। ਹੋ। ਸੋ, ਮੇਰਾ ਇਹੀ ਕਹਿਣਾ ਸੀ ਕਿ ਅਸੀਂ ਸਾਰੇ ਇਸੇ ਕੰਮ ਲਈ ਬੈਠੇ ਹਾਂ। ਜੇ ਇਜ਼ਾਜਤ ਹੋਵੇ ਸਪੀਕਰ ਸਾਹਿਬ ਤਾਂ.......

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੇਰੀ ਇਕ ਸਿੰਪਲ ਰਿਕੁਐਸਟ ਹੈ, ਬੇਨਤੀ ਹੈ। ਸੀ.ਐਮ. ਸਾਹਿਬ ਨੂੰ ਬੇਨਤੀ ਹੈ ਕਿ ਜੋ ਖਦਸ਼ੇ ਜਿਤਾਏ ਗਏ ਹਨ, ਤੁਸੀਂ ਕੱਲ੍ਹ ਨੂੰ ਵੀ ਹਾਊਸ ਸੱਦਣਾ ਹੈ, ਜਿਹੜੇ ਅੱਜ ਪ੍ਰਸਤਾਵ ਤੇ ਬਿਲ ਸਰਕਾਰ ਲੈ ਕੇ ਆਈ ਹੈ, ਜੇ ਸਾਰੇ ਜੋ ਸਟੇਕ ਹੋਲਡਰਜ਼ ਹਨ, ਕਿਸਾਨ ਜਥੇਬੰਦੀਆਂ ਹਨ, ਸਭ ਨੂੰ ਵਿਖਾ ਲਵੋ, ਸਭ ਨੂੰ ਵਿਖਾ ਕੇ ਫਿਰ ਸਰਬ ਸੰਮਤੀ ਸਾਰੇ ਤਿੰਨ ਕਰੋੜ ਪੰਜਾਬੀਆਂ ਦੀ ਹੋ ਜਾਵੇਗੀ, ਉਸ ਦੇ ਨਾਲ ਕੋਈ ਗੱਲ ਕਿਸੇ ਤੇ ਨਹੀਂ ਆਉਣੀ, ਕੋਈ ਕਮੀ ਪੇਸ਼ੀ ਵੀ ਨਹੀਂ ਰਹਿ ਜਾਣੀ। ਬੇਨਤੀ ਹੈ, ਜੇ ਪ੍ਰਵਾਨ ਕਰ ਲਵੋ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਸੀ.ਐਮ. ਸਾਹਿਬ ਨੇ ਕਿਸਾਨਾਂ ਨੂੰ ਬੜੀ ਵਾਜਬ ਜਿਹੀ ਅਪੀਲ ਕੀਤੀ ਹੈ ਔਰ ਇਸ ਚੀਜ਼ ਤੇ ਹੋਰ ਇੰਪੈਕਟ ਪਾਉਣ ਵਾਸਤੇ ਜਿਵੇਂ ਤੁਸੀਂ ਕਿਹਾ ਹੈ ਕਿ ਸਾਰਾ ਸੰਘਰਸ਼ ਦਿੱਲੀ ਸਰਕਾਰ ਦੇ ਖਿਲਾਫ ਹੈ, ਅਸੀਂ ਆਪਣੇ ਸੂਬੇ ਦਾ ਨੁਕਸਾਨ ਨਾ ਕਰੀਏ। ਜੇ ਚੀਫ਼ ਮਨਿਸਟਰ ਸਾਹਿਬ ਇੱਕ ਸਮਾਂ ਮਿੱਥ ਕੇ, ਐਮ.ਐਲ.ਏਜ਼ ਦਾ ਇੱਕ ਜੁਆਇੰਟ ਵਫਦ ਲੈ ਕੇ ਜਾਣ, ਕਿਸੇ ਸ਼ਕਲ ਵਿੱਚ ਪ੍ਰਾਈਮ ਮਨਿਸਟਰ ਦੇ ਘਰ ਦੇ ਬਾਹਰ ਪ੍ਰੋਟੈਸਟ ਕਰੀਏ ਤਾਂ ਇਸ ਗੱਲ ਦਾ ਉਨ੍ਹਾਂ ਤੇ ਹੋਰ ਪ੍ਰਭਾਵ ਪਵੇਗਾ ਕਿ ਵਾਕਿਆ ਹੀ ਜਿਹੜਾ ਪੰਜਾਬ ਦੀ ਅਸੰਬਲੀ ਨੇ ਜੋ ਮਤਾ ਪਾਸ ਕੀਤਾ ਹੈ, ਉਹ ਲਫਜ਼ੀ ਹੀ ਨਹੀਂ ਹੈ, ਉਸ ਤੇ ਐਕਟ ਵੀ ਕੀਤਾ ਹੈ। That will have a lot of bearing on that appeal of the Chief Minister for the farmers.

ਅਰਿ

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ The Farmers' Produce Trade and Commerce (Promotion and facilitation) (Special Provisions and Punjab Amendment), Bill 2020 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਪ੍ਰਸਵਾਤ ਸਰਬਸੰਮਤੀ ਨਾਲ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2 ਅਤੇ 3)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ ਕਲਾਜ਼ (2 ਅਤੇ 3) ਬਿਲ ਦਾ ਹਿੱਸਾ ਹਨ।

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।**

**ਕਲਾਜ਼ਾਂ 2 ਤੋਂ 11**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਤੋਂ 11 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 11 ਬਿੱਲ ਦਾ ਹਿੱਸਾ ਹਨ।

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।**

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕੀ ਕਲਾਜ਼ 1 ਸਬ ਕਲਾਜ਼ (1) ਬਿੱਲ ਦਾ ਹਿੱਸਾ ਹੈ।

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।**

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

**ਮਾਨਯੋਗ ਸਪੀਕਰ:** ਹੁਣ ਮੁੱਖ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ।

**Chief Minister (Caption Amrinder Singh):** Sir, I beg to move that The Farmers' Produce Trade and Commerce (Promotion and facilitation) (Special Provisions and Punjab Amendment), Bill 2020 be passed.

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ–

ਕਿ The Farmers' Produce Trade and Commerce (Promotion and facilitation) (Special Provisions and Punjab Amendment), Bill 2020 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ The Farmers' Produce Trade and Commerce (Promotion and facilitation) (Special Provisions and Punjab Amendment), Bill 2020 ਪਾਸ ਕੀਤਾ ਜਾਵੇ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

**2.The Farmers (Empowerment and Protection) Agreement on Price Assurance and Farm Services (Special Provisions and Punjab Amendment), Bill 2020**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ The Farmers (Empowerment and Protection) Agreement on Price Assurance and Farm Services (Special Provisions and Punjab Amendment), Bill 2020 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਪ੍ਰਸਵਾਤ ਸਰਬਸੰਮਤੀ ਨਾਲ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2 ਅਤੇ 3)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ ਕਲਾਜ਼ (2 ਅਤੇ 3) ਬਿਲ ਦਾ ਹਿੱਸਾ ਹਨ।

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।**

**ਕਲਾਜ਼ਾਂ 2 ਤੋਂ 11**

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਤੋਂ 11 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 11 ਬਿੱਲ ਦਾ ਹਿੱਸਾ ਹਨ।

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।**

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿੱਲ ਦਾ ਹਿੱਸਾ ਹੈ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

**ਸਿਰਲੇਖ**

**<u>ਮਾਨਯੋਗ ਸਪੀਕਰ</u>** : ਪ੍ਰਸ਼ਨ ਹੈ –

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

**<u>ਮਾਨਯੋਗ ਸਪੀਕਰ</u>** : ਹੁਣ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ।

**<u>Hon'ble Chief Minister</u>**: Sir, I beg to move:-

that The Farmers (Empowerment and Protection) Agreement on Price Assurance and Farm Services Special Provisions and Punjab Amendment Bill 2020 be passed.

**<u>ਮਾਨਯੋਗ ਸਪੀਕਰ</u>** : ਪ੍ਰਸਤਾਵ ਕੀਤਾ –

that The Farmers (Empowerment and Protection) Agreement on Price Assurance and Farm Services Special Provisions and Punjab Amendment Bill, 2020 ਪਾਸ ਕੀਤਾ ਜਾਵੇ।

**<u>ਮਾਨਯੋਗ ਸਪੀਕਰ</u>** : ਪ੍ਰਸ਼ਨ ਹੈ –

that The Farmers (Empowerment and Protection) Agreement on Price Assurance and Farm Services Special Provisions and Punjab Amendment Bill, 2020 ਪਾਸ ਕੀਤਾ ਜਾਵੇ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

Unedited Version
Not for Legal/Official Use

# THE ESSENTIAL COMMODITIES SPECIAL PROVISIONS AND PUNJAB AMENDMENT BILL, 2020

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

that The Essential Commodities Special Provisions and Punjab Amendment Bill, 2020 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

**ਮਾਨਯੋਗ ਸਪੀਕਰ** : ਹੁਣ ਸਦਨ ਬਿੱਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2 ਅਤੇ 3)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2 ਅਤੇ 3) ਬਿੱਲ ਦਾ ਹਿੱਸਾ ਹੈ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

**ਕਲਾਜ਼ਾਂ 2 ਤੋਂ 8**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਤੋਂ 8 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 8 ਬਿੱਲ ਦਾ ਹਿੱਸਾ ਹਨ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿੱਲ ਦਾ ਹਿੱਸਾ ਹੈ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

**ਮਾਨਯੋਗ ਸਪੀਕਰ** : ਹੁਣ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ।

**Hon'ble Chief Minister:** I beg to move

that The Essential Commodities Special Provisions and Punjab Amendment Bill, 2020 be passed.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

that The Essential Commodities Special Provisions and Punjab Amendment Bill, 2020 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

that The Essential Commodities Special Provisions and Punjab Amendment Bill, 2020 ਪਾਸ ਕੀਤਾ ਜਾਵੇ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

ਅ.ਰ

**ਸਰਦਾਰ ਪਰਮਿੰਦਰ ਸਿੰਘ ਪਿੰਕੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ 115 ਦੇ 115 ਐਮ.ਐਲ.ਏ. ਸਾਰਿਆਂ ਨੂੰ ਦਿੱਲੀ ਜਾਣਾ ਚਾਹੀਦਾ ਹੈ, ਮੁੱਖ ਮੰਤਰੀ ਜੀ ਦਿੱਲੀ ਲੈ ਕੇ ਜਾਣ, ਪ੍ਰਧਾਨ ਮੰਤਰੀ ਜੀ ਕੋਲ ਅਤੇ ਰਾਸ਼ਟਰਪਤੀ ਜੀ ਕੋਲ ਵੀ ਲੈ ਕੇ ਜਾਣ। ਇਸ ਵਾਸਤੇ ਕੋਈ ਡੇਟ ਫਿਕਸ ਕਰਨੀ ਚਾਹੀਦੀ ਹੈ। ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ।

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ)** : ਸਪੀਕਰ ਸਾਹਿਬ, ਅਸੀਂ ਰਾਸ਼ਟਰਪਤੀ ਜੀ ਨੂੰ ਬੇਨਤੀ ਕੀਤੀ ਹੈ ਕਿ 2 ਨਵੰਬਰ ਤੋਂ 5 ਨਵੰਬਰ ਦੇ ਵਿੱਚ ਕੋਈ ਟਾਈਮ ਦੇਣ ਤਾਂ ਕਿ ਅਸੀਂ ਸਾਰੇ ਇਕੱਠੇ ਹੋ ਕੇ ਪੰਜਾਬ ਤੋਂ ਜਾ ਕੇ ਉਨ੍ਹਾਂ ਨੂੰ ਮਿਲ ਸਕੀਏ। (ਥੰਪਿੰਗ)

THE CODE OF CIVIL PROCEDURE PUNJAB (AMENDMENT)
BILL, 2020

**ਮਾਨਯੋਗ ਸਪੀਕਰ** : ਮੰਤਰੀ ਜੀ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ The Code of Civil Procedure Punjab (Amendment) Bill, 2020 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ The Code of Civil Procedure Punjab (Amendment) Bill, 2020 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ The Code of Civil Procedure Punjab (Amendment) Bill, 2020 ਤੇ ਤੁਰੰਤ ਵਿਚਾਰ ਕੀਤਾ ਜਾਵੇ।

(ਇਸ ਸਮੇਂ ਕੋਈ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ The Code of Civil Procedure Punjab (Amendment) Bill, 2020 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਪ੍ਰਸਤਾਵ ਸਰਬਸੰਮਤੀ ਨਾਲ ਸਵੀਕਾਰ ਹੋਇਆ।

**ਮਾਨਯੋਗ ਸਪੀਕਰ** : ਹੁਣ ਸਦਨ ਬਿੱਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2) ਅਤੇ (3)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (2) ਅਤੇ (3) ਬਿੱਲ ਦਾ ਹਿੱਸਾ ਹਨ।

ਪ੍ਰਸਤਾਵ ਸਰਬਸੰਮਤੀ ਨਾਲ ਸਵੀਕਾਰ ਹੋਇਆ।

**ਕਲਾਜ਼ 2**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 2 ਬਿੱਲ ਦਾ ਹਿੱਸਾ ਹੈ।

ਪ੍ਰਸਤਾਵ ਸਰਬਸੰਮਤੀ ਨਾਲ ਸਵੀਕਾਰ ਹੋਇਆ।

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼(1) ਬਿੱਲ ਦਾ ਹਿੱਸਾ ਹੈ।

ਪ੍ਰਸਤਾਵ ਸਰਬਸੰਮਤੀ ਨਾਲ ਸਵੀਕਾਰ ਹੋਇਆ।

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ।

ਪ੍ਰਸਤਾਵ ਸਰਬਸੰਮਤੀ ਨਾਲ ਸਵੀਕਾਰ ਹੋਇਆ।

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਬਿੱਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**Finance Minister (Sardar Manpreet Singh Badal)** L Mr. Speaker Sir, I propose that

the Code of Civil Procedure Punjab (Amendment) Bill, 2020 should be passed.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ The Code of Civil Procedure Punjab (Amendment) Bill, 2020 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ The Code of Civil Procedure Punjab (Amendment) Bill, 2020 ਪਾਸ ਕੀਤਾ ਜਾਵੇ।

ਪ੍ਰਸਤਾਵ ਸਰਬਸੰਮਤੀ ਨਾਲ ਸਵੀਕਾਰ ਹੋਇਆ।

## PAPERS LAID ON THE TABLE

**ਮਾਨਯੋਗ ਸਪੀਕਰ** : ਸ਼੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲਿਆਂ ਬਾਰੇ ਮੰਤਰੀ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)** : ਸ਼੍ਰੀਮਾਨ ਜੀ ਮੈਂ the Factories (Punjab Amendment) Ordinance, 2020 (Punjab Ordinance No. 3 of 2020) ਸਦਨ ਦੀ ਮੇਜ ਤੇ ਰੱਖਦਾ ਹਾਂ ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213(2)(ੳ) ਅਧੀਨ ਲੋੜੀਂਦਾ ਹੈ।

**ਮਾਨਯੋਗ ਸਪੀਕਰ** : ਆਖਰ ਵਿੱਚ ਮੈਂ ਆਪਣੇ ਵੱਲੋਂ ਸਮੁੱਚੇ ਸਦਨ ਦਾ ਬਹੁਤ ਬਹੁਤ ਧੰਨਵਾਦੀ ਹਾਂ ਕਿ ਜਿਨ੍ਹਾਂ ਨੇ ਅੱਜ ਮੁੱਖ ਮੰਤਰੀ ਜੀ ਦੀ ਅਗਵਾਈ ਥੱਲੇ ਇੱਕ ਮਾਂ ਦੇ ਪੁੱਤਰ ਬਣ ਕੇ.......

ਅ.ਰ.

**ਮਾਨਯੋਗ ਸਪੀਕਰ:** ਅਖੀਰ ਦੇ ਵਿੱਚ ਮੈਂ ਆਪਣੇ ਵੱਲੋਂ ਸਮੁੱਚੇ ਸਦਨ ਦਾ ਬਹੁਤ-ਬਹੁਤ ਧੰਨਵਾਦੀ ਹਾਂ ਕਿ ਜਿਨ੍ਹਾਂ ਨੇ ਅੱਜ ਮੁੱਖ ਮੰਤਰੀ ਜੀ ਦੀ ਅਗਵਾਈ ਥੱਲੇ ਇੱਕ ਮਾਂ ਦੇ ਪੁੱਤਰ ਬਣ ਕੇ, ਇੱਕ ਮਾਂ ਦੀਆਂ ਧੀਆਂ ਬਣ ਕੇ ਪੰਜਾਬ ਦੀ ਰਾਖੀ ਵਾਸਤੇ ਅੱਜ ਦਾ ਇਹ ਇਤਿਹਾਸਕ ਕਦਮ ਪੁੱਟਿਆ। ਸੋ, ਮੈਂ ਤੁਹਾਡਾ ਇਸ ਗੱਲ ਲਈ ਸ਼ੁਕਰਗੁਜ਼ਾਰ ਹਾਂ। ਆਮ ਤੌਰ ਤੇ ਤਾਂ ਮਹਿਣੇ-ਕੁਮਹਿਣੇ ਸ਼ੁਰੂ ਹੋ ਜਾਂਦੇ ਹਨ, ਗੱਲਾਂ ਹੋਰ ਪਾਸੇ ਨੂੰ ਚੱਲ ਪੈਂਦੀਆਂ ਹਨ। ਅੱਜ ਸਬਜੈਕਟ ਓਰੀਐਂਟਿਡ ਜਿਹੜਾ ਵਿਸ਼ਾ ਸੀ ਉਸ ਤੇ ਸਾਰਿਆਂ ਨੇ ਯੱਕਦਸ਼ਤੀ ਨਾਲ ਆਪਣੇ ਵਿਚਾਰ ਵੀ ਰੱਖੇ ਔਰ ਸਾਰਿਆਂ ਨੇ ਇਕੱਠੇ ਹੋ ਕੇ ਇਹ ਕਾਨੂੰਨ ਤੇ ਜਿਹੜਾ ਮਤਾ ਹੈ ਇਹ ਪਾਸ ਕੀਤਾ ਹੈ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਕੱਲ ਮਿਤੀ 21 ਅਕਤੂਬਰ, 2020 ਨੂੰ ਸਦਨ ਦਾ ਸਮਾਂ 11:00 ਵਜੇ ਕਰ ਲਓ ਜੀ।

**ਮਾਨਯੋਗ ਸਪੀਕਰ:** ਜੇ ਸਦਨ ਦੀ ਸਹਿਮਤੀ ਹੋਵੇ ਤਾਂ ਕੱਲ੍ਹ ਮਿਤੀ 21 ਅਕਤੂਬਰ, 2020 ਨੂੰ ਸਦਨ ਦੇ ਸ਼ੁਰੂ ਹੋਣ ਦਾ ਸਮਾਂ 10:00 ਵਜੇ ਦੀ ਬਜਾਏ 11:00 ਵਜੇ ਕਰ ਲਿਆ ਜਾਵੇ।

**ਅਵਾਜ਼ਾਂ:** ਹਾਂ ਜੀ, ਹਾਂ ਜੀ।

**ਮਾਨਯੋਗ ਸਪੀਕਰ:** ਸਦਨ ਬੁੱਧਵਾਰ ਮਿਤੀ 21 ਅਕਤੂਬਰ, 2020 ਨੂੰ 11:00 ਵਜੇ ਪੂਰਵ ਦੁਪਹਿਰ ਤੱਕ ਸਥਗਿਤ ਹੁੰਦਾ ਹੈ।

*3.51 ਵਜੇ ਬਾਅਦ ਦੁਪਹਿਰ) (*ਇਸ ਉਪਰੰਤ ਸਦਨ ਬੁੱਧਵਾਰ ਮਿਤੀ 21 ਅਕਤੂਬਰ, 2020 ਦੇ 11.00 ਵਜੇ ਪੂਰਵ ਦੁਪਹਿਰ ਤੱਕ ਸਥਗਿਤ ਹੋ ਗਿਆ ।